ੴ ਸਤਿਗੁਰਪ੍ਰਸਾਦਿ ॥

# ਗੁਰ ਅੰਗਦ ਦੀਅਉ ਨਿਧਾਨੁ

## ਸੰਖੇਪ ਜੀਵਨ ਸ੍ਰੀ ਗੁਰੂ ਅੰਗਦ ਦੇਵ ਜੀ
## ਬਾਣੀ ਮਹਲਾ ੨ ਸਟੀਕ
## ਮ: ੨ ਦੀ ਉਸਤਤਿ ਵਿਚ ਵੱਖ ਵੱਖ ਸ੍ਰੋਤਾਂ ਦੇ ਹਵਾਲੇ

**ਜੋਗਿੰਦਰ ਸਿੰਘ ਤਲਵਾੜਾ**



**ਸਿੰਘ ਬ੍ਰਦਰਜ਼**
ਅੰਮ੍ਰਿਤਸਰ

GUR ANGAD DIYO NIDHAN
[Life and Annotated Hymns of Guru Angad Dev Ji]
*by*
BHAI JOGINDER SINGH TALWARA

ISBN 81-7205-309-6

ਪਹਿਲੀ ਵਾਰ ਮਾਰਚ 2004

ਭੇਟਾ : 50-00 ਰੁਪਏ

*ਪ੍ਰਕਾਸ਼ਕ :*
**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001
*E-mail :* singhbro@vsnl.com
*Website :* www.singhbrothers.com

*ਛਾਪਕ :*
ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਸਮਰਪਣ

ਹੁਕਮੀ-ਬੰਦਾ ਬਣ ਕੇ
ਸਿਦਕ-ਦਿਲੀ ਨਾਲ
ਗੁਰ-ਫ਼ੁਰਮਾਈ ਕਾਰ ਕਮਾਉਣ ਦੀ ਗੁਰਮਤੀ-ਪ੍ਰਥਾ
ਨੂੰ
ਜਿਸ ਦੇ ਤੁਫ਼ੈਲ ਗੁਰੂ-ਘਰ ਦਾ ਨ਼ਫ਼ਰ (ਭਾਈ ਲਹਣਾ)
ਗੁਰੂ-ਗੱਦੀ ਦਾ ਵਾਰਿਸ ਬਣ ਕੇ
ਸ੍ਰੀ ਗੁਰੂ ਅੰਗਦ ਦੇਵ ਜੀ
ਹੋ ਨਿਬੜਿਆ

# ਤਤਕਰਾ

# ਆਰੰਭਕ ਸ਼ਬਦ

ਸ੍ਰੀ ਗੁਰੂ ਅੰਗਦ ਦੇਵ ਜੀ ਦਾ ਪੰਜਵਾਂ ਪ੍ਰਕਾਸ਼-ਸ਼ਤਾਬਦੀ-ਉਤਸਵ ਨਾਨਕਸ਼ਾਹੀ ਕੈਲੰਡਰ ਅਨੁਸਾਰ ੧੯ ਅਪ੍ਰੈਲ, ਸੰਨ ੨੦੦੪ ਵਿਚ ਆ ਰਿਹਾ ਹੈ। ਸਮੁੱਚਾ ਸਿੱਖ-ਜਗਤ ਇਸ ਪੁਰਬ ਨੂੰ ਸ਼ਰਧਾ ਅਤੇ ਪ੍ਰੇਮ ਨਾਲ ਮਨਾਉਣ ਲਈ ਉਤਸੁਕ ਹੈ।

ਮਹਲਾ ੨, ਸ੍ਰੀ ਗੁਰੂ ਅੰਗਦ ਦੇਵ ਜੀ ਦੇ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚਲੀਆਂ ਵੱਖ ਵੱਖ ਵਾਰਾਂ ਨਾਲ ਸੰਬੰਧਤ, ਕੁਲ ੬੩ ਸਲੋਕ ਹਨ, ਜੋ ਸਤਿਗੁਰੂ-ਹਜ਼ੂਰ ਦੇ ਅਧਿਆਤਮਿਕ ਅਨੁਭਵ ਦਾ ਤੱਤ-ਸਾਰ ਹਨ।

ਸਤਿਗੁਰੂ ਜੀ ਦੀ ਅਪਾਰ ਮਿਹਰ ਸਦਕਾ ਏਥੇ ਕੁਝ ਗੁਰਮੁਖ ਵੀਰ ਮਿਲ ਕੇ ਗੁਰਬਾਣੀ ਦੇ ਅਧਿਐਨ ਵਿਚ ਦਿਲਚਸਪੀ ਰੱਖਦੇ ਹਨ। ਉਹਨਾਂ ਅੰਦਰ ਰੀਝ ਉੱਠੀ ਕਿ ਮ: ੨ ਦੀ ਸੰਪੂਰਨ ਬਾਣੀ ਦਾ ਟੀਕਾ ਕਰ ਕੇ ਗੁਰੂ ਪਾਤਿਸ਼ਾਹ ਦੀਆਂ ਖ਼ੁਸ਼ੀਆਂ ਪ੍ਰਾਪਤ ਕਰਨ ਦਾ ਨਿਮਾਣਾ ਜਿਹਾ ਜਤਨ ਕੀਤਾ ਜਾਵੇ। ਇਸ ਕਾਰਜ ਵਿਚ ਸਤਿਗੁਰੂ ਪਾਤਿਸ਼ਾਹ ਜੀ ਨੇ ਹੇਠ ਲਿਖੇ ਗੁਰਸਿੱਖਾਂ ਤੋਂ ਵੱਖ ਵੱਖ ਕਿਸਮ ਦੀ ਸੇਵਾ ਲਈ ਹੈ:

੧. ਭਾਈ ਭਰਪੂਰ ਸਿੰਘ ਜੀ, ਗ੍ਰੰਥੀ, ਸ੍ਰੀ ਦਰਬਾਰ ਸਾਹਿਬ;
੨. ਭਾਈ ਦਰਸ਼ਨ ਸਿੰਘ ਜੀ, ਐੱਸ.ਡੀ.ਓ. (ਰਿਟਾਇਰਡ);
੩. ਭਾਈ ਮਨਜੀਤ ਸਿੰਘ ਜੀ;
੪. ਭਾਈ ਹਰਿਭਜਨ ਸਿੰਘ ਜੀ;
੫. ਭਾਈ ਪ੍ਰੀਤਮ ਸਿੰਘ ਜੀ।

ਸਤਿਗੁਰੂ ਜੀ ਨੇ ਅਪਾਰ ਬਖ਼ਸ਼ਿਸ਼ ਕਰ ਕੇ ਇਹ ਰੀਝ ਪੂਰੀ ਕੀਤੀ ਹੈ। ਲੱਖ ਲੱਖ ਸ਼ੁਕਰ!

ਹਥਲੀ ਪੁਸਤਕ ਵਿਚ ਹੇਠ ਲਿਖੇ ਤੱਥ ਹਨ :

(ੳ) ਸ੍ਰੀ ਗੁਰੂ ਅੰਗਦ ਦੇਵ ਜੀ ਦੇ ਜੀਵਨ ਬਾਰੇ ਸੰਖੇਪ ਬਿਉਰਾ।

(ਅ) ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸਮੱਗਰ ਬਾਣੀ ਦਾ ਰਾਗ ਵਾਰ ਬਿਉਰਾ।

(ੲ) ਮ: ੨ ਦੀ ਸੰਪੂਰਨ ਬਾਣੀ ਦਾ ਟੀਕਾ।

(ਸ) ਮ: ੨ ਦੀ ਬਾਣੀ ਦੇ ਅਰਥ-ਭਾਵਾਂ ਦੇ ਚਾਨਣ ਵਿਚ ੩੨ ਪ੍ਰਸ਼ਨ, ਜਿਨ੍ਹਾਂ ਦੇ ਉੱਤਰ ਲੱਭਣ ਲਈ ਪਾਠਕਾਂ ਨੇ ਆਪਣੇ ਤੌਰ 'ਤੇ ਸਾਧਨਾ ਕਰਨੀ ਹੈ।

(ਹ) ਸ੍ਰੀ ਗੁਰੂ ਅੰਗਦ ਦੇਵ ਜੀ ਦੀ ਉਸਤਤਿ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਵਿੱਚੋਂ, ਦਸਮ ਗ੍ਰੰਥ ਵਿੱਚੋਂ, ਭਾਈ ਗੁਰਦਾਸ ਜੀ ਦੀ ਰਚਨਾ ਵਿੱਚੋਂ, ਭਾਈ ਸਾਹਿਬ ਨੰਦ ਲਾਲ ਜੀ ਦੀ ਰਚਨਾ ਵਿੱਚੋਂ ਸੰਬੰਧਤ ਬਾਣੀ ਅਰਥਾਂ ਸਹਿਤ।

(ਕ) ਪੁਸਤਕ ਨੂੰ ਹਰ ਪੱਖੋਂ ਸੰਪੂਰਨ ਕਰਨ ਲਈ ਸਤਿਗੁਰੂ-ਹਜ਼ੂਰ ਦੇ ਜੀਵਨ-ਬਿਰਤਾਂਤ ਦੀ ਸੰਖੇਪ ਗਾਥਾ ਅਤੇ ਇਸ ਦੇ ਨਾਲ ਹੀ ਆਪ ਜੀ ਦੇ ਨਿਕਟ-ਵਰਤੀ ਮੁਖੀ ਸਿੱਖ-ਸੇਵਕਾਂ ਦੀ ਸੂਚੀ (ਭਾਈ ਗੁਰਦਾਸ ਜੀ ਦੀ ਯਾਰ੍ਹਵੀਂ ਵਾਰ ਉੱਤੇ ਆਧਾਰਿਤ) ਅਤੇ ਉਹਨਾਂ ਦੇ ਜੀਵਨ ਦੀਆਂ ਪ੍ਰਮੁੱਖ ਘਟਨਾਵਾਂ ਤੋਂ ਮਿਲਦੀ ਸਿੱਖਿਆ ਦਾ ਉਲੇਖ ਵੀ ਪ੍ਰਸ਼ਨੋਤ੍ਰੀ ਦੇ ਰੂਪ ਵਿਚ ਪੁਸਤਕ ਅੰਦਰ ਸ਼ਾਮਲ ਕਰ ਦਿੱਤਾ ਗਿਆ ਹੈ।

ਗੁਰਬਾਣੀ ਦਾ ਬੋਧ ਅਗਾਧ ਹੈ। ਅਲਪ ਬੁੱਧੀ ਵਾਲੇ ਵਿਅਕਤੀ/ ਵਿਅਕਤੀਆਂ ਲਈ ਗੁਰਬਾਣੀ ਦੇ ਅਰਥਾਂ ਦੀ ਥਾਹ ਪਾ ਸਕਣੀ ਅਸੰਭਵ ਹੈ। ਗੁਰਬਾਣੀ-ਅਧਿਐਨ ਦੀ ਪੂਰੀ ਟੀਮ ਦੀ ਸਾਂਝੀ ਮਿਹਨਤ ਅਤੇ ਲਗਨ ਨਾਲ ਗੁਰੂ-ਮਿਹਰ ਸਦਕਾ ਜੋ ਸਾਧਾਰਨ ਬੋਧ ਪ੍ਰਾਪਤ ਹੋਇਆ ਹੈ, ਗੁਰਸਿੱਖ-ਪਰਿਵਾਰ ਦੀ ਸੇਵਾ ਵਿਚ ਪਿਆਰ-ਸਤਿਕਾਰ ਸਹਿਤ ਹਾਜ਼ਰ ਹੈ। ਜੇ ਘਾਲ ਥਾਇ ਪਵੇ ਤਾਂ ਧੰਨ ਭਾਗ!

*ਗੁਰਸਿੱਖ ਵੀਰਾਂ ਦੀ ਅਸੀਸ ਦੀ ਭੀਖਕ,*

*ਗੁਰਬਾਣੀ ਅਧਿਐਨ ਟੀਮ,*

**ਜੋਗਿੰਦਰ ਸਿੰਘ ਤਲਵਾੜਾ**

# ਸ੍ਰੀ ਗੁਰੂ ਅੰਗਦ ਦੇਵ ਜੀ ਦੇ ਜੀਵਨ ਸੰਬੰਧੀ
# ਸੰਖੇਪ ਬਿਉਰਾ

(ੳ) ਸ੍ਰੀ ਗੁਰੂ ਅੰਗਦ ਦੇਵ ਜੀ ਸਿੱਖ ਗੁਰੂ ਸਾਹਿਬਾਨ ਦੀ ਲੜੀ ਵਿਚ ਦੂਜੇ ਗੁਰਦੇਵ ਹੋਏ ਹਨ।

(ਅ) ਪ੍ਰਕਾਸ਼ : ਨਾਨਕਸ਼ਾਹੀ ਕੈਲੰਡਰ ਮੂਜਬ ੫ ਵੈਸਾਖ, ਸੰਮਤ ੧੫੬੧ ਬਿਕ੍ਰਮੀ ਮੁਤਾਬਿਕ ੩੧ ਮਾਰਚ ਸੰਨ ੧੫੦੪ ਈਸਵੀ।

(ੲ) ਸਥਾਨ : ਮੱਤੇ ਦੀ ਸਰਾਂ (ਪ੍ਰਚੱਲਤ ਨਾਂ ਨਾਂਗੇ ਦੀ ਸਰਾਂ), ਜ਼ਿਲ੍ਹਾ ਫ਼ਰੀਦਕੋਟ।

(ਸ) ਮੁੱਢਲਾ ਨਾਂ : ਭਾਈ ਲਹਣਾ ਜੀ।

(ਹ) ਮੁੱਢਲਾ ਇਸ਼ਟ : ਦੇਵੀ-ਭਗਤੀ।

(ਕ) ਪਿਤਾ ਜੀ ਦਾ ਨਾਂ : ਬਾਬਾ ਫੇਰੂ ਮੱਲ ਜੀ, ਤ੍ਰੇਹਣ-ਖੱਤ੍ਰੀ।

(ਖ) ਮਾਤਾ ਜੀ ਦਾ ਨਾਂ : ਮਾਤਾ ਦਯਾ ਕੌਰ (ਸਭਰਾਈ) ਜੀ।

(ਗ) ਵਿਆਹ : ਸੰਮਤ ੧੫੭੬ ਬਿਕ੍ਰਮੀ ਮੁਤਾਬਿਕ ਸੰਨ ੧੫੧੯ ਈਸਵੀ।

(ਘ) ਮਹਿਲ : ਸੰਘਰ ਪਿੰਡ ਦੇ ਨਿਵਾਸੀ ਭਾਈ ਦੇਵੀ ਚੰਦ ਜੀ ਖੱਤ੍ਰੀ ਦੀ ਸਪੁੱਤਰੀ ਬੀਬੀ ਖੀਵੀ ਜੀ।

(ਙ) ਸੰਤਾਨ : ਸਪੁੱਤਰ—ਦੋ—ਸ੍ਰੀ ਦਾਸੂ ਜੀ ਅਤੇ ਸ੍ਰੀ ਦਾਤੂ ਜੀ।
ਸਪੁੱਤਰੀਆਂ—ਦੋ—ਬੀਬੀ ਅਮਰੋ ਜੀ ਅਤੇ ਬੀਬੀ ਅਣੋਖੀ ਜੀ।

(ਚ) ਗੁਰ-ਗੱਦੀ ਨਸ਼ੀਨੀ : ੧੭ ਹਾੜ ਸੰਮਤ ੧੫੯੬ (*ਮਹਾਨ ਕੋਸ਼*)
(ਨਾਨਕਸ਼ਾਹੀ ਕੈਲੰਡਰ ਮੁਤਾਬਿਕ ੪ ਅੱਸੂ)।

(ਛ) ਗੁਰਤਾ ਦਾ ਸਮਾਂ : ੧੨ ਸਾਲ, ੯ ਮਹੀਨੇ, ੧੭ ਦਿਨ।

(ਜ) ਜੋਤੀ-ਜੋਤਿ ਸਮਾਉਣਾ : ੩ ਵੈਸਾਖ (ਚੇਤ ਵਦੀ ੪) ਸੰਮਤ ੧੬੦੯ ਬਿਕ੍ਰਮੀ, ਖਡੂਰ ਵਿਖੇ।

(ਝ) ਸਮੁੱਚੀ ਅਵਸਥਾ : ੪੭ ਸਾਲ, ੧੧ ਮਹੀਨੇ, ੨੯ ਦਿਨ।

# ਸੰਖੇਪ ਜੀਵਨ ਸ੍ਰੀ ਗੁਰੂ ਅੰਗਦ ਦੇਵ ਜੀ

ਮਿਤੀ ੩੧ ਮਾਰਚ ਸੰਨ ੧੫੦੪ ਨੂੰ ਮੱਤੇ ਦੀ ਸਰਾਂ ਵਿਖੇ ਪੁੰਨ-ਆਤਮਾ ਬਾਬਾ ਫੇਰੂ ਮੱਲ ਜੀ ਦੇ ਗ੍ਰਿਹਿ, ਮਾਤਾ ਦਇਆ ਕੌਰ (ਸਭਰਾਈ) ਜੀ ਦੀ ਕੁੱਖੋਂ ਅੰਮ੍ਰਿਤ ਵੇਲੇ ਦੇ ਸੁਭਾਗ ਸਮੇਂ ਇਕ ਬਾਲਕ ਦਾ ਜਨਮ ਹੋਇਆ। ਬੱਚੇ ਦਾ ਨਾਂ 'ਲਹਣਾ' ਰੱਖਿਆ ਗਿਆ।

## ਬਾਬਾ ਫੇਰੂ ਮੱਲ ਜੀ

ਬਾਬਾ ਫੇਰੂ ਮੱਲ ਜੀ, ਫ਼ਿਰੋਜ਼ਪੁਰ ਦੇ ਸਿਰਕਰਦਾ ਜਾਗੀਰਦਾਰ ਸ੍ਰੀ ਤਖਤ ਮਲ ਕੋਲ ਖ਼ਜ਼ਾਨਚੀ ਵਜੋਂ ਨੌਕਰੀ ਕਰਦੇ ਸਨ। ਕੁਝ ਕਾਰਨਾਂ ਕਰਕੇ ਨੌਕਰੀ ਛੱਡਣੀ ਪਈ ਅਤੇ ਆਪਣਾ ਕਾਰੋਬਾਰ ਸ਼ੁਰੂ ਕਰ ਦਿੱਤਾ। ਆਪਣੇ ਕੰਮ ਵਿਚ ਨਿਪੁੰਨ ਅਤੇ ਪੁੱਜ ਕੇ ਇਮਾਨਦਾਰ ਹੋਣ ਕਾਰਨ ਆਪ ਜੀ ਦੀ ਆਪਣੇ ਵਪਾਰ-ਖੇਤਰ ਤੋਂ ਇਲਾਵਾ ਸਮੁੱਚੇ ਸਮਾਜ ਵਿਚ ਤਕੜੀ ਸਾਖ ਬੱਝੀ ਹੋਈ ਸੀ। ਸੁਭਾਅ ਦੇ ਸਾਊ, ਮਿੱਠ-ਬੋਲੜੇ ਅਤੇ ਮਿਲਾਪੜੇ ਹੋਣ ਤੋਂ ਇਲਾਵਾ ਆਪਣੇ ਕਰਮ-ਧਰਮ ਵਿਚ ਵੀ ਪਰਪੱਕ ਸਨ। ਆਪ ਜੀ ਲਾਟਾਂ ਵਾਲੀ ਮਾਤਾ ਜੁਆਲਾ ਮੁਖੀ ਦੇ ਨਿਸ਼ਠਾਵਾਨ ਉਪਾਸ਼ਕ ਸਨ। ਇਲਾਕੇ ਵਿਚਲੇ ਦੇਵੀ-ਭਗਤਾਂ ਦੀ ਮੰਡਲੀ ਦੇ ਮੁਖੀਏ ਵਜੋਂ ਆਪਣੀ ਭਗਤ-ਮੰਡਲੀ ਸਮੇਤ ਨੇਮ ਨਾਲ ਹਰ ਸਾਲ ਵੈਸ਼ਨੋ ਮਾਤਾ ਦੀ ਯਾਤਰਾ ਕਰਨ ਜਾਇਆ ਕਰਦੇ ਸਨ। ਆਪ ਜੀ ਦਾ ਸਾਰੇ ਇਲਾਕੇ ਵਿਚ ਭਰਵਾਂ ਸਤਿਕਾਰ ਬਣਿਆ ਹੋਇਆ ਸੀ।

## ਭਾਈ ਲਹਣਾ ਜੀ ਦਾ ਸੁਭਾਵ

ਭਾਈ ਲਹਣਾ ਜੀ ਦੀ ਪਾਲਣਾ ਪੋਸਣਾ ਬੜੇ ਲਾਡ-ਪਿਆਰ ਅਤੇ 'ਜੈ ਮਾਤਾ' ਦੀਆਂ ਲੋਰੀਆਂ ਵਿਚ ਹੋਈ। ਘਰ ਦਾ ਵਾਤਾਵਰਣ ਭੈ-ਭਾਵਨੀ ਵਾਲਾ

ਸੀ, ਜਿਸ ਦਾ ਪ੍ਰਭਾਵ ਭਾਈ ਲਹਣਾ ਜੀ 'ਤੇ ਪੈਣਾ ਕੁਦਰਤੀ ਸੀ। ਆਪ ਜੀ ਦੇ ਸੁਭਾਅ ਵਿਚ ਬੱਚਿਆਂ ਵਾਲੀ ਚੰਚਲਤਾ ਮੂਲੋਂ ਹੀ ਨਹੀਂ ਸੀ। ਹਰ ਸਮੇਂ ਗੰਭੀਰ ਬਿਰਤੀ ਵਿਚ ਵਿਚਰਦੇ।

ਆਪ ਜੀ ਦੇ ਸੰਗੀ-ਸਾਥੀ ਬੱਚੇ ਵੀ ਆਪ ਦੀ ਰੀਸੇ ਧਾਰਮਿਕ ਭਾਵਨਾ ਵਿਚ ਰੰਗੇ ਗਏ। ਆਪਣੇ ਪਿਤਾ ਜੀ ਵਾਂਗ ਭਾਈ ਲਹਣਾ ਜੀ ਬੱਚਾ-ਮੰਡਲੀ ਦੇ ਮੁਖੀ-ਭਗਤ ਗਿਣੇ ਜਾਣ ਲੱਗੇ। ਮਾਤਾ ਦੀਆਂ ਭੇਟਾਂ ਏਨੇ ਸਰੂਰ ਵਿਚ ਗਾਉਂਦੇ ਕਿ ਸਰੋਤੇ ਕੀਲੇ ਜਾਂਦੇ। ਉਂਜ ਵੀ ਗ਼ਰੀਬ-ਗ਼ੁਰਬੇ ਪ੍ਰਤੀ ਦਇਆ ਦੀ ਭਾਵਨਾ ਰੱਖਦੇ ਸਮੇਂ ਉਹਨਾਂ ਦੀ; ਅੰਨ-ਧਨ ਅਤੇ ਕਪੜੇ-ਲੱਤੇ ਦੇ ਰੂਪ ਵਿਚ ਯਥਾ-ਸ਼ਕਤਿ ਮਦਦ ਕਰਦੇ ਰਹਿੰਦੇ। ਆਪ ਜੀ ਦੇ ਜੀਵਨ-ਵਰਤਾਰੇ ਨੂੰ ਵੇਖ ਕੇ ਲੋਕਾਂ ਅੰਦਰ ਇਹ ਭਾਵਨਾ ਘਰ ਕਰ ਗਈ ਕਿ ਬਾਲਕ ਵੱਡਾ ਭਾਗਸ਼ੀਲ ਹੈ। ਇਕ-ਦੋ ਵਾਰੀ ਪਿਤਾ ਜੀ ਨਾਲ ਆਪਣੀ ਬੱਚਾ-ਮੰਡਲੀ ਸਮੇਤ ਲਾਟਾਂ ਵਾਲੀ ਜਵਾਲਾ ਮੁਖੀ ਦੀ ਦਰਸ਼ਨ-ਯਾਤਰਾ ਵੀ ਕੀਤੀ। ਇਹਨਾਂ ਦੀ ਸ਼ਮੂਲੀਅਤ ਨਾਲ ਭਗਤ-ਮੰਡਲੀ ਵਿਚ ਨਵੀਂ ਰੂਹ ਫੂਕੀ ਗਈ।

ਹੌਲੀ ਹੌਲੀ ਕਾਰੋਬਾਰ ਵਿਚ ਆਪਣੇ ਪਿਤਾ ਜੀ ਦਾ ਪੂਰਾ ਹੱਥ ਵਟਾਉਣ ਲੱਗ ਪਏ। ਪਿਤਾ ਜੀ ਵਾਂਗ ਕਾਰ-ਵਿਹਾਰ ਵਿਚ ਪੂਰੀ ਇਮਾਨਦਾਰੀ ਤੋਂ ਕੰਮ ਲੈਂਦੇ, ਜਿਸ ਲਈ ਹਰ ਪਾਸੇ ਵਪਾਰੀਆਂ ਨਾਲ ਵਿਸਾਹ ਬੱਝ ਗਿਆ।

## ਵਿਆਹ

ਪਿਤਾ ਜੀ ਨੇ ਹੋਣਹਾਰ ਬਾਲਕ ਦਾ ਯੋਗ ਵਰ ਟੋਲ ਕੇ ਸੰਘਰ ਪਿੰਡ ਦੇ ਇਕ ਧਨਾਢ ਵਿਅਕਤੀ ਭਾਈ ਦੇਵੀ ਚੰਦ ਦੀ ਸੁਯੋਗ ਸਪੁੱਤਰੀ ਬੀਬੀ ਖੀਵੀ ਨਾਲ ਵਿਆਹ ਕਰ ਦਿੱਤਾ। ਇਹ ਘਟਨਾ ਸੰਨ ੧੫੧੯ ਦੀ ਹੈ। ਬੀਬੀ ਖੀਵੀ ਬਚਪਨ ਤੋਂ ਹੀ ਸੁਸ਼ੀਲ ਸੁਭਾਅ ਵਾਲੀ ਸੀ, ਪਰ ਭਾਈ ਲਹਣਾ ਜੀ ਨਾਲ ਸੰਜੋਗ ਜੁੜਨ ਮਗਰੋਂ ਉਹ ਵੀ ਧਾਰਮਿਕ ਰੰਗਣ ਵਿਚ ਰੰਗੀ ਗਈ।

ਦੀਨ-ਦੁਖੀਆਂ ਦੀ ਸੇਵਾ ਅਤੇ ਪਰਉਪਕਾਰ ਦਾ ਖੀਵੀ ਜੀ ਨੂੰ ਸਦਾ ਚਾਅ ਚੜ੍ਹਿਆ ਰਹਿੰਦਾ। ਸਮਾਂ ਪਾ ਕੇ ਜਦੋਂ ਮਨ 'ਤੇ ਗੁਰਮਤਿ ਦੀ ਰੰਗਣ ਚੜ੍ਹੀ ਤਾਂ ਮਾਤਾ ਖੀਵੀ ਗੁਰੂ ਕੇ ਲੰਗਰ ਦੀ ਸਰਪ੍ਰਸਤੀ ਦੀ ਜ਼ਿੰਮੇਵਾਰੀ ਸੰਭਾਲਣ ਦੇ ਯੋਗ ਹੋ ਨਿਬੜੀ।

## ਪਿਤਾ ਜੀ ਦੇ ਅਕਾਲ ਚਲਾਣੇ ਮਗਰੋਂ ਜ਼ਿੰਮੇਵਾਰੀਆਂ ਵਿਚ ਵਾਧਾ

ਸੰਨ ੧੫੨੬ ਵਿਚ ਬਾਬਾ ਫੇਰੂ ਮੱਲ ਜੀ ਅਕਾਲ ਪੁਰਖ ਨੂੰ ਪਿਆਰੇ ਹੋ ਗਏ। ਹੁਣ ਕਾਰੋਬਾਰ ਅਤੇ ਪਰਿਵਾਰਕ ਜ਼ਿੰਮੇਵਾਰੀਆਂ ਦਾ ਸਾਰਾ ਬੋਝ ਭਾਈ ਲਹਣਾ ਜੀ ਦੇ ਸਿਰ 'ਤੇ ਆ ਪਿਆ। ਰਾਜਸੀ ਉਥਲ-ਪੁਥਲ ਕਾਰਨ ਪੰਜਾਬ ਦੇ ਹਰ ਖੇਤਰ ਵਿਚ ਅਸਥਿਰਤਾ ਦੀ ਹਾਲਤ ਬਣੀ ਰਹਿੰਦੀ ਸੀ। ਕਾਰੋਬਾਰ ਵਿਚ ਸੁਧਾਰ ਲਿਆਉਣ ਲਈ ਭਾਈ ਲਹਣਾ ਜੀ ਨੇ ਖਡੂਰ ਨਗਰ ਵਿਚ ਜਾ ਹੱਟੀ ਪਾਈ। ਸਾਰੇ ਇਲਾਕੇ ਵਿਚ ਆਪ ਜੀ ਦੀ ਸ਼ਰਾਫ਼ਤ ਅਤੇ ਇਮਾਨਦਾਰੀ ਦੀ ਪੜਤ ਬਣ ਗਈ। ਸੋ, ਕਾਰੋਬਾਰ ਵਿਚ ਦਿਨੋ-ਦਿਨ ਬਰਕਤ ਪੈਂਦੀ ਗਈ। ਇਸ ਦੇ ਨਾਲ ਹੀ ਇਨ੍ਹਾਂ ਦੇ ਦੇਵੀ-ਭਗਤ ਸੰਗਤੀਆਂ ਦਾ ਘੇਰਾ ਵੀ ਮੋਕਲਾ ਹੁੰਦਾ ਗਿਆ।

ਹੁਣ ਇਲਾਕੇ ਵਿਚ ਥਾਉਂ ਥਾਈਂ ਮਾਤਾ ਦੇ ਜਗਰਾਤੇ ਹੋਣ ਲੱਗੇ, ਜਿਨ੍ਹਾਂ ਵਿਚ ਆਪ ਦਾ ਮੁਖ ਰੋਲ ਹੁੰਦਾ। ਯੋਗਤਾ ਦੇ ਆਧਾਰ 'ਤੇ ਆਪ ਜੀ ਆਪਣੇ ਪਿਤਾ ਜੀ ਦੀ ਥਾਵੇਂ ਭਗਤ-ਮੰਡਲੀ ਦੇ ਮੁਖੀਏ ਵਜੋਂ ਪ੍ਰਵਾਨੇ ਗਏ।

## ਸੰਤਾਨ

ਭਾਈ ਲਹਣਾ ਜੀ ਦੇ ਗ੍ਰਿਹਿ ਵਿਖੇ ਮਾਤਾ ਖੀਵੀ ਜੀ ਦੀ ਕੁੱਖੋਂ ਦੋ ਸਾਹਿਬਜ਼ਾਦੇ—ਸ੍ਰੀ ਦਾਤੂ ਜੀ, ਸ੍ਰੀ ਦਾਸੂ ਜੀ ਅਤੇ ਦੋ ਬੀਬੀਆਂ—ਬੀਬੀ ਅਮਰੋ ਜੀ ਅਤੇ ਬੀਬੀ ਅਨੋਖੀ ਜੀ ਦਾ ਜਨਮ ਹੋਇਆ।

ਭਾਈ ਜੋਧ ਜੀ ਅਤੇ ਭਾਈ ਲਹਣਾ ਜੀ ਦੋਵੇਂ 'ਖਡੂਰ' ਦੇ ਹੀ ਨਿਵਾਸੀ ਸਨ। ਦੋਵੇਂ ਆਪੋ ਆਪਣੇ ਰੰਗ ਵਿਚ ਮਸਤ ਰਹਿੰਦੇ ਸਨ। ਭਾਈ ਲਹਣਾ ਜੀ ਲਾਟਾਂ ਵਾਲੀ ਮਾਤਾ ਦੇ ਪੁਜਾਰੀ ਸਨ, ਜਦ ਕਿ ਭਾਈ ਜੋਧ ਜੀ ਗੁਰੂ-ਘਰ ਦੇ ਅਨਿੰਨ ਸ਼ਰਧਾਲੂ ਸਨ।

ਇੱਕੋ ਨਗਰ ਦੇ ਨਿਵਾਸੀ ਹੋਣ ਦੇ ਨਾਤੇ ਦੋਵੇਂ ਇਕ ਦੂਜੇ ਨੂੰ ਭਾਵੇਂ ਮਿਲਦੇ-ਗਿਲਦੇ ਰਹਿੰਦੇ ਸਨ, ਪਰ ਵਿਚਾਰਾਂ ਵਿਚ ਭਿੰਨਤਾ ਹੋਣ ਕਰਕੇ ਬਹੁਤੀ ਨੇੜਤਾ ਨਹੀਂ ਸੀ। ਭਾਈ ਲਹਣਾ ਜੀ ਆਮ ਦੇਵੀ-ਭਗਤਾਂ ਵਾਂਗੂੰ ਬਾਹਰਮੁਖੀ ਕਰਮ-ਕਾਂਡ ਦੇ ਧਾਰਨੀ ਸਨ, ਜਦ ਕਿ ਭਾਈ ਜੋਧ ਜੀ ਅੰਦਰਮੁਖੀ ਸੁਰਤ-ਖੇਡ

ਦੇ ਖਿਡਾਰੀ, ਗੰਭੀਰ ਸੁਭਾਅ ਦੇ ਸੁਆਮੀ ਸਨ। ਨਗਰ ਦੇ ਲੋਕਾਂ ਵਿਚ ਆਮ ਚਰਚਾ ਸੀ ਕਿ ਭਾਈ ਜੀ ਸ਼ੁਰੂ ਤੋਂ ਹੀ ਮਸਤਾਨੇ ਸਨ, ਪਰ ਜਦੋਂ ਤੋਂ ਕਰਤਾਰਪੁਰੋਂ ਹੋ ਕੇ ਆਏ ਨੇ, ਇਹਨਾਂ ਦੇ ਤੌਰ-ਤਰੀਕੇ ਹੀ ਬਦਲ ਗਏ ਨੇ। ਹਰ ਵੇਲੇ ਇਹਨਾਂ ਦੇ ਬੁਲ੍ਹ ਫਰਕਦੇ ਰਹਿੰਦੇ ਹਨ। ਚਿਹਰੇ ਦਾ ਨੂਰ-ਸਰੂਰ ਦਿਨੋ-ਦਿਨ ਵਧਦਾ ਹੀ ਜਾ ਰਿਹਾ ਹੈ।

ਭਾਈ ਲਹਣਾ ਜੀ ਦੇ ਭਾਈ ਜੋਧ ਜੀ ਨਾਲ ਆਤਮਿਕ ਮਿਲਾਪ ਦੇ ਮੌਕਾ-ਮੇਲ ਬਾਰੇ ਸਾਖੀਕਾਰਾਂ ਨੇ ਵੇਰਵਾ ਨਹੀਂ ਦਿੱਤਾ। ਪਰ ਕਿਆਸ ਇਹੀ ਹੈ ਕਿ ਅਜਿਹਾ ਮਿਲਾਪ ਖਡੂਰ ਵਿਖੇ ਅੰਮ੍ਰਿਤ ਵੇਲੇ ਹੋਇਆ, ਜਿਸ ਸਮੇਂ ਭਾਈ ਜੋਧ ਜੀ ਆਪਣੇ ਨਿਤਨੇਮ ਅਨੁਸਾਰ ਗੁਰਬਾਣੀ-ਸਾਧਨਾ ਵਿਚ ਲਿਵਲੀਨ ਸਨ।

ਖਡੂਰ ਅਤੇ ਆਸ-ਪਾਸ ਦੇ ਨਗਰਾਂ ਵਿਚ ਭਾਈ ਲਹਣਾ ਜੀ ਦੀ ਅਗਵਾਈ ਵਿਚ ਮਾਤਾ ਦੇ ਜਗਰਾਤੇ ਹੁੰਦੇ ਹੀ ਰਹਿੰਦੇ ਸਨ। ਇਹਨਾਂ ਜਗਰਾਤਿਆਂ ਸਮੇਂ ਭਾਈ ਲਹਣਾ ਜੀ ਲਾਲ ਚੋਗ਼ਾ ਪਾ ਕੇ, ਹੱਥ ਵਿਚ ਮਾਤਾ ਦਾ ਝੰਡਾ ਫੜ ਕੇ ਬੜੇ ਵਜਦ ਵਿਚ ਮਾਤਾ ਦੀਆਂ ਭੇਟਾਂ ਗਾਇਆ ਕਰਦੇ ਸਨ। ਗਾਉਂਦੇ ਗਾਉਂਦੇ ਕਈ ਵਾਰੀ ਬੜੇ ਵਜਦ ਵਿਚ ਇਹਨਾਂ ਦੀ ਹਾਲਤ ਲਟਬਾਉਰੀ ਜਿਹੀ ਹੋ ਜਾਇਆ ਕਰਦੀ।

ਖਡੂਰ ਵਿਚ ਹੋਏ ਇਕ ਜਗਰਾਤੇ ਸਮੇਂ ਮਾਤਾ ਦੀਆਂ ਭੇਟਾਂ ਗਾਉਣ ਮਗਰੋਂ ਲਟਬਉਰੀ ਜਿਹੀ ਹਾਲਤ ਵਿਚ ਹਵਾਖ਼ੋਰੀ ਕਰਨ ਲਈ ਜਾਂ ਪੇਟ ਸਾਫ਼ ਕਰਨ ਲਈ ਪੰਡਾਲ ਵਿੱਚੋਂ ਬਾਹਰ ਆਏ ਤਾਂ ਦੋ ਚਾਰ ਸੌ ਗਜ਼ ਦੂਰ ਨਿਕਲ ਗਏ। ਇਕ ਪਾਸਿਓਂ ਬੜੀ ਮਧੁਰ ਧੁਨੀ ਕੰਨੀਂ ਪਈ। ਦਸ਼ਾ ਪਹਿਲਾਂ ਹੀ ਮਸਤਾਨੀ ਹੋਈ ਪਈ ਸੀ, ਮਧੁਰ ਧੁਨੀ ਨੇ ਹੋਰ ਮਸਤਾਨੀ ਕਰ ਦਿੱਤੀ। ਬਦੋ-ਬਦੀ ਉਧਰ ਖਿੱਚੇ ਗਏ। ਕੋਲ ਪੁੱਜ ਕੇ ਵੇਖਿਆ—ਇਹ ਭਾਈ ਜੋਧ ਜੀ ਦਾ ਘਰ ਸੀ। ਦਰਵਾਜ਼ਾ ਖੁੱਲ੍ਹਾ, ਪਰ ਬਾਰ ਅੱਧਾ ਕੁ ਭੇੜਿਆ ਹੋਇਆ ਸੀ। ਝੀਤ ਥਾਣੀਂ ਦੀਵੇ ਦੀ ਲੋਅ ਵਿਚ ਵੇਖਿਆ, ਭਾਈ ਜੋਧ ਜੀ ਆਪਣੀ ਧੁਨ ਵਿਚ ਮਸਤ ਅੱਖਾਂ ਮੀਟੀ, ਵਜਦ ਨਾਲ ਕੁਝ ਗੁਣ ਗੁਣਾਅ ਰਹੇ ਹਨ। ਚਿਹਰੇ ਦਾ ਨੂਰ-ਸਰੂਰ ਡਲ੍ਹਕਾਂ ਮਾਰ ਰਿਹਾ ਸੀ। ਖੇੜੇ ਨੂੰ ਅੰਦਰੋ-ਅੰਦਰ ਸਮੋਈ ਭਾਈ ਜੋਧ ਜੀ ਗੰਭੀਰਤਾ ਦੀ ਮੂਰਤਿ ਬਣੇ ਬੈਠੇ ਸਨ। ਆਪਣੀ ਭਾਵਨੀ ਦੀ, ਜੈਕਾਰੇ ਲਾ ਲਾ ਕੇ, ਤਾੜੀਆਂ ਮਾਰ ਮਾਰ ਕੇ ਪਰਦਰਸ਼ਨੀ ਕਰਨ ਵਾਲੇ ਦੇਵੀ-ਭਗਤਾਂ ਦੇ ਮੁਖੀਏ ਭਾਈ ਲਹਣਾ ਜੀ ਲਈ ਇਹ ਇਕ ਨਵਾਂ ਅਤੇ ਵਿਲੱਖਣ ਅਧਿਆਤਮਕ ਦ੍ਰਿਸ਼ ਸੀ, ਜਿਹੜਾ

ਇਹਨਾਂ ਅੰਦਰ ਗਹਿਰੀ ਛਾਪ ਲਾ ਗਿਆ। ਜਦ ਧਿਆਨ ਲਾ ਕੇ ਸੁਣਿਆ ਤਾਂ ਇਹ ਸ਼ਬਦ ਕੰਨੀਂ ਪਏ:

**ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮ੍ਹਾਲੀਐ ॥**
**ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ ॥**
**ਮੰਦਾ ਮੂਲਿ ਨ ਕੀਚਈ ਦੇ ਲੰਮੀ ਨਦਰਿ ਨਿਹਾਲੀਐ ॥**
**ਜਿਉ ਸਾਹਿਬ ਨਾਲਿ ਨ ਹਾਰੀਐ ਤੇਵੇਹਾ ਪਾਸਾ ਢਾਲੀਐ ॥**
**ਕਿਛੁ ਲਾਹੇ ਉਪਰਿ ਘਾਲੀਐ ॥੨੧॥** *(ਪੰਨਾ ੪੭੪)*

ਇਕ ਇਕ ਸ਼ਬਦ ਭਾਈ ਲਹਣਾ ਜੀ ਦੇ ਅੰਦਰ ਖੁਭਦਾ ਜਾ ਰਿਹਾ ਸੀ। ਸਪੱਸ਼ਟ ਤੌਰ 'ਤੇ ਸਰਬ-ਸ਼ਕਤੀਮਾਨ, ਸੱਚੇ ਸਾਹਿਬ ਨੂੰ ਸੰਭਾਲਣ ਦੀ ਗੱਲ ਸੀ। ਸੁਣਦੇ ਸਾਰ ਸੁਰਤੀ ਵਿਚ ਇਕ ਝਲਕਾਰਾ ਜਿਹਾ ਵੱਜਾ। ਸੁਰਤਿ ਦੀ ਸੂਈ ਕੁਝ ਪਲਾਂ ਲਈ ਲਾਟਾਂ ਵਾਲੀ ਮਾਤਾ ਤੋਂ ਉਠ ਕੇ 'ਸੱਚੇ ਸਾਹਿਬ' ਉੱਤੇ ਜਾ ਟਿਕੀ। ਹਿਰਦੇ ਅੰਦਰ ਗੁਦਗੁਦੀ ਜਿਹੀ ਹੋਈ! ਝਰਨਾਹਟ ਜਿਹੀ ਛਿੜੀ!! ਬੇਖ਼ੁਦੀ ਦੀ ਹਾਲਤ ਵਿਚ ਦਰਵਾਜ਼ਾ ਖੋਲ੍ਹ ਕੇ ਕੋਲ ਜਾ ਬੈਠੇ। ਭਾਈ ਜੋਧ ਜੀ ਆਪਣੀ ਮਸਤੀ ਵਿਚ ਪਾਠ ਕਰੀ ਗਏ। ਜਦ ਭੋਗ ਪਿਆ ਤਾਂ ਭਾਈ ਲਹਣਾ ਜੀ ਨੇ ਬਿਨਾ ਆਗਿਆ ਪ੍ਰਾਪਤ ਕੀਤੇ ਅੰਦਰ ਆ ਜਾਣ ਦੀ ਗੁਸਤਾਖ਼ੀ ਦੀ ਮੁਆਫ਼ੀ ਮੰਗੀ। ਭਾਈ ਜੋਧ ਜੀ ਨੇ ਅਧੀਨਗੀ ਸਹਿਤ ਬਚਨ ਕੀਤਾ, "ਵੀਰ ਜੀ! ਇਹ ਤੁਹਾਡਾ ਆਪਣਾ ਘਰ ਹੈ, ਇਹ ਰੱਬੀ-ਬਾਣੀ ਸੱਚੇ ਗੁਰਦੇਵ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਾਵਨ ਰਸਨਾ ਤੋਂ ਉਚਾਰਨ ਹੋਈ ਹੈ ਅਤੇ ਸਾਰੇ ਸੰਸਾਰ ਦਾ ਸਾਂਝਾ ਵਿਰਸਾ ਹੈ। ਜੇਕਰ ਅੱਗੇ ਨੂੰ ਵੀ ਆਪ ਜੀ ਗੁਰਬਾਣੀ-ਪਾਠ ਸੁਣਨ ਲਈ ਦਰਸ਼ਨ ਬਖ਼ਸ਼ਦੇ ਰਹੋ ਤਾਂ ਮੇਰੇ ਧੰਨ ਭਾਗ!" ਭਾਈ ਲਹਣਾ ਜੀ ਗਦ ਗਦ ਹੋ ਗਏ।

ਭਾਈ ਲਹਣਾ ਜੀ ਨੇ ਦੱਸਿਆ ਕਿ ਨਾਨਕ ਤਪਾ ਜੀ ਦੀ ਉਸਤਤੀ ਉਸ ਨੇ ਪਹਿਲਾਂ ਵੀ ਵੈਸ਼ਨੋ ਦੇ ਮੇਲੇ 'ਤੇ ਇਕੱਠੇ ਹੋਏ ਜੋਗੀਆਂ, ਸੰਨਿਆਸੀਆਂ ਤੋਂ ਕਈ ਵਾਰ ਸੁਣੀ ਸੀ।

ਇਸ ਤੋਂ ਮਗਰੋਂ ਭਾਈ ਲਹਣਾ ਜੀ ਸਮੇਂ ਸਮੇਂ ਉਚੇਚੇ ਤੌਰ 'ਤੇ ਅੰਮ੍ਰਿਤ ਵੇਲੇ ਭਾਈ ਜੋਧ ਜੀ ਤੋਂ ਸ੍ਰੀ ਜਪੁ ਜੀ ਸਾਹਿਬ ਅਤੇ ਸ੍ਰੀ ਆਸਾ ਕੀ ਵਾਰ ਦੀ ਬਾਣੀ ਦਾ ਪਾਠ ਸ੍ਰਵਣ ਕਰਨ ਲਈ ਹਾਜ਼ਰੀ ਭਰਦੇ ਰਹੇ, ਜਿਸ ਦੇ ਫਲਸਰੂਪ ਜੀਵਨ ਵਿਚ ਪਰਿਵਰਤਣ ਆਉਣਾ ਸ਼ੁਰੂ ਹੋ ਗਿਆ।

**ਪ੍ਰਸ਼ਨ :** ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦਰਸ-ਮਿਲਾਪ ਅਤੇ ਇਸ ਸਦਕਾ ਭਾਈ ਲਹਣਾ ਜੀ ਦੇ ਜੀਵਨ ਵਿਚ ਆਏ ਪਲਟੇ ਦੀ ਗੌਰਵ-ਗਾਥਾ ਵਰਣਨ ਕਰੋ।

**ਉੱਤਰ :** ਗੁਰਬਾਣੀ ਸ੍ਵਣ ਕਰਨ ਦੀ ਪਾਰਸ ਕਲਾ ਅਤੇ ਅੰਤਰ-ਆਤਮੇ ਕਰਤਾ ਪੁਰਖ ਨਾਲ ਜੁੜੇ ਹੋਏ ਗੁਰਮੁਖ ਦੀ ਸੰਗਤ ਸਦਕਾ ਆਪ ਜੀ ਦੇ ਹਿਰਦੇ ਵਿਚ 'ਨਾਨਕ ਤਪਾ ਜੀ' ਦੇ ਦਰਸ-ਮਿਲਾਪ ਦੀ ਤਾਂਘ ਦਿਨੋ-ਦਿਨ ਤੀਬਰ ਹੁੰਦੀ ਗਈ। ਹੁਣ, ਬੜੀ ਉਤਸੁਕਤਾ ਨਾਲ ਉਸ ਦਿਨ ਦੀ ਉਡੀਕ ਕਰਨ ਲੱਗੇ ਕਿ ਕਦੋਂ ਵੈਸ਼ਨੋ ਮਾਤਾ ਦੀ ਯਾਤਰਾ 'ਤੇ ਜਾਂਦਿਆਂ ਕਰਤਾਰਪੁਰ ਵਿਖੇ 'ਨਾਨਕ ਤਪਾ ਜੀ' ਦੇ ਦਰਸ-ਮਿਲਾਪ ਦਾ ਸੁਭਾਗ ਪ੍ਰਾਪਤ ਹੋਵੇ। ਆਖ਼ਰ, ਉਹ ਸੁਭਾਗਾ ਦਿਨ ਆ ਹੀ ਪੁੱਜਾ।

ਬੜੀ ਧੂਮ-ਧਾਮ ਨਾਲ ਆਪ ਜੀ ਭਗਤ-ਮੰਡਲੀ ਸਮੇਤ ਮਾਤਾ ਦੀ ਯਾਤਰਾ 'ਤੇ ਚੜ੍ਹੇ। ਲੌਢੇ ਪਹਰ ਸ੍ਰੀ ਕਰਤਾਰਪੁਰ ਲਾਗੇ ਜਾ ਪੁੱਜੇ। ਭਾਈ ਲਹਣਾ ਜੀ ਨੇ ਭਗਤ-ਮੰਡਲੀ ਨੂੰ ਕਿਹਾ :

> "ਭਗਤ-ਜਨੋ ! ਤੁਸੀਂ ਇਥੇ ਮੇਰੀ ਉਡੀਕ ਕਰੋ, ਮੈਂ ਘੋੜੀ 'ਤੇ ਜਾ ਕੇ ਨਾਨਕ ਤਪਾ ਜੀ ਨੂੰ ਮਿਲ ਕੇ ਮੁੜਦੀ ਪੈਰੀਂ ਵਾਪਸ ਆਉਂਦਾ ਹਾਂ। ਪਰ, ਜੇ ਕਿਸੇ ਕਾਰਨ ਮੈਨੂੰ ਪਰਤਣ ਵਿਚ ਦੇਰੀ ਹੋ ਗਈ ਤਾਂ ਤੁਸੀਂ ਇਥੇ ਹੀ ਰੈਣ-ਬਸੇਰਾ ਕਰ ਲੈਣਾ। ਮੈਂ ਅਗਲੇ ਦਿਨ ਤੜਕੇ ਹੀ ਮੁੜ ਆਵਾਂਗਾ।"

ਲਾਲ ਚੋਗ਼ਾ ਪਾਈ, ਘੋੜੀ 'ਤੇ ਸਵਾਰ ਕਰਤਾਰਪੁਰ ਨੂੰ ਜਾਂਦੇ ਪਹੇ ਉੱਤੇ ਪਏ ਹੀ ਸਨ ਕਿ ਦੂਰੋਂ ਇਕ ਵਿਅਕਤੀ ਖੜਾ ਨਜ਼ਰੀਂ ਪਿਆ। ਦਰਅਸਲ, ਅੰਤਰਜਾਮੀ ਗੁਰਦੇਵ ਸ੍ਰੀ ਗੁਰੂ ਨਾਨਕ ਦੇਵ ਜੀ; ਨੇ ਇਹ ਜਾਣਦਿਆਂ ਕਿ ਇਕ ਪੂਰਬ-ਸੰਜੋਗੀ ਲਹਣੇਦਾਰ ਉਹਨਾਂ ਨੂੰ ਮਿਲਣ ਆ ਰਿਹਾ ਹੈ, ਉਸਦੇ ਸਵਾਗਤ ਲਈ ਅਗਲਵਾਂਢੀ ਰਾਹ ਵਿਚ ਜਾ ਖਲੋਤੇ। ਕੋਲ ਘੋੜੀ ਖਲ੍ਹਾਰ ਕੇ ਭਾਈ ਲਹਣਾ ਜੀ ਨੇ ਬੇਨਤੀ ਕੀਤੀ :

> "ਜੀ ! ਸਤ-ਪੁਰਸ਼ੋ ! ਮੈਨੂੰ 'ਨਾਨਕ ਤਪਾ ਜੀ' ਦੇ ਘਰ ਦੀ ਦੱਸ ਪਾਣ ਦੀ ਕ੍ਰਿਪਾ ਕਰਨੀ !"

ਆਏ ਪ੍ਰਾਹੁਣੇ ਦਾ ਸਤਿਗੁਰੂ ਜੀ ਨੇ ਮੁਸਕਰਾਉਂਦਿਆਂ ਹੋਇਆਂ ਮਿਹਰ ਦੀ ਨਦਰ ਨਾਲ ਉਸਦਾ ਸਵਾਗਤ ਕੀਤਾ ਅਤੇ ਉਸ ਨੂੰ ਮਗਰੇ ਮਗਰ ਆਉਣ

ਦਾ ਇਸ਼ਾਰਾ ਕੀਤਾ। ਸਤਿਗੁਰੂ ਪਾਤਿਸ਼ਾਹ ਅੱਗੇ ਅੱਗੇ ਮਗਨ ਚਾਲ ਚੱਲ ਪਏ, ਭਾਈ ਲਹਣਾ ਜੀ ਨੇ ਘੋੜੀ ਪਿੱਛੇ ਪਿੱਛੇ ਤੋਰ ਲਈ। ਰਾਹ ਜਾਂਦਿਆਂ ਖੇਤਾਂ ਵਿਚ ਕੰਮ ਕਰਦੇ ਕਈ ਗੁਰਸਿੱਖਾਂ ਨੇ ਸਤਿਗੁਰੂ ਜੀ ਨੂੰ ਨਿਵ ਨਿਵ ਕੇ ਦੂਰੋਂ ਨਮਸਕਾਰ ਕੀਤੀ। ਭਾਈ ਲਹਣਾ (ਜੀ) ਅੰਦਰੇ-ਅੰਦਰ ਕਈ ਗਿਟੀਆਂ ਗਾਲਦਾ ਰਿਹਾ। ਸੋਚਦਾ, ਇਹ ਕੌਣ ਵਿਅਕਤੀ ਹੈ, ਜਿਸਦਾ ਲੋਕੀ ਏਨਾ ਸਤਿਕਾਰ ਕਰਦੇ ਹਨ। ਸ਼ਾਇਦ ਪਿੰਡ ਦਾ ਕੋਈ ਚੌਧਰੀ ਹੋਵੇ। ਦਿਲ ਕੀਤਾ, ਮੈਂ ਵੀ ਘੋੜੀਓਂ ਉਤਰ ਪਵਾਂ, ਪਰ ਆਪਣੇ ਚੋਗ਼ੇ ਦੀ ਸ਼ਾਨ-ਸ਼ੌਕਤ ਨੂੰ ਮੁਖ ਰੱਖਦਿਆਂ ਸੋਚਿਆ, ਮੈਨੂੰ ਕਿਸੇ ਚੌਧਰੀ ਦੀ ਕੀ ਪਰਵਾਹ! ਮੈਂ ਨਿਵਾਂਗਾ ਤਾਂ ਕੇਵਲ ਨਾਨਕ ਤਪਾ ਜੀ ਅੱਗੇ ਹੀ।

ਸ਼ਾਮ ਪੈ ਰਹੀ ਸੀ। ਸੋ, ਸਤਿਗੁਰੂ ਜੀ ਭਾਈ ਲਹਣਾ ਜੀ ਨੂੰ ਸਿੱਧਾ ਧਰਮਸਾਲਾ ਵਿਚ ਹੀ ਲੈ ਗਏ। ਬਾਹਰਲੇ ਖੂੰਟੇ ਨਾਲ ਘੋੜੀ ਬੰਨ੍ਹਣ ਦਾ ਇਸ਼ਾਰਾ ਕਰ ਕੇ ਸਤਿਗੁਰੂ ਜੀ ਖ਼ੁਦ ਅੰਦਰ ਚਲੇ ਗਏ। ਬਾਹਰ ਖੇਤਾਂ 'ਚੋਂ ਕੰਮ ਕਰ ਕੇ ਧਰਮਸਾਲ ਪੁੱਜ ਰਹੇ ਗੁਰਸਿੱਖਾਂ ਦੀ ਭੀਰ ਪੈ ਰਹੀ ਸੀ। ਸਾਰੇ ਇਕ ਦੂਜੇ ਨਾਲ ਪਰਸਪਰ ਪਿਆਰ-ਮਿਲਣੀ ਕਰ ਕੇ ਪੰਜ ਇਸ਼ਨਾਨਾ ਕਰਨ ਵਿਚ ਰੁੱਝੇ ਹੋਏ ਸਨ। ਭਾਈ ਲਹਣਾ ਜੀ ਵੀ ਉਹਨਾਂ ਵਾਂਗ ਪੰਜ ਇਸ਼ਨਾਨਾ ਕਰ ਕੇ ਧਰਮਸਾਲ ਅੰਦਰ ਪ੍ਰਵੇਸ਼ ਕਰ ਗਏ। ਰਬਾਬੀ ਕੀਰਤਨ ਕਰ ਰਹੇ ਸਨ। ਸਾਰਿਆਂ ਦੇ ਨਾਲ ਭਾਈ ਲਹਣਾ ਜੀ ਨੇ ਮੰਜੀ ਪੁਰ ਬਿਰਾਜਮਾਨ ਗੁਰੂ ਪਾਤਿਸ਼ਾਹ ਅੱਗੇ ਮੱਥਾ ਟੇਕਿਆ ਅਤੇ ਸੰਗਤ ਵਿਚ ਸਜ ਗਏ। ਭਾਈ ਲਹਣਾ (ਜੀ) ਦੀ, ਇਹ ਵੇਖ ਕੇ, ਹੈਰਾਨੀ ਪਰੇਸ਼ਾਨੀ ਦੀ ਹੱਦ ਨਾ ਰਹੀ ਕਿ ਮੰਜੀ ਪੁਰ ਓਹੋ ਸਤ-ਪੁਰਸ਼ ਬਿਰਾਜਮਾਨ ਸਨ, ਜਿਨ੍ਹਾਂ ਨੇ ਇਥੇ ਪੁੱਜਣ ਵਿਚ ਉਸ ਦੀ ਅਗਵਾਨੀ ਕੀਤੀ ਸੀ। ਭਾਈ ਲਹਣਾ ਜੀ ਨੂੰ ਆਪਣੀ ਅਨਭੋਲ ਭੁੱਲ ਉੱਤੇ ਪਸ਼ਚਾਤਾਪ ਹੋਇਆ। ਸੰਗਤ ਨੇ ਰਬਾਬੀਆਂ ਨਾਲ ਮਿਲ ਕੇ ਬੜੇ ਵਜਦ ਵਿਚ 'ਸੋ ਦਰੁ' ਦਾ, ਫਿਰ ਆਰਤੀ ਦਾ ਕੀਰਤਨ ਕੀਤਾ। ਭਾਈ ਲਹਣਾ ਜੀ ਨੂੰ ਹਰੇਕ ਸਿੱਖ ਵਿਚ ਭਾਈ ਜੋਧ ਦਾ ਝਲਕਾਰਾ ਪਵੇ। ਓਹੋ ਲਗਨ! ਓਹੋ ਮਸਤੀ ਤੇ ਗੰਭੀਰਤਾ!! ਓਹੋ ਨੂਰ ਤੇ ਸਰੂਰ!!!

ਸੰਗਤੀ-ਕੀਰਤਨ ਸਦਕਾ ਸਭ ਰਸ-ਪੂਰਤ ਹੋ ਗਏ, ਚਿਹਰਿਆਂ ਦੇ ਨੂਰ-ਸਰੂਰ ਦੀ ਝਾਲ ਝੱਲੀ ਨਾ ਜਾਵੇ। ਭਾਈ ਲਹਣਾ (ਜੀ) ਵੀ ਆਤਮ-ਰੰਗ ਵਿਚ ਰੰਗਿਆ ਗਿਆ। ਸੋਹਿਲਾ ਗਾਉਣ ਮਗਰੋਂ ਭੋਗ ਪਿਆ। ਫਿਰ, ਸਤਿਗੁਰੂ ਜੀ ਦੇ ਸਮੇਤ ਸਭਨਾਂ ਨੇ ਪੰਗਤ ਵਿਚ ਬੈਠ ਕੇ ਲੰਗਰ ਛਕਿਆ ਅਤੇ ਅਗੰਮੀ ਰਸ

ਵਿਚ ਗੜੂੰਦ ਹੋਏ ਹੋਏ ਚੁੱਪ-ਚੁਪੀਤੇ ਸਾਰੇ ਦੇ ਸਾਰੇ ਆਪੋ-ਆਪਣੇ ਘਰੀਂ ਚੱਲ ਪਏ। ਸਤਿਗੁਰੂ ਜੀ ਓਥੇ ਹੀ ਰਹੇ, ਕਿਉਂ ਜੁ ਆਏ ਪ੍ਰਾਹੁਣੇ ਨਾਲ ਪਰਸਪਰ ਮਿਲਣੀ ਅਤੇ ਵਾਰਤਾਲਾਪ ਅਜੇ ਬਾਕੀ ਸੀ। ਦੂਜੇ, ਸਤਿਗੁਰੂ-ਹਜ਼ੂਰ ਉਸ ਦੇ ਸੁਖ-ਆਰਾਮ ਦਾ ਸਾਰਾ ਬੰਦੋਬਸਤ ਮੁਕੰਮਲ ਕਰ ਕੇ ਜਾਣਾ ਚਾਹੁੰਦੇ ਸਨ।

ਭਾਈ ਲਹਣਾ (ਜੀ) ਦੋਵੇਂ ਹੱਥ ਜੋੜ ਸਤਿਗੁਰੂ ਜੀ ਦੇ ਹਜ਼ੂਰ ਹਾਜ਼ਰ ਹੋਇਆ ਅਤੇ ਅਧੀਨਗੀ ਸਹਿਤ ਸਜਲ ਨੇਤਰਾਂ ਨਾਲ ਬੇਨਤੀ ਕੀਤੀ:

> "ਜੀ ਹਜ਼ੂਰ! ਮੈਥੋਂ ਅਭੋਲ-ਪੁਣੇ ਵਿਚ ਬੜੀ ਅਵੱਗਿਆ ਹੋਈ, ਆਪ ਜੀ ਪੈਦਲ ਆ ਰਹੇ ਸੀ, ਜਦ ਕਿ ਮੈਂ ਘੋੜੀ 'ਤੇ ਸਵਾਰ ਸਾਂ। ਮੈਨੂੰ ਬਖ਼ਸ਼ ਲੈਣਾ ਜੀ।"

ਸਤਿਗੁਰੂ ਪਾਤਿਸ਼ਾਹ ਨੇ ਮੁਸਕਰਾਉਂਦਿਆਂ ਹੋਇਆਂ ਬਚਨ ਕੀਤਾ:

> "ਪੁਰਖਾ! ਲਹਣੇਦਾਰ ਸਦਾ ਚੜ੍ਹਤ ਵਿਚ ਹੀ ਆਉਂਦੇ ਹਨ। ਅਸੀਂ ਆਪ ਦੇ ਦੇਣਦਾਰ ਹਾਂ। ਤੁਸਾਂ ਨਾਲ ਪੈਦਲ ਚੱਲਣਾ ਹੀ ਸੋਭਦਾ ਸੀ।"

ਭਾਈ ਲਹਣਾ (ਜੀ) ਕੀ ਜਾਣੇ ਅਗੰਮੀ ਰਮਜ਼ਾਂ ਨੂੰ, ਅੰਦਰੇ-ਅੰਦਰ ਖੁਰਦਾ ਜਾਵੇ, ਪਰ ਅੰਦਰਲਾ ਹਿਰਦਾ ਰਸ ਨਾਲ ਏਨਾ ਭਰਿਆ ਹੋਇਆ ਸੀ ਕਿ ਕੁਝ ਹੋਰ ਬੋਲ ਨਾ ਸਕਿਆ।

| | | |
|---|---|---|
| ਸਤਿਗੁਰੂ ਜੀ ਨੇ ਪੁੱਛਿਆ | : | ਪੁਰਖਾ ਕਿਥੋਂ ਆਇਐਂ ? |
| ਭਾਈ ਲਹਣਾ | : | ਜੀ, ਖਡੂਰ ਨਗਰ ਤੋਂ। |
| ਸਤਿਗੁਰੂ ਜੀ | : | ਖਡੂਰ ਵਿਚ ਇਕ ਪਾਕ-ਰੂਹ ਭਾਈ ਜੋਧ ਰਹਿੰਦਾ ਹੈ। ਉਸਨੂੰ ਜਾਣਦੇ ਹੋ ? |
| ਭਾਈ ਲਹਣਾ | : | ਜੀ, ਭਾਈ ਜੋਧ ਤੋਂ ਹੀ ਆਪ ਜੀ ਦੀ ਸੋਅ ਸੁਣੀ ਅਤੇ ਬਾਣੀ ਨਾਲ; ਜਿਹਨੂੰ ਭਾਈ ਜੋਧ ਜੀ ਧੁਰ ਕੀ ਬਾਣੀ ਦੱਸਦੇ ਹਨ, ਮਾੜਾ ਮੋਟਾ ਪਰਚਾ ਲਗਾ ਹੈ। |
| ਸਤਿਗੁਰੂ ਜੀ | : | ਪੁਰਖਾ! ਪਹਿਰਾਵੇ ਤੋਂ ਦੇਵੀ-ਭਗਤ ਲਗਨੈ। |
| ਭਾਈ ਲਹਣਾ | : | ਜੀ! ਭਾਈ ਜੋਧ ਜੀ ਨੇ ਮੈਨੂੰ ਕਈ ਵਾਰ ਸਮਝਾਇਆ ਹੈ—ਮਨੁੱਖ ਸਾਰੀ ਰਚਨਾ ਦਾ |

ਸਰਦਾਰ ਹੈ। ਮਨੁੱਖਾ ਜਨਮ ਸਰਬ-ਸ਼ਕਤੀਮਾਨ ਸਰਬ ਕਲਾ ਸਮਰੱਥ ਕਰਤਾ ਪੁਰਖ ਨਾਲ ਮਿਲਣ ਦਾ ਅਉਸਰ ਹੈ। ਸਾਰੇ ਦੇਵੀ-ਦੇਵਤੇ ਕਰਤਾ ਪੁਰਖ ਦੇ ਪਾਣੀਹਾਰ ਹਨ। ਕਰਤਾ ਪੁਰਖ ਨੂੰ ਛੱਡ ਕੇ ਉਹਨਾਂ ਪਿੱਛੇ ਲੱਗਣਾ ਖ਼ਤਾ ਖਾਣ ਵਾਲੀ ਗੱਲ ਹੈ। ਪਰ ਹਜ਼ੂਰ! ਜੇ ਆਪ ਜੀ ਦੀ ਮਿਹਰ ਦੀ ਨਦਰ ਹੋ ਜਾਵੇ ਤਾਂ ਮੇਰਾ ਵੀ ਆਤਮ-ਸੰਬੰਧ ਮਾਤਾ ਤੋਂ ਹਟ ਕੇ ਸੱਚੇ ਸਾਹਿਬ ਨਾਲ ਜੁੜ ਜਾਵੇ। ਮੇਰੇ ਆਪਣੇ ਵੱਸ ਦੀ ਗੱਲ ਨਹੀਂ, ਕਿਉਂ ਜੁ ਮੈਂ ਚਿਰਾਂ ਤੋਂ ਮਾਤਾ ਨਾਲ ਜੁੜਿਆ ਹੋਇਆ ਹਾਂ।

ਇਤਨਾ ਕਹਿੰਦਿਆਂ ਹੀ ਭਾਈ ਲਹਣਾ ਜੀ ਦੀਆਂ ਭੁੱਬਾਂ ਨਿਕਲ ਗਈਆਂ ਤੇ ਆਪ ਜੀ ਨੇ ਆਪਣਾ ਸਿਰ ਸਤਿਗੁਰੂ ਜੀ ਦੇ ਚਰਨਾਂ 'ਤੇ ਟਿਕਾਅ ਦਿੱਤਾ। ਸਤਿਗੁਰੂ ਜੀ ਵਿਸਮਾਦ ਵਿਚ ਆ ਗਏ। ਨਾ ਹੀ ਲਹਿਣਾ ਜੀ ਨੇ ਆਪਣਾ ਸਿਰ ਚੁੱਕਿਆ ਅਤੇ ਨਾ ਹੀ ਸਤਿਗੁਰੂ ਜੀ ਨੇ ਉਨ੍ਹਾਂ ਦਾ ਸਿਰ ਚਰਨਾਂ ਤੋਂ ਹਟਾਇਆ। ਜਦ ਸਾਵਧਾਨ ਹੋਇਆ ਤਾਂ ਬੜਾ ਜਤਨ ਕਰ ਕੇ ਕੇਵਲ ਏਨੀ ਹੀ ਬੇਨਤੀ ਕੀਤੀ :

"ਜੀ! ਜੇ ਆਗਿਆ ਹੋਵੇ ਤਾਂ ਮੈਂ ਧਰਮਸਾਲ ਦੀ ਸਰਾਂ ਵਿਚ ਹੀ ਰੈਣ-ਬਸੇਰਾ ਕਰ ਲਵਾਂ।"

ਸਤਿਗੁਰੂ ਜੀ ਨੇ ਪਿਆਰ ਨਾਲ ਆਗਿਆ ਬਖ਼ਸ਼ ਦਿੱਤੀ ਅਤੇ ਸੁਖ-ਆਰਾਮ ਦਾ ਸਾਰਾ ਬੰਦਬੋਸਤ ਕਰ ਦਿੱਤਾ।

ਭਾਈ ਲਹਣਾ ਬਿਸਤਰੇ 'ਤੇ ਲੇਟ ਤਾਂ ਗਿਆ, ਪਰ ਨੀਂਦ ਕਿਸਨੂੰ ? ਅੰਦਰ ਬਾਣੀ ਦੀਆਂ ਧੁਨਾਂ ਇਕ ਰਸ ਵੱਜੀ ਜਾਣ! ਤੇ ਮਨ ਖੀਵਾ ਹੁੰਦਾ ਜਾਏ !! ਅੱਖਾਂ ਅੱਗੇ ਸਤਿਗੁਰਾਂ ਦੀ ਮਨਮੋਹਣੀ ਅਤੇ ਨਿਹਾਲਵੀਂ ਸੂਰਤ !!! ਸੌਣ ਦਾ ਬੜਾ ਜਤਨ ਕੀਤਾ, ਪਰ ਨੀਂਦ ਨਾ ਆਈ। ਪਲਸੇਟੇ ਮਾਰਦਿਆਂ ਸਮਾਂ ਕੱਟਿਆ। ਪਰ ਹੈਰਾਨੀ ਇਹ ਕਿ ਨਾ ਅਕੇਵਾਂ! ਨਾ ਥਕੇਵਾਂ !!

ਸੁਤ-ਉਨੀਂਦੀ ਦਸ਼ਾ ਵਿਚ ਇਕ ਦ੍ਰਿਸ਼ ਦਿਸਿਆ ਕਿ ਲਾਲ ਲਿਬਾਸ

ਪਾਈ, ਗਹਿਣਿਆਂ ਨਾਲ ਲੱਦੀ ਇਕ ਬੀਬੀ ਧਰਮਸਾਲ ਵਿਚ ਝਾੜੂ ਦੇ ਰਹੀ ਹੈ। ਬੁਹਾਰੀ ਫੇਰਦਿਆਂ ਹਰ ਹੁਜਕੇ ਨਾਲ ਗਹਿਣਿਆਂ ਦੀ ਛਣਕਾਰ ਹੋਵੇ। ਸੋਚਿਆ ਇਹ ਵੀ ਕੋਈ ਮਾਤਾ ਰਾਣੀ ਦੀ ਭਗਤਣੀ ਜਾਪਦੀ ਹੈ। ਜਦ ਨੇੜੇ ਹੋਇਆ ਤਾਂ ਆਵਾਜ਼ ਆਈ :

> "ਭਗਤਾ! ਹੈਰਾਨ ਨਾ ਹੋ! ਮੈਂ ਓਹੀ ਹਾਂ, ਜਿਸ ਦੀ ਯਾਤਰਾ ਤੂੰ ਹਰ ਸਾਲ ਕਰਦਾ ਆ ਰਿਹਾ ਹੈਂ ਅਤੇ ਜਿਸ ਦੇ ਦਰਸ਼ਨ ਲਈ ਤੂੰ ਭਗਤ-ਮੰਡਲੀ ਲੈ ਕੇ ਘਰੋਂ ਨਿਕਲਿਆ ਹੋਇਐਂ। ਮੈਂ ਇਸ ਦਰ ਤੋਂ ਬਖ਼ਸ਼ਸ਼ਾਂ ਲੈ ਕੇ ਅੱਗੇ ਆਪਣੇ ਭਗਤਾਂ ਨੂੰ ਵੰਡਦੀ ਹਾਂ। ਭਗਤਾ! ਤੇਰੇ ਭਾਗ ਜਾਗ ਪਏ ਹਨ, ਤੈਨੂੰ ਅੱਜ ਇਹ ਦਰ ਨਸੀਬ ਹੋਇਆ ਹੈ।"

ਭਾਈ ਲਹਣਾ ਦੇਵੀ-ਮਾਤਾ ਦੇ ਇਹ ਬਚਨ ਸੁਣ ਕੇ ਵਿਸਮਾਦਤ ਅਵਸਥਾ ਵਿਚ ਸੁੰਨ-ਮੁੰਨ ਹੋ ਗਿਆ। ਇੰਜ ਮਹਿਸੂਸ ਹੋਇਆ ਜਿਵੇਂ ਦੋ ਜਹਾਨਾਂ ਦੀ ਬਾਦਸ਼ਾਹੀ ਮਿਲ ਗਈ ਹੋਵੇ। ਜਦੋਂ ਤ੍ਰਭਕ ਕੇ ਸੁਰਤ ਸੰਭਾਲੀ ਤਾਂ ਸਾਰਾ ਦ੍ਰਿਸ਼ ਅਲੋਪ ਹੋ ਚੁੱਕਾ ਸੀ।

ਉਠ ਕੇ ਵਾਹੋ ਦਾਹੀ ਇਸ਼ਨਾਨ ਘਰ ਵੱਲ ਵਧਿਆ ਅਤੇ ਛੇਤੀ ਛੇਤੀ ਬਾਕੀ ਸੰਗਤ ਨਾਲ ਇਸ਼ਨਾਨ ਕਰ ਕੇ ਸਭ ਤੋਂ ਮੂਹਰਲੀ ਕਤਾਰ ਵਿਚ ਧਰਮਸਾਲਾ ਅੰਦਰ ਜਾ ਆਸਣ ਜਮਾਇਆ। ਪਲੋ-ਪਲੀ ਵਿਚ ਸੰਗਤ ਨਾਲ ਧਰਮਸਾਲਾ ਭਰ ਗਈ। ਸਤਿਗੁਰੂ ਪਾਤਿਸ਼ਾਹ ਜੀ ਤਸ਼ਰੀਫ਼ ਲਿਆਏ ਅਤੇ ਤਖ਼ਤ ਉੱਤੇ ਬਿਰਾਜਮਾਨ ਹੋ ਗਏ। ਭਾਈ ਲਹਣੇ ਸਮੇਤ ਸਾਰੀ ਸੰਗਤ ਨੇ ਉਠ ਕੇ ਚਰਨਾਂ 'ਤੇ ਸਿਰ ਰੱਖ ਕੇ ਮੱਥਾ ਟੇਕਿਆ। ਸਤਿਗੁਰੂ ਜੀ ਨੇ ਨਦਰਿ-ਪ੍ਰਸ਼ਾਦ ਦੁਆਰਾ ਸਾਰਿਆਂ ਨੂੰ ਨਿਹਾਲ ਕੀਤਾ। ਜਪੁ ਸਾਹਿਬ ਦਾ ਸੰਗਤੀ ਪਾਠ ਪੂਰਨ ਟਿਕਾਅ ਵਿਚ ਹੋਇਆ, ਫਿਰ ਆਸਾ ਕੀ ਵਾਰ ਦਾ ਕੀਰਤਨ ਰਬਾਬੀਆਂ ਨੇ ਆਰੰਭ ਕੀਤਾ, ਅਤੇ ਸਾਰੀ ਸੰਗਤ ਨੇ ਕੀਰਤਨ ਵਿਚ ਬਰਾਬਰ ਭਾਗ ਲਿਆ। ਅੱਜ ਭਾਈ ਲਹਣਾ ਜੀ ਦੀ ਸੁਰਤਿ ਉੱਤੇ ਸਾਰਾ ਪਾਠ-ਕੀਰਤਨ ਅੰਕਿਤ ਹੋ ਗਿਆ।

ਕੀਰਤਨ ਦਾ ਭੋਗ ਪਿਆ ਤਾਂ ਭਾਈ ਲਹਣਾ ਸਤਿਗੁਰੂ ਜੀ ਨੂੰ ਨਮਸਕਾਰ ਕਰ ਕੇ ਆਪਣੀ ਯਾਤਰਾ ਮੰਡਲੀ ਪਾਸ ਆ ਪੁੱਜਾ। ਉਸ ਦੇ ਤੌਰ-ਭੌਰ ਬਦਲੇ ਹੋਏ ਵੇਖ ਕੇ ਸਾਰੇ ਹੈਰਾਨ ਪਰੇਸ਼ਾਨ ਹੋ ਗਏ। ਭਾਈ ਲਹਣਾ ਜੀ ਨੇ ਬੜੇ ਧੀਰਜ-ਤਹੱਮਲ ਨਾਲ ਬੇਨਤੀ ਕੀਤੀ—ਭਗਤ ਜਨੋ! ਮੇਰੀ ਯਾਤਰਾ ਤਾਂ ਸੰਪੂਰਨ ਹੋ

ਗਈ ਹੈ, ਮੈਂ ਜੀਵਨ ਵਿਚ ਜੋ ਚਾਹੁੰਦਾ ਸਾਂ ਮੈਨੂੰ ਮਿਲ ਗਿਆ ਹੈ। ਤੁਸੀਂ ਵੀ ਢਿਲ ਨਾ ਕਰੋ, ਸਤਿਗੁਰੂ ਨਾਨਕ ਦੇਵ ਜੀ ਦੀ ਚਰਨ-ਸਰਨ ਵਿਚ ਭੱਜ ਪਵੋ। ਯਾਤਰਾ-ਮੰਡਲੀ ਨੇ ਦੇਵੀ ਮਾਤਾ ਦੀ ਯਾਤਰਾ ਜਾਣ ਲਈ ਸਮਝਾਣ-ਬੁਝਾਣ ਦਾ ਬੜਾ ਯਤਨ ਕੀਤਾ, ਪਰ ਭਾਈ ਲਹਣਾ ਜੀ ਗੁਰੂ-ਦਰ 'ਤੇ ਫ਼ਿਦਾ ਹੋ ਚੁੱਕੇ ਸਨ। ਸੜੀਆਂ-ਭੁੱਜੀਆਂ ਸੁਣਾਉਂਦਾ ਹੋਇਆ ਭਗਤਾਂ ਦਾ ਜਥਾ ਤਾਂ ਅੱਗੇ ਟੁਰ ਪਿਆ, ਪਰ ਭਾਈ ਲਹਣਾ ਜੀ ਫਿਰ ਕਰਤਾਰਪੁਰੇ ਆ ਗਏ। ਕੁਝ ਦਿਨ ਸਤਿਸੰਗ ਦਾ ਅਨੰਦ ਮਾਨਣ ਮਗਰੋਂ ਖਡੂਰ ਮੁੜ ਆਏ।

ਹੁਣ, ਨਿਤਾ-ਪ੍ਰਤਿ ਭਾਈ ਜੋਧ ਜੀ ਨਾਲ ਮਿਲ ਕੇ ਸਵੇਰੇ ਸ਼ਾਮ ਗੁਰਬਾਣੀ ਪਠਨ-ਪਾਠਨ ਦਾ ਨੇਮ ਬਣ ਗਿਆ। ਕਾਰੋਬਾਰ ਵਿੱਚੋਂ ਜਦੋਂ ਵਿਹਲ ਮਿਲਦੀ, ਦੋਵੇਂ ਮਿਲ ਕੇ ਸ੍ਰੀ ਕਰਤਾਰਪੁਰ ਚਲੇ ਜਾਂਦੇ ਅਤੇ ਕੁਝ ਦਿਨ ਸਤਿਗੁਰਾਂ ਦੇ ਦਰਸ਼ਨ ਅਤੇ ਸਤਿਸੰਗਤ ਦਾ ਅਨੰਦ ਮਾਣ ਕੇ ਫਿਰ ਖਡੂਰ ਵਾਪਸ ਆ ਜਾਂਦੇ। ਆਤਮ-ਰੰਗਣ ਦਿਨੋ-ਦਿਨ ਗੂੜ੍ਹੀ ਹੁੰਦੀ ਚਲੀ ਗਈ।

## ਕਾਰੋਬਾਰ ਦੀ ਸੌਂਪਣਾ

ਵੱਡਾ ਬੱਚਾ ਦਾਤੂ ਹੋਣਹਾਰ ਨਿਕਲਿਆ। ਉਸ ਨੇ ਕਾਰੋਬਾਰ ਵਿਚ ਬੜੀ ਦਿਲਚਸਪੀ ਲਈ, ਜਿਸ ਸਦਕਾ ਭਾਈ ਲਹਣਾ ਜੀ ਨੂੰ ਹੁਣ ਕਾਰੋਬਾਰ ਵੱਲੋਂ ਰਾਹਤ ਮਿਲੀ। ਹੌਲੀ ਹੌਲੀ ਸਾਰੀ ਪਰਿਵਾਰਕ ਜ਼ਿੰਮੇਵਾਰੀ ਬੱਚਿਆਂ ਉੱਤੇ ਸੁੱਟ ਕੇ ਗੁਰੂ-ਚਰਨਾਂ ਵਿਚ ਰਹਿ ਕੇ ਜੀਵਨ ਸਫਲ ਕਰਨ ਦਾ ਸੰਕਲਪ ਦ੍ਰਿੜ੍ਹ ਕਰ ਲਿਆ।

***ਪ੍ਰਸ਼ਨ :*** ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਿੱਖਾਂ ਅਤੇ ਪੁੱਤਰਾਂ ਦੀ ਪਰਖ ਕਰਨ ਲਈ ਕਈ ਪਰਚੇ ਪਾਏ। ਅਜਿਹੇ ਪਰਚਿਆਂ ਵਿੱਚੋਂ ਪੰਜ ਕੁ ਪਰਚਿਆਂ ਦਾ ਸੰਖੇਪ ਵਰਣਨ ਕਰੋ। ਪਰਖ-ਨਿਰਖ ਵਿਚ ਪੂਰਾ ਕੌਣ ਨਿਕਲਿਆ ?

***ਉੱਤਰ :*** ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਮੇਂ-ਸਮੇਂ ਆਪਣੇ ਪੁੱਤਰਾਂ ਅਤੇ ਸਿੱਖਾਂ-ਸੇਵਕਾਂ ਦੀ ਪ੍ਰੀਖਿਆ ਕੀਤੀ। ਉਹ ਪਹਿਲਾਂ ਆਪਣੇ ਪੁੱਤਰਾਂ ਨੂੰ ਹੁਕਮ ਕਰਦੇ ਅਤੇ ਫਿਰ ਉਹਨਾਂ ਦੇ ਨਾਂਹ-ਨੁਕਰ ਕਰਨ 'ਤੇ ਹੋਰ ਸਿੱਖਾਂ-ਸੇਵਕਾਂ ਨੂੰ। ਭਾਈ ਲਹਣਾ ਜੀ ਨੂੰ ਹੁਕਮ ਮੰਨਣ ਦਾ, ਸੇਵਾ ਕਰਨ ਦਾ ਬਹੁਤ ਚਾਅ ਸੀ, ਉਹ ਹਰ ਵਾਰ ਗੁਰੂ-ਹੁਕਮ ਦੀ ਪਾਲਣਾ ਕਰ ਕੇ ਸੁਰਖ਼ਰੂ ਹੁੰਦੇ ਰਹੇ।

(ੳ) ਇਕ ਵਾਰ ਗੁਰੂ ਜੀ ਝੋਨੇ ਦੀ ਪੈਲੀ ਵਿੱਚੋਂ ਘਾਹ-ਬੂਟ ਕਢਾ ਰਹੇ ਸਨ। ਗੁਰੂ ਜੀ ਨੇ ਗਿੱਲੇ-ਗਿੱਲੇ ਘਾਹ ਦੀਆਂ ਤਿੰਨ ਪੰਡਾਂ ਤਿਆਰ ਕਰਵਾਈਆਂ। ਉਹਨਾਂ ਨੇ ਪਹਿਲਾਂ ਆਪਣੇ ਦੋਹਾਂ ਪੁੱਤਰਾਂ; ਸ੍ਰੀਚੰਦ ਜੀ ਅਤੇ ਲਖਮੀ ਦਾਸ ਜੀ, ਨੂੰ ਇਕ ਇਕ ਪੰਡ ਚੁੱਕ ਕੇ ਹਵੇਲੀ ਲੈ ਜਾਣ ਲਈ ਕਿਹਾ। ਉਹਨਾਂ ਦੋਹਾਂ ਨੇ ਹੀ ਨਾਂਹ ਕਰ ਦਿੱਤੀ ਅਤੇ ਕਿਹਾ, "ਇਹ ਕੰਮ ਸਾਡਾ ਨਹੀਂ, ਸਿੱਖਾਂ-ਸੇਵਕਾਂ ਦਾ ਹੈ।"

ਫਿਰ ਸਤਿਗੁਰੂ ਜੀ ਨੇ ਸ੍ਰੀ ਲਹਣਾ ਜੀ ਵੱਲ ਨਿਗਾਹ ਕੀਤੀ। ਉਨ੍ਹਾਂ ਨੇ ਤੁਰੰਤ ਤਿੰਨੇ ਪੰਡਾਂ ਇਕ ਥਾਂ ਕਰ ਕੇ ਚੁੱਕ ਲਈਆਂ ਅਤੇ ਘਾਹ ਪਸ਼ੂਆਂ ਨੂੰ ਜਾ ਪਾਇਆ। ਘਾਹ ਵਿੱਚੋਂ ਚਿੱਕੜ ਦੇ ਤੁਪਕੇ ਡਿੱਗ ਡਿੱਗ ਕੇ ਉਨ੍ਹਾਂ ਦੇ ਵਡ-ਮੁੱਲੇ ਕੱਪੜਿਆਂ ਉਪਰ ਦਾਗ਼ ਪਾਈ ਗਏ। ਪਰ, ਸ੍ਰੀ ਲਹਣਾ ਜੀ ਨੂੰ ਹੁਕਮ ਮੰਨਣ ਤੇ ਸੇਵਾ ਕਰਨ ਦਾ ਏਨਾ ਚਾਅ ਸੀ ਕਿ ਉਹਨਾਂ ਨੇ ਕੱਪੜੇ ਲਿੱਬੜ ਜਾਣ ਦੀ ਜ਼ਰਾ ਵੀ ਪਰਵਾਹ ਨਾ ਕੀਤੀ।

(ਅ) ਇਕ ਵੇਰ ਗੁਰੂ ਜੀ ਦਾ ਇਕ ਕਟੋਰਾ ਗੰਦੇ ਟੋਏ ਵਿਚ ਡਿੱਗ ਪਿਆ। ਗੁਰੂ ਜੀ ਨੇ ਪੁੱਤਰਾਂ ਨੂੰ ਕਟੋਰਾ ਕੱਢਣ ਲਈ ਕਿਹਾ, ਪਰ ਉਹ ਨਾ ਮੰਨੇ। ਗੁਰੂ ਜੀ ਨੇ ਸ੍ਰੀ ਲਹਣਾ ਜੀ ਵੱਲ ਇਸ਼ਾਰਾ ਕੀਤਾ, ਉਹ ਝੱਟ ਟੋਏ ਵਿਚ ਕੁੱਦ ਪਏ ਅਤੇ ਕਟੋਰਾ ਕੱਢ ਕੇ, ਧੋ-ਮਾਂਜ ਕੇ ਸਤਿਗੁਰੂ ਜੀ ਪਾਸ ਲੈ ਆਂਦਾ।

(ੲ) ਇਕ ਵੇਰ ਸਿਆਲ ਦੀ ਰੁੱਤੇ ਠੰਢੀ ਹਵਾ ਵਗ ਰਹੀ ਸੀ। ਗੁਰੂ ਜੀ ਰਾਵੀ 'ਤੇ ਇਸ਼ਨਾਨ ਕਰਨ ਗਏ। ਕਈ ਸਿੱਖ-ਸੇਵਕ ਆਪ ਜੀ ਦੇ ਨਾਲ ਸਨ। ਸਤਿਗੁਰੂ ਜੀ ਇਸ਼ਨਾਨ ਕਰਨ ਲੱਗ ਪਏ। ਸਿੱਖ ਕੰਢੇ ਉੱਤੇ ਖੜੇ ਰਹੇ। ਇੰਨੇ ਨੂੰ ਜ਼ੋਰ ਦਾ ਮੀਂਹ ਵਰ੍ਹਨ ਲੱਗ ਪਿਆ ਅਤੇ ਫਿਰ ਗੜੇ ਪੈਣ ਲੱਗ ਪਏ। ਮੀਂਹ ਆਦਿ ਤੋਂ ਬਚਣ ਲਈ ਲਾਗੇ ਆਸਰਾ ਕੋਈ ਨਹੀਂ ਸੀ। ਬਾਕੀ ਦੇ ਸਿੱਖ ਸਭ ਡੇਰੇ ਨੂੰ ਮੁੜ ਗਏ। ਸ੍ਰੀ ਲਹਣਾ ਜੀ ਉਥੇ ਹੀ ਖਲੋਤੇ ਰਹੇ। ਜਦੋਂ ਚੋਖੇ ਚਿਰ ਮਗਰੋਂ ਗੁਰੂ ਜੀ ਇਸ਼ਨਾਨ ਕਰ ਕੇ ਨਿਕਲੇ, ਤਾਂ ਉਹਨਾਂ ਨੇ ਸ੍ਰੀ ਲਹਣਾ ਜੀ ਨੂੰ ਕਿਹਾ, "ਪੁਰਖਾ ! ਹੋਰ ਸਭ ਚਲੇ ਗਏ, ਤੁਸੀਂ ਕਿਉਂ ਨਾ ਗਏ ?" ਸ੍ਰੀ ਲਹਣਾ ਜੀ ਨੇ ਉੱਤਰ ਦਿੱਤਾ, "ਪਾਤਿਸ਼ਾਹ ! ਮੈਂ ਆਪ ਜੀ ਦਾ ਸੇਵਕ ਹਾਂ ਅਤੇ ਆਪ ਜੀ ਬਗ਼ੈਰ ਮੇਰਾ ਕੋਈ ਹੋਰ ਟਿਕਾਣਾ ਹੈ ਈ ਨਹੀਂ।"

(ਸ) ਇਕ ਰਾਤ ਜ਼ੋਰ ਦਾ ਮੀਂਹ ਵਰ੍ਹ ਰਿਹਾ ਸੀ। ਧਰਮਸਾਲ ਦੀ ਇਕ ਕੰਧ ਡਿੱਗ ਪਈ। ਸਤਿਗੁਰੂ ਜੀ ਨੇ ਆਪਣੇ ਪੁੱਤਰਾਂ ਨੂੰ ਕਿਹਾ, "ਧਰਮਸਾਲ ਵਿਖੇ ਸਵੇਰੇ ਸੰਗਤ ਜੁੜਨੀ ਹੈ, ਇਸ ਲਈ ਕੰਧ ਬਣਾਉ।" ਉਹ ਅੱਗੋਂ ਕਹਿਣ ਲੱਗੇ, "ਜੀ, ਦਿਨ ਚੜ੍ਹ ਲੈਣ ਦਿਓ ਅਤੇ ਮੀਂਹ ਹਟ ਲੈਣ ਦਿਓ, ਵਰ੍ਹਦੇ ਮੀਂਹ ਵਿਚ ਕੱਚੀ ਕੰਧ ਕਿਵੇਂ ਠਹਿਰ ਸਕਦੀ ਹੈ ?" ਸਤਿਗੁਰੂ ਜੀ ਨੇ ਫਿਰ ਸ੍ਰੀ ਲਹਣਾ ਜੀ ਨੂੰ ਹੁਕਮ ਕੀਤਾ। ਉਹ 'ਸਤਿ ਬਚਨ' ਆਖ ਕੇ ਕੰਧ ਬਣਾਉਣ ਵਿਚ ਜੁੱਟ ਗਏ। ਕੱਚੀ ਕੰਧ ਨਾਲੋ-ਨਾਲ ਮੀਂਹ ਕਾਰਨ ਡਿੱਗਦੀ ਜਾਵੇ ਅਤੇ ਉਹ ਮੁੜ ਮੁੜ ਬਣਾਈ ਜਾਣ। ਉਹ ਆਪਣੇ ਆਪ ਨੂੰ ਕਹਿਣ, "ਸੇਵਕ ਨੇ ਤਾਂ ਹੁਕਮ ਮੰਨਣਾ ਹੈ, ਕੰਮ ਸਿਰੇ ਚੜ੍ਹੇ ਜਾਂ ਨਾ, ਇਹ ਸਤਿਗੁਰੂ ਜੀ ਦੇ ਵੱਸ ਹੈ।"

(ਹ) ਇਕ ਵੇਰ ਰਾਤ ਵੇਲੇ ਗੁਰੂ ਜੀ ਨੇ ਆਪਣੇ ਪੁੱਤਰਾਂ ਨੂੰ ਕਿਹਾ, "ਦਰਿਆ 'ਤੇ ਜਾ ਕੇ ਕੱਪੜੇ ਧੋ ਲਿਆਓ।" ਪੁੱਤਰਾਂ ਨੇ ਉੱਤਰ ਦਿੱਤਾ, "ਏਨੇ ਸਾਰੇ ਸਿੱਖ ਕਾਹਦੇ ਲਈ ਹਨ ?" ਪਰ ਸ੍ਰੀ ਲਹਣਾ ਜੀ ਹੁਕਮ ਮਿਲਦੇ ਸਾਰ ਕੱਪੜੇ ਲੈ ਕੇ ਝੱਟ ਦਰਿਆ 'ਤੇ ਚਲੇ ਗਏ ਅਤੇ ਕੱਪੜੇ ਧੋ, ਸੁਕਾਅ ਕੇ ਲੈ ਆਏ।

(ਕ) ਅਖ਼ੀਰਲਾ ਪਰਚਾ ਬਹੁਤ ਕਰੜਾ ਸੀ। ਗੁਰੂ-ਬਾਬੇ ਨੇ ਬੜਾ ਭਿਆਨਕ ਰੂਪ ਧਾਰ ਲਿਆ। ਤਨ ਉੱਤੇ ਫਟੀ-ਪੁਰਾਣੀ ਗੋਦੜੀ, ਹੱਥ ਵਿਚ ਕੁਤਕਾ, ਨਾਲ ਸ਼ਿਕਾਰੀ ਕੁੱਤੇ। ਟੁਰ ਪਏ ਮਸਾਣਾਂ ਵੱਲ। ਪਿੱਛੇ ਸਿੱਖ-ਸੰਗਤ ਦਾ ਵੱਡਾ ਹਜੂਮ (ਇਕੱਠ) ਲੱਗ ਤੁਰਿਆ। ਥੋੜੀ ਦੂਰ ਜਾ ਕੇ ਗੁਰੂ-ਬਾਬਾ ਜੀ ਨੇ ਗੋਦੜੀ ਵਿੱਚੋਂ ਪਹਿਲਾਂ ਪੈਸਿਆਂ ਦੀ ਅਤੇ ਫਿਰ ਹੋਰ ਅੱਗੇ ਜਾ ਕੇ ਚਾਂਦੀ-ਸੋਨੇ ਦੇ ਸਿੱਕਿਆਂ ਦੀ ਸੋਟ ਕੀਤੀ। ਬਹੁਤ ਸਾਰੇ ਮਨੁੱਖ ਰੁਪਏ-ਪੈਸੇ ਇਕੱਠੇ ਕਰ ਕੇ ਚੱਲਦੇ ਬਣੇ, ਭੀੜ ਘੱਟ ਗਈ। ਥੋੜੀ ਦੂਰ ਹੋਰ ਜਾ ਕੇ ਸਤਿਗੁਰੂ ਜੀ ਨੇ ਕੁੱਤਿਆਂ ਨੂੰ ਸ਼ਿਸ਼ਕਾਰਿਆ। ਜਦ ਕੁੱਤਿਆਂ ਨੇ ਖੌਰੂ ਪਾਇਆ ਤਾਂ ਡਰ ਦੇ ਮਾਰੇ ਸਾਰੇ ਖਿੰਡਰ-ਪੁੰਡਰ ਗਏ। ਗਿਣੇ-ਚੁਣੇ ਦੋ ਚਾਰ ਵਿਅਕਤੀ ਬਾਕੀ ਰਹਿ ਗਏ। ਸਤਿਗੁਰੂ ਜੀ ਨੇ ਜਦੋਂ ਕੁਤਕਾ ਵਾਹਿਆ ਤਾਂ ਇਹ ਵੀ ਰਫੂ-ਚੱਕਰ ਹੋ ਗਏ। ਰਹਿ ਗਿਆ ਇੱਕੋ ਇਕ ਭਾਈ ਲਹਣਾ!

ਸਤਿਗੁਰੂ ਜੀ ਨੇ ਪਿਆਰ ਨਾਲ ਕਿਹਾ, "ਪੁਰਖਾ! ਸਾਰੇ ਚਲੇ ਗਏ, ਤੂੰ ਕਿਉਂ ਨਹੀਂ ਜਾਂਦਾ?"

ਭਾਈ ਲਹਣਾ ਜੀ ਨੇ ਅਧੀਨਗੀ ਨਾਲ ਉੱਤਰ ਦਿੱਤਾ, "ਮੇਰੇ ਸੁਆਮੀ! ਉਹਨਾਂ ਦਾ ਕੋਈ ਟਿਕਾਣਾ ਹੋਣੈ, ਉਹ ਓਥੇ ਚਲੇ ਗਏ। ਪਰ ਜੀ! ਮੇਰਾ ਤਾਂ ਆਪ ਜੀ ਦੀ ਚਰਨ-ਸਰਨ ਬਗ਼ੈਰ ਕੋਈ ਟਿਕਾਣਾ ਨਹੀਂ, ਮੈਂ ਕਿਥੇ ਜਾਵਾਂ?"

ਸਤਿਗੁਰੂ ਵਿਸਮਾਦ ਵਿਚ ਆ ਗਏ, ਮੁਸਕਰਾਉਂਦੇ ਹੋਏ ਬੋਲੇ, "ਲਹਣਿਆ! ਮੈਂ ਵੀ ਬੜੀ ਦੇਰ ਤੋਂ ਟਿਕਾਣਾ ਭਾਲ ਰਹਿਆ ਸਾਂ, ਜਿਥੇ ਮੈਂ ਆਪਣੇ ਮਾਲਕ-ਪ੍ਰਭੂ ਦੀ ਅਮਾਨਤ, 'ਗੁਰੂ-ਜੋਤਿ' ਟਿਕਾਅ ਸਕਾਂ। ਪ੍ਰਸੰਨਤਾ ਦੀ ਗੱਲ ਹੈ ਕਿ ਮੈਨੂੰ ਅੱਜ ਉਹ ਟਿਕਾਣਾ ਮਿਲ ਗਿਆ ਹੈ।"

ਫਿਰ, ਜ਼ਰਾ ਗੰਭੀਰ ਲਹਿਜੇ ਵਿਚ ਬਚਨ ਕੀਤਾ, "ਬਈ! ਇਕ ਸ਼ਰਤ ਹੈ! ਤੈਨੂੰ ਮੁਰਦਾ ਖਾਣਾ ਪਵੇਗਾ।"

ਰਮਜ਼-ਸ਼ਨਾਸ ਭਾਈ ਲਹਣਾ ਜੀ ਤੁਰਤ ਬੋਲ ਉੱਠੇ, "ਜਿਵੇਂ ਆਪ ਜੀ ਦੀ ਆਗਿਆ, ਹਜ਼ੂਰ!"

ਜਿਉਂ ਹੀ ਮੁਰਦੇ ਤੋਂ ਪਰਦਾ ਚੁੱਕਿਆ, ਮੁਰਦਾ ਗ਼ਾਇਬ!! ਓਥੇ ਸਤਿਗੁਰੂ ਦਾ ਪ੍ਰਸ਼ਾਦ ਸੀ! ਪ੍ਰਕਾਸ਼ ਸੀ!! ਭਾਈ ਲਹਣਾ ਨਿਹਾਲ ਹੋ ਗਿਆ! ਪ੍ਰੁੱਗ ਖਲੋਤਾ!! ਸਤਿਗੁਰੂ ਜੀ ਨੇ ਗਲੇ ਨਾਲ ਲਾ ਲਿਆ! ਅੰਕਿ ਸਮਾਅ ਲਿਆ!! ਫ਼ੁਰਮਾਇਆ, ਅੱਜ ਤੋਂ ਤੁਹਾਡਾ ਨਾਂ ਅੰਗਦ ਹੋਇਆ।

**ਸਾਹਿਬੁ ਸੇਵਕੁ ਇਕੁ, ਇਕੁ ਦ੍ਰਿਸਟਾਇਆ॥** *(ਪੰਨਾ ੫੨੪)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ੧੭ ਹਾੜ ਸੰਮਤ ੧੫੯੬ ਨੂੰ ਆਪਣੀ ਅਜ਼ਮਤ ਅਤੇ ਸ਼ਬਦ ਦੀ ਥਾਪਨਾ ਦੇ ਕੇ ਗੁਰਗੱਦੀ 'ਤੇ ਸਥਾਪਨ ਕਰ ਦਿੱਤਾ ਅਤੇ ਹੁਕਮ ਕੀਤਾ ਕਿ ਖਡੂਰ ਚਲੇ ਜਾਓ। ਗੁਰੂ ਅੰਗਦ ਦੇਵ ਜੀ ਨੇ ੨੩ ਅਸੂ ੧੫੯੬ ਤੋਂ ਗੁਰਤਾ ਦਾ ਕਾਰਜ ਆਰੰਭਿਆ ਅਤੇ ਪਰਮ-ਗੁਰੂ ਦੇ ਸਿੱਧਾਂਤ ਦਾ ਪ੍ਰਚਾਰ ਉੱਤਮ ਰੀਤੀ ਨਾਲ ਕੀਤਾ।

***ਨੋਟ:*** 'ਮੁਰਦਾ' ਸੰਕੇਤ ਹੈ ਸਾਡੇ 'ਆਪਾ-ਭਾਵ' ਦਾ, ਜਿਸ ਨੂੰ ਅਸੀਂ ਭਰਮ ਦੇ ਕਾਰਨ ਜੀਵਨ-ਭਰ ਗਲੇ ਲਾਈ ਰੱਖਦੇ ਹਾਂ। ਜਦੋਂ ਸਤਿਗੁਰੂ ਜੀ ਦੀ ਰਜ਼ਾਅ ਵਿਚ ਭਰਮ ਦਾ ਪਰਦਾ ਚੁੱਕਿਆ ਜਾਵੇ ਅਤੇ ਸਾਡਾ ਸ਼ੁਧ-ਆਪਾ

ਇਸ ਆਪਾ-ਭਾਵ (ਮੁਰਦੇ) ਨੂੰ ਖਾ ਜਾਵੇ ਤਾਂ ਫਿਰ 'ਅੰਤਰਿ-ਪ੍ਰਗਾਸ' 'ਅੰਮ੍ਰਿਤ ਪ੍ਰਵਾਹ' ਦੀ ਰਹੱਸ-ਮਈ ਖੇਡ ਵਰਤਦੀ ਹੈ। ਗੁਰੂ-ਦਰ 'ਤੇ ਪ੍ਰਵਾਨ ਪਵੀਦਾ ਹੈ। ਗੁਰਵਾਕ :

**ਆਪੇ ਆਪੁ ਖਾਇ ਹਉ ਮੇਟੈ, ਅਨਦਿਨੁ ਹਰਿ ਰਸ ਗੀਤ ਗਵਈਆ॥**
**ਗੁਰਮੁਖਿ ਪਰਚੈ ਕੰਚਨ ਕਾਇਆ, ਨਿਰਭਉ ਜੋਤੀ ਜੋਤਿ ਮਿਲਈਆ॥**

*(ਪੰਨਾ ੮੩੩)*

***ਪ੍ਰਸ਼ਨ :*** ਗੁਰੂ ਅੰਗਦ ਦੇਵ ਜੀ ਨੇ ਹੁਮਾਯੂੰ ਦੀ ਹਉਮੈ ਕਿਸ ਤਰ੍ਹਾਂ ਦੂਰ ਕੀਤੀ ? ਵਿਸਤਾਰ ਸਹਿਤ ਲਿਖੋ।

***ਉੱਤਰ :*** ਸੰਨ ੧੫੪੦ ਵਿਚ ਸ਼ੇਰ ਸ਼ਾਹ ਸੂਰੀ ਕੋਲੋਂ ਹਾਰ ਖਾ ਕੇ ਹੁਮਾਯੂੰ ਲਾਹੌਰ ਵੱਲ ਜਾਂਦਿਆਂ ਜਦ ਬਿਆਸ ਤੋਂ ਪਾਰ ਹੋਇਆ ਤਾਂ ਉਸ ਨੂੰ ਪਤਾ ਲੱਗਾ ਕਿ ਮੇਰੇ ਪਿਤਾ ਬਾਦਸ਼ਾਹ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਖ਼ਸ਼ਿਸ਼ ਹੋਈ ਸੀ, ਰੱਬੀ ਦਰਵੇਸ਼ਾਂ ਦੀ ਉਸ ਗੱਦੀ ਉੱਤੇ ਹੁਣ ਦੂਜੇ ਗੁਰੂ ਅੰਗਦ ਦੇਵ ਜੀ ਸੁਸ਼ੋਭਿਤ ਹਨ। ਖਡੂਰ ਵਿਚ ਉਨ੍ਹਾਂ ਦਾ ਦਰਬਾਰ ਲੱਗਦਾ ਹੈ, ਦਿਲ ਵਿਚ ਸੰਕਲਪ ਉਠਿਆ ਕਿ ਰੱਬੀ ਦਰਵੇਸ਼ਾਂ ਦੀ ਇਸ ਦਰਗਾਹ ਤੋਂ ਅਸੀਸ ਲੈਣੀ ਮੇਰੇ ਲਈ ਲਾਭਕਾਰੀ ਹੋ ਸਕਦੀ ਹੈ। ਇਹ ਵਿਚਾਰ ਕੇ ਜਦੋਂ ਗੁਰੂ-ਚਰਨਾਂ ਵਿਚ ਪੁੱਜਾ ਤਾਂ ਗੁਰੂ ਮਹਾਰਾਜ ਬੱਚਿਆਂ ਨੂੰ ਗੁਰਮੁਖੀ ਪੜ੍ਹਾਉਣ ਵਿਚ ਮਗਨ ਸਨ। ਹੁਮਾਯੂੰ ਖਲੋਤਾ ਰਿਹਾ, ਪਰ ਆਪਣੇ ਕਾਰਜ ਵਿਚ ਮਗਨ ਸਤਿਗੁਰੂ ਜੀ ਦਾ ਉਸ ਵੱਲ ਧਿਆਨ ਨਾ ਪਿਆ, ਜਿਸ ਨੂੰ ਉਸ ਨੇ ਆਪਣੀ ਹੀਣਤਾ ਸਮਝਿਆ। ਆਇਆ ਸੀ ਕਿਸੇ ਹੋਰ ਭਾਵਨਾ ਨਾਲ ਪਰ ਹਉਮੈ ਦੇ ਘੋੜੇ 'ਤੇ ਸਵਾਰ ਹੋ ਗਿਆ। ਅੰਦਰਲੇ ਇਸ ਉਬਾਲ ਦੇ ਫਲਸਰੂਪ ਹੱਥ ਤਲਵਾਰ ਦੇ ਮੁੱਠੇ ਉੱਤੇ ਚਲਿਆ ਗਿਆ।

ਹੁਮਾਯੂੰ ਦੀ ਇਸ ਹਰਕਤ ਨੂੰ ਵੇਖ ਕੇ ਬੱਚਿਆਂ ਨੇ ਰੌਲਾ ਪਾ ਦਿੱਤਾ। ਰੌਲਾ-ਰੱਪਾ ਸੁਣ ਕੇ ਗੁਰੂ ਸਾਹਿਬ ਨੇ ਆਪਣਾ ਰੁਖ਼ ਹੁਮਾਯੂੰ ਵੱਲ ਕੀਤਾ ਅਤੇ ਮੁਸਕਰਾਉਂਦੇ ਹੋਏ ਬਚਨ ਕੀਤਾ—"ਭਲਿਆ! ਤੂੰ ਸ਼ੇਰ ਸ਼ਾਹ ਕੋਲੋਂ ਹਾਰ ਖਾ ਕੇ ਆ ਰਿਹਾ ਹੈਂ, ਉਸ ਵੇਲੇ ਤੇਰੀ ਇਹ ਦਿਲਾਵਰੀ ਕਿਥੇ ਸੀ ? ਦਰਵੇਸ਼ਾਂ ਉੱਤੇ ਹੱਥ ਉਠਾਉਣ ਦਾ ਸੰਕਲਪ ਕਰਨਾ ਕਿਥੋਂ ਦੀ ਸਿਆਣਪ ਹੋਈ ?" ਯਥਾਰਥ ਬਚਨ ਸੁਣ ਕੇ ਹੁਮਾਯੂੰ ਦੀ ਸਾਰੀ ਹਉਮੈ ਦੀ ਫੂਕ ਸਰਕ ਗਈ ਤੇ ਆਪਣੀ ਭੁੱਲ ਦਾ ਪਸ਼ਚਾਤਾਪ ਕੀਤਾ ਅਤੇ ਮਿਹਰ ਯਾਚਨਾ ਲਈ ਅਰਦਾਸ ਕੀਤੀ।

ਗੁਰੂ ਮਹਾਰਾਜ ਨੇ ਉਸਨੂੰ ਸੱਚ, ਧਰਮ 'ਤੇ ਡਟ ਕੇ ਪਹਿਰਾ ਦੇਣ ਅਤੇ ਨਿਆਂ ਦਾ ਪੱਲਾ ਫੜਨ ਦਾ ਉਪਦੇਸ਼ ਦਿੱਤਾ।

***ਪ੍ਰਸ਼ਨ :*** ਸ਼ਿਵ ਨਾਥ ਤਪੇ ਦਾ, ਗੁਰੂ-ਘਰ ਨਾਲ ਈਰਖਾ ਕਰਨ ਦਾ ਜੋ ਹਸ਼ਰ ਹੋਇਆ, ਉਸ ਦੀ ਵਿਥਿਆ ਬਿਆਨ ਕਰੋ।

***ਉੱਤਰ :*** ਖਡੂਰ ਵਿਚ ਜੋਗੀਆਂ ਦਾ ਇਕ ਮਠ ਸੀ। ਇਥੇ ਸ਼ਿਵ ਨਾਥ ਨਾਮੀ ਇਕ ਕੰਨ-ਪਾਟਾ ਜੋਗੀ ਰਹਿੰਦਾ ਸੀ। ਸਤਿਗੁਰ ਪਾਤਿਸ਼ਾਹ ਜੀ ਦੇ ਦਰਬਾਰ ਵਿਚ ਨਾਮ-ਬਾਣੀ ਦਾ ਨਿਰੰਤਰ ਪ੍ਰਵਾਹ ਚੱਲਦਾ ਰਹਿੰਦਾ ਸੀ। ਲੋਕੀ ਸਤਿਸੰਗ ਦੀ ਬਰਕਤ ਨਾਲ ਪ੍ਰਸੰਨ ਰਹਿੰਦੇ ਸਨ। ਆਪਣੀ ਦਸਾਂ ਨਹੁੰਆਂ ਦੀ ਕਾਰ ਕਰਦਿਆਂ ਬਾਣੀ ਪੜ੍ਹਦੇ ਰਹਿੰਦੇ, ਇਕ ਦੂਜੇ ਨਾਲ ਮਿੱਠਾ ਬੋਲਦੇ, ਦੁਖ-ਸੁਖ ਵਿਚ ਇਕ ਦੂਜੇ ਦਾ ਹੱਥ ਵਟਾਂਦੇ। ਏਸੇ ਤਰ੍ਹਾਂ ਸਾਰੇ ਸੁਖੀ ਵੱਸਦੇ ਸਨ।

ਸਤਿਸੰਗ ਕਾਰਨ ਲੋਕਾਂ ਉੱਤੇ ਪਰਮਾਰਥ ਦਾ ਗੂਹੜਾ ਪ੍ਰਭਾਵ ਸੀ। ਸ਼ਿਵ ਨਾਥ ਜੋਗੀ ਦੀ ਇਲਾਕੇ ਵਿਚ ਕੋਈ ਜ਼ਿਆਦਾ ਪੁਛ-ਪ੍ਰਤੀਤ ਨਹੀਂ ਸੀ, ਪਰ ਫਿਰ ਵੀ ਰਿਧੀ-ਸਿਧੀ ਦਾ ਝਾਂਸਾ ਦੇ ਕੇ ਪਿੰਡ ਦੇ ਕੁਝ ਗ਼ਰਜ਼-ਗ੍ਰਸਤ ਬੰਦਿਆਂ ਨੂੰ ਇਸ ਨੇ ਆਪਣੇ ਮਗਰ ਲਾਇਆ ਹੋਇਆ ਸੀ।

ਇਕ ਸਾਲ, ਭਾਵੀ ਪਰਮੇਸ਼ਰ ਦੀ, ਏਵੇਂ ਹੋਈ ਕਿ ਬੜੀ ਔੜ ਲੱਗੀ। ਸਾਰਾ ਸਾਵਣ ਬਾਰਸ਼ ਤੋਂ ਖ਼ਾਲੀ ਲੰਘ ਗਿਆ। ਫ਼ਸਲਾਂ ਕੁਮਲਾ ਗਈਆਂ। ਲੋਕ ਘਬਰਾ ਉਠੇ। ਲੋਕੀ ਸਤਿਗੁਰਾਂ ਪਾਸ ਆਏ ਤੇ ਮੀਂਹ ਪਾਉਣ ਲਈ ਬੇਨਤੀ ਕੀਤੀ।

ਸਤਿਗੁਰਾਂ ਬਚਨ ਕੀਤਾ :

> "ਸੰਸਾਰ ਦਾ ਕਰਤਾ ਜਗਤ-ਪਿਤਾ ਪਰਮਾਤਮਾ ਹੈ। ਆਪਣੇ ਬੱਚਿਆਂ ਦੀ ਸਾਰ-ਸੰਭਾਲ ਉਹ ਆਪ ਕਰਦਾ ਹੈ ਅਤੇ ਸਰਬੱਤ ਜੀਵਾਂ ਨੂੰ ਰੋਜ਼ੀ ਦੇਂਦਾ ਹੈ। ਉਹ ਸੁਜਾਨ ਹੈ, ਭਲੀ ਪ੍ਰਕਾਰ ਜਾਣਦਾ ਹੈ ਕਿ ਬੱਚਿਆਂ ਨੂੰ ਕਿਹੜੀ ਵਸਤੂ ਦੇਣੀ ਹੈ ਅਤੇ ਕਿਹੜੇ ਵੇਲੇ ਦੇਣੀ ਹੈ। ਉਹ ਰਾਜ਼ਕ ਵੀ ਹੈ ਤੇ ਰਹੀਮ ਵੀ। ਪਰਮੇਸ਼ਰ ਜਿਹੜੇ ਹਾਲ ਰੱਖੇ, ਉਸ ਦੀ ਰਜ਼ਾ ਵਿਚ ਰਾਜ਼ੀ ਰਹਿਣਾ ਬਣਦਾ ਹੈ। ਉਸ ਦੇ ਅੱਗੇ ਰਹਿਮ ਦੀ ਅਰਦਾਸ ਹੀ ਕੀਤੀ ਜਾ ਸਕਦੀ ਹੈ, ਸੋ ਸੰਗਤਾਂ ਵਿਚ ਨਿਤਾ-ਪ੍ਰਤਿ ਸਰਬੱਤ ਦੇ ਭਲੇ ਲਈ ਅਰਦਾਸ ਕੀਤੀ ਜਾਂਦੀ ਹੈ।"

ਲੋਕੀ ਅੰਦਰੋਂ ਸਮਝਦੇ ਸਨ ਕਿ ਸਤਿਗੁਰਾਂ ਦੇ ਅੰਮ੍ਰਿਤ ਬਚਨ ਸਤ ਹਨ, ਪਰ ਉਹਨਾਂ ਦੇ ਸਾਹਮਣੇ ਉਹਨਾਂ ਦੀ ਗ਼ਰਜ਼ ਸੀ ਅਤੇ ਉਹਨਾਂ ਦੀ ਤਸੱਲੀ ਤਾਂ ਹੀ ਹੋ ਸਕਦੀ ਸੀ, ਜੇ ਮੀਂਹ ਪਵੇ।

ਬ੍ਰਹਮ ਗਿਆਨ ਦੇ ਬਚਨ ਮਨੁੱਖ 'ਤੇ ਓਦੋਂ ਅਸਰ ਕਰਦੇ ਹਨ, ਜਦੋਂ ਅੰਦਰ ਅਧਿਆਤਮਕ ਭੁੱਖ ਹੋਵੇ, ਪਰ ਇਹ ਭੁੱਖ ਵਿਰਲੇ ਟਾਵੇਂ ਵਡਭਾਗੇ ਮਨੁੱਖਾਂ ਅੰਦਰ ਹੀ ਉਪਜਦੀ ਹੈ। ਵਧੇਰੇ ਮਨੁੱਖ ਆਪਣੀਆਂ ਲੋੜਾਂ-ਥੋੜਾਂ ਦੀ ਪੂਰਤੀ ਲਈ ਪਾਠ-ਪੂਜਾ ਕਰਦੇ ਹਨ। ਉਹਨਾਂ ਲਈ ਪਰਮਾਤਮਾ ਓਨੀ ਦੇਰ ਤਕ ਹੀ ਸ਼ਕਤੀਮਾਨ ਹੈ, ਜਿੰਨੀ ਦੇਰ ਤਕ ਉਹਨਾਂ ਦੀਆਂ ਗ਼ਰਜ਼ਾਂ ਪੂਰੀਆਂ ਹੁੰਦੀਆਂ ਰਹਿਣ। ਇਹ ਜਗਿਆਸਾ ਨਹੀਂ।

**ਕੋਟਿ ਮਧੇ ਕੋ ਵਿਰਲਾ ਸੇਵਕੁ ਹੋਰਿ ਸਗਲੇ ਬਿਉਹਾਰੀ ॥੧॥ਰਹਾਉ॥**

*(ਗੂਜਰੀ ਮ: ੫, ਪੰਨਾ ੪੯੫)*

ਸੋ, ਗ਼ਰਜ਼-ਮਾਰੇ ਕੁਝ ਲੋਕ ਨਾਥ ਦੇ ਢਹੇ ਚੜ੍ਹ ਗਏ। ਉਹਨਾਂ ਧੁੰਮਾਅ ਦਿੱਤਾ ਕਿ ਨਾਥ ਜੀ ਬਰਖਾ ਕਰਾ ਸਕਦੇ ਹਨ, ਪਰ ਇਕ ਸ਼ਰਤ 'ਤੇ, ਜੇਕਰ ਇਹ ਗ੍ਰਿਹਸਤੀ ਸਾਧੂ, ਜੋ ਗੁਰੂ ਬਣਿਆ ਬੈਠਾ ਹੈ, ਇਥੋਂ ਕੂਚ ਕਰ ਜਾਵੇ। ਉਹਨਾਂ ਕਿਹਾ ਕਿ ਇੰਦਰ ਦੇਵਤੇ ਨੂੰ ਖ਼ੁਸ਼ ਕਰਨ ਲਈ ਇਹ ਇੱਕੋ ਇਕ ਹੀਲਾ ਹੈ। ਕਹਾਵਤ ਪ੍ਰਸਿੱਧ ਹੈ, "ਗੌਂ ਭੁਨਾਵੈ ਜੌਂ ਭਾਵੇਂ ਗਿੱਲੇ ਹੀ ਹੋਣ।" ਮੀਂਹ ਲਈ ਵਿਆਕੁਲ ਹੋਏ ਲੋਕ ਨਾਥ ਦੇ ਝਾਂਸੇ ਵਿਚ ਆ ਗਏ ਆ ਕੇ ਗੁਰੂ ਜੀ ਪਾਸ ਮੀਂਹ ਪਾਣ ਦੀ ਆਪਣੀ ਮੰਗ ਦੁਹਰਾਈ। ਗੁਰੂ ਜੀ ਨੇ ਫਿਰ ਪਹਿਲੇ ਵਾਂਗ ਉਪਦੇਸ਼ ਦਿੱਤਾ।

ਵਿੱਚੋਂ ਕੁਝ ਆਪ-ਹੁਦਰੇ ਬੰਦੇ ਬੋਲ ਉਠੇ :

"ਜੇ ਤੁਹਾਥੋਂ ਮੀਂਹ ਨਹੀਂ ਪੈਂਦਾ ਤਾਂ ਅਸੀਂ ਕਿਸੇ ਹੋਰ ਦਾ ਆਸਰਾ ਲਈਏ ?"

"ਮੀਂਹ ਪਾਣਾ ਪਰਮੇਸ਼ਰ ਦੇ ਹੱਥ ਹੈ, ਉਸ ਦਾ ਹੀ ਆਸਰਾ ਲੈਣਾ ਬਣਦਾ ਹੈ।"

"ਹੀਲੇ-ਵਸੀਲੇ ਵੀ ਤਾਂ ਪਰਮੇਸ਼ਰ ਨੇ ਬਣਾਏ ਹੋਏ ਹਨ। ਨਾਥ ਜੀ ਮੀਂਹ ਪਾਉਣ ਲਈ ਮੰਨ ਗਏ ਹਨ, ਪਰ...।"

"ਹਾਂ ਦੱਸੋ, ਅੜਚਨ ਫਿਰ ਕਾਹਦੀ ਹੈ ?"

"ਨਾਥ ਜੀ ਆਖਦੇ ਹਨ ਕਿ ਇਕ ਗ੍ਰਿਹਸਤੀ ਦੇ ਗੁਰੂ ਅਖਵਾਉਣ ਕਾਰਨ ਇੰਦਰ ਦੇਵਤਾ ਰੁੱਸਿਆ ਹੋਇਆ ਹੈ। ਨਾਥ ਜੀ ਨੇ ਇੰਦਰ ਦੇਵਤੇ ਨੂੰ ਮਨਾਉਣ ਦਾ ਭਰੋਸਾ ਦਿਵਾਇਆ ਹੈ, ਪਰ ਉਹਦੀ ਸ਼ਰਤ ਹੈ ਕਿ ਆਪ ਪਿੰਡ ਛੱਡ ਜਾਓ।"

**ਸਤਿਗੁਰੁ ਸਭਨਾ ਦਾ ਭਲਾ ਮਨਾਇਦਾ... ॥੨॥(੫)**

*(ਗਉੜੀ ਕੀ ਵਾਰ, ਪੰਨਾ ੩੦੨)*

ਧੀਰਜ ਦੇ ਪੁੰਜ ਸਤਿਗੁਰੂ ਜੀ ਮਿਹਰ ਵਿਚ ਬੋਲੇ :

"ਭਾਈ! ਜੇ ਸਾਡੇ ਇਥੋਂ ਜਾਣ ਨਾਲ ਤੁਹਾਡਾ ਭਲਾ ਹੁੰਦਾ ਹੈ ਤਾਂ ਸਾਨੂੰ ਕੀ ਉਜ਼ਰ ਹੋ ਸਕਦਾ ਹੈ, ਅਸੀਂ ਤਾਂ ਸਦਾ ਤੁਹਾਡਾ ਭਲਾ ਹੀ ਲੋੜਦੇ ਹਾਂ।"

ਸਿਆਣੇ ਸੋਝੀ ਵਾਲੇ ਬੰਦੇ ਅੰਦਰੋਂ ਬੜੇ ਸ਼ਰਮ ਮਹਿਸੂਸ ਕਰਦੇ ਸਨ, ਪਰ ਆਪ-ਹੁਦਰੇ ਮੁਲਖੱਈਏ ਦੀ ਰੁਚੀ ਅੱਗੇ ਉਹਨਾਂ ਦੀ ਕੁਝ ਪੇਸ਼ ਨਾ ਗਈ।

ਸਤਿਗੁਰਾਂ ਨੇ ਤਤਕਾਲ ਸਿੱਖ-ਸੰਗਤਾਂ ਨੂੰ ਕੂਚ ਕਰਨ ਦਾ ਹੁਕਮ ਦਿੱਤਾ। ਸਿੱਖ-ਸੰਗਤਾਂ ਨੇ ਹੁਕਮ ਅੱਗੇ ਸਿਰ ਨਿਵਾ ਕੇ ਬੇਨਤੀ ਕੀਤੀ :

"ਪਾਤਿਸ਼ਾਹ! ਕਿਧਰ ਨੂੰ ਜਾਣ ਦਾ ਹੁਕਮ ਹੈ?"

"ਜਿਥੇ ਪਰਮੇਸ਼ਰ ਲੈ ਜਾਏ।"

ਸਤਿਗੁਰੂ ਜੀ ਸੰਗਤਾਂ ਸਮੇਤ ਏਥੋਂ ਚੱਲ ਪਏ ਤੇ ਖਾਨ ਰਜਾਦੇ ਦੀ ਜੂਹ ਨੂੰ ਜਾ ਭਾਗ ਲਾਇਆ। ਓਥੇ ਨਾਮ ਬਾਣੀ ਦੇ ਪ੍ਰਵਾਹ ਦੀ ਤੁਫ਼ੈਲ ਗਹਿਮਾ ਗਹਿਮ ਹੋ ਗਈ।

**ਜਿਉ ਜਿਉ ਤੇਰਾ ਹੁਕਮੁ ਤਿਵੈ ਤਿਉ ਹੋਵਣਾ॥**
**ਜਹ ਜਹ ਰਖਹਿ ਆਪਿ ਤਹ ਜਾਇ ਖੜੋਵਣਾ॥੧੮॥**

*(ਗੂਜਰੀ ਕੀ ਵਾਰ, ਪੰਨਾ ੫੨੩)*

ਮਿਹਰਾਂ ਦੇ ਸਾਗਰ ਸਤਿਗੁਰੂ ਜੀ ਤਾਂ ਚਲੇ ਗਏ, ਪਰ ਫਿਰ ਵੀ ਵਰਖਾ ਕਈ ਦਿਨ ਨਾ ਪਈ। ਲੋਕੀ ਜਾ ਨਾਥ ਦੇ ਦੁਆਲੇ ਹੋਏ। ਨਾਥ ਨੇ ਬੜੇ ਜੋਗ-ਸਾਧਨ ਕੀਤੇ, ਤੰਤਰ-ਮੰਤਰ ਪੜ੍ਹੇ, ਪਰ ਬਣਿਆ ਕੁਝ ਨਾ। ਲੋਕਾਂ ਦੇ ਸਬਰ ਦਾ ਪਿਆਲਾ ਭਰ ਗਿਆ। ਉਹ ਕਾਹਲੇ ਪੈ ਗਏ ਤੇ ਜਾ ਕੇ ਲੱਗੇ ਨਾਥ ਨੂੰ ਬੋਲ-

ਕੁਬੋਲ ਬੋਲਣ। ਬਹੁਤ ਲੋਕ ਇਕੱਠੇ ਹੋ ਗਏ। ਜੋਗੀ ਦੇ ਭਾ ਦੀ ਬਣ ਗਈ।

ਭੂਤਰੇ ਲੋਕਾਂ ਕੋਲੋਂ ਰੱਬ ਰੱਖੇ! ਲੱਗੇ ਨਾਥ ਦੀ ਲਾਹ-ਪਾਹ ਕਰਨ। ਨਾਥ ਜੇ ਸੋਝੀ ਵਾਲਾ ਹੁੰਦਾ ਤਾਂ ਆਪਣੀ ਬੇਵਸੀ ਦਾ ਕੋਈ ਬਹਾਨਾ ਲਾ ਕੇ ਖਹਿੜਾ ਛੁਡਾ ਲੈਂਦਾ, ਪਰ ਗੁਰੂ ਜੀ ਦੀ ਅਵੱਗਿਆ ਦਾ ਭਾਗੀ ਹੋਣ ਕਾਰਨ ਮੱਤ ਫਿਰ ਗਈ ਸੀ। ਅੱਗੋਂ ਛਿੱਥਾ ਪੈ ਗਿਆ। ਲੱਗਾ ਸਰਾਪ ਦੀਆਂ ਧਮਕੀਆਂ ਦੇਣ। ਲੋਕੀ ਹੋਰ ਗ਼ੁੱਸੇ ਵਿਚ ਆ ਗਏ ਤੇ ਨਾਥ ਨੂੰ ਮਾਰਨ ਕੁੱਟਣ ਲੱਗ ਪਏ।

ਏਧਰੋਂ ਸ੍ਰੀ ਅਮਰਦਾਸ ਜੀ ਗੁਰੂ-ਦਰਸ਼ਨ ਦੀ ਸਿਕ ਵਿਚ ਉਲਸਾਏ ਹੋਏ ਬਾਸਰਕੇ ਤੋਂ ਖਡੂਰ ਸਾਹਿਬ ਆਏ। ਆ ਕੇ ਸਾਰੇ ਸੁੰਞ ਵਰਤੀ ਹੋਈ ਦੇਖੀ। ਪੁੱਛ-ਗਿੱਛ ਕਰਨ 'ਤੇ ਸਾਰੀ ਘਟਨਾ ਦਾ ਪਤਾ ਲੱਗਾ। ਕਿਸੇ ਨੇ ਆ ਦੱਸਿਆ ਕਿ ਲੋਕੀ ਨਾਥ ਦੇ ਦੁਆਲੇ ਹੋਏ ਉਸ ਦੀ ਮਾਰ-ਕੁਟਾਈ ਕਰ ਰਹੇ ਹਨ। ਸ੍ਰੀ ਅਮਰਦਾਸ ਜੀ ਵੀ ਉਥੇ ਜਾ ਪਹੁੰਚੇ। ਦੇਖਿਆ ਤਾਂ ਨਾਥ ਪ੍ਰਾਣ ਛੱਡ ਚੁੱਕਾ ਸੀ।

ਸ੍ਰੀ ਅਮਰਦਾਸ ਜੀ ਨੇ ਲੋਕਾਂ ਨੂੰ ਸੰਬੋਧਨ ਕਰਦਿਆਂ ਕਿਹਾ:

> "ਇਹ ਵਤੀਰਾ ਠੀਕ ਨਹੀਂ। ਤੁਸਾਂ ਗੁਰੂ ਪਾਤਿਸ਼ਾਹ ਦੇ ਉੱਤਮ ਉਪਦੇਸ਼ ਦੀ ਪਰਵਾਹ ਨਾ ਕਰਦਿਆਂ ਹੋਇਆਂ, ਪਰਮੇਸ਼ਰ ਦੀ ਟੇਕ ਛੱਡ ਕੇ ਅਲਪੱਗ ਬੰਦੇ ਦੀ ਟੇਕ ਪਕੜੀ। ਇਹ ਇਕ ਵੱਡੀ ਭੁੱਲ ਕੀਤੀ। ਫਿਰ ਇਸ ਈਰਖਾਲੂ ਨਾਥ ਦੇ ਸਿੱਖੇ-ਸਿਖਾਏ ਸਰਬੱਤ ਦਾ ਭਲਾ ਚਾਹੁਣ ਵਾਲੇ ਗੁਰੂ ਪਾਤਿਸ਼ਾਹ ਜੀ ਤੋਂ ਬੇਮੁਖ ਹੋਏ, ਇਕ ਹੋਰ ਗ਼ਲਤੀ ਕੀਤੀ। ਹੁਣ ਇਸ ਨਾਥ ਦੀ ਹੱਤਿਆ ਕੀਤੀ ਹੈ, ਇਹ ਤੁਹਾਡੀ ਤੀਜੀ ਭੁੱਲ ਹੈ। ਇਹ ਸਭ ਕੁਝ ਪਰਮੇਸ਼ਰ ਤੋਂ ਬੇਮੁਖ ਹੋਣ ਦਾ ਸਿੱਟਾ ਹੈ। ਪਰਮੇਸ਼ਰ ਤੋਂ ਬੇਮੁਖ ਹੋਇਆਂ ਸੁਖ ਕਿਥੇ? ਇਹ ਖ਼ੁਆਰੀ ਦਾ ਰਸਤਾ ਹੈ। ਇਸ ਤੋਂ ਜਿੰਨੀ ਛੇਤੀ ਮੁੜ ਪਵੋ, ਓਨਾ ਚੰਗਾ ਹੈ।"

ਲੋਕਾਂ ਦੇ ਤਪੇ ਵਿਰੁੱਧ ਰੋਹ ਦਾ ਇਕ ਕਾਰਨ ਇਹ ਸੀ ਕਿ ਉਸ ਨੇ ਅਣਹੋਂਦੀ ਸ਼ਕਤੀ ਦੀ ਸ਼ੇਖੀ ਮਾਰ ਕੇ ਉਹਨਾਂ ਨੂੰ ਧੋਖਾ ਦਿੱਤਾ ਸੀ ਅਤੇ ਇਸ ਤੋਂ ਇਲਾਵਾ 'ਨਾਲੇ ਚੋਰ ਨਾਲੇ ਚਤਰ' ਅੱਗੋਂ ਆਕੜਦਾ ਸੀ। ਪਰ ਜ਼ਿਆਦਾ ਖ਼ਫ਼ਾ ਉਹ ਇਸ ਗੱਲ ਕਰਕੇ ਸਨ ਕਿ ਨਾਥ ਨੇ ਉਹਨਾਂ ਨੂੰ ਗੁਰੂ ਤੋਂ ਬੇਮੁਖ ਕੀਤਾ ਸੀ। ਹੁਣ ਸ੍ਰੀ ਅਮਰਦਾਸ ਜੀ ਦੇ ਅਮੋਲਕ ਬਚਨ ਸੁਣ ਕੇ ਸਾਰੇ ਆਪਣੀ ਕਰਨੀ 'ਤੇ ਬੜੇ ਪਰੇਸ਼ਾਨ ਹੋਏ ਤੇ ਆਪਣੀ ਭੁੱਲ ਮੰਨ ਕੇ ਲੱਗੇ ਪਸ਼ਚਾਤਾਪ ਕਰਨ।

ਸ੍ਰੀ ਅਮਰਦਾਸ ਜੀ ਨੇ ਅਨੁਭਵ ਕੀਤਾ ਕਿ ਭੋਲੇ ਲੋਕੀਂ ਨਾਥ ਦੀ ਚੁੱਕ-ਚੁਕਾਈ ਕਾਰਨ ਅਤੇ ਆਪਣੀ ਗ਼ਰਜ਼ ਦੇ ਮਾਰੇ ਹੋਏ ਔਝੜੇ ਪਏ ਸਨ ਤੇ ਹੁਣ ਆਪਣੀ ਕਰਨੀ ਕਰਕੇ ਮਨੋਂ ਦੁਖੀ ਹਨ।

ਤਰਸ ਦੀ ਮੂਰਤੀ ਤੇ ਪਰਉਪਕਾਰ ਦੇ ਪੁਤਲੇ ਸ੍ਰੀ ਅਮਰਦਾਸ ਜੀ ਕਰੁਣਾ ਰਸ ਵਿਚ ਆ ਗਏ। ਜਾਤਾ ਕਿ ਇਹਨਾਂ ਬਪੁੜਿਆਂ ਦੇ ਵੱਸ ਦੀ ਗੱਲ ਨਹੀਂ। ਜਦੋਂ ਜੀਵਾਂ ਉੱਤੇ ਕਰੜਾ ਪਰਚਾ ਪੈਂਦਾ ਹੈ, ਹੋਣੀ ਵਰਤਦੀ ਹੈ, ਤਾਂ ਵੱਡੇ ਵੱਡੇ ਗਿਆਨਵਾਨ ਡੋਲ ਜਾਂਦੇ ਹਨ। ਭਾਣੇ ਵਿਚ ਕੋਈ ਵਿਰਲਾ ਵਡਭਾਗਾ ਹੀ ਆ ਸਕਦਾ ਹੈ। ਇਹ ਹਾਰੀ-ਸਾਰੀ ਦੇ ਵੱਸ ਦੀ ਖੇਡ ਨਹੀਂ।

ਬਚਨ ਕੀਤਾ :

"ਭਲਿਓ ਲੋਕੋ! ਤੁਸਾਂ 'ਗੁਰੂ' ਦੀ ਸਾਰ ਨਹੀਂ ਜਾਤੀ। ਸਤਿਗੁਰੂ ਅੰਤਰ-ਆਤਮੇ ਪਰਮੇਸ਼ਰ ਨਾਲ ਅਭੇਦ ਹੈ ਤੇ ਪਰਮੇਸ਼ਰ ਦੀਆਂ ਸਾਰੀਆਂ ਸ਼ਕਤੀਆਂ ਸਤਿਗੁਰੂ ਵਿਚ ਮੌਜੂਦ ਹਨ। ਗੁਰੂ ਦੀ ਵਡਿਆਈ ਇਹ ਹੈ ਕਿ ਉਹ ਆਪਣੀ ਮਹਾਨਤਾ ਦਰਸਾਉਣ ਲਈ ਇਹਨਾਂ ਸ਼ਕਤੀਆਂ ਨੂੰ ਨਹੀਂ ਵਰਤਦਾ।

"ਤੁਸੀਂ ਗੁਰੂ ਦੇ ਚਰਨਾਂ ਦਾ ਧਿਆਨ ਧਰੋ। ਆਓ! ਸਾਰੇ ਜੁੜ ਕੇ ਅਰਦਾਸ ਕਰੀਏ, ਗੁਰੂ ਮਿਹਰ ਸਦਕਾ ਤੁਹਾਡਾ ਕਾਰਜ ਰਾਸ ਹੋਵੇਗਾ ਤੇ ਅਵੱਸ਼ ਹੋਵੇਗਾ।"

ਇਹ ਬਚਨ ਬੋਲਦਿਆਂ ਸ੍ਰੀ ਅਮਰਦਾਸ ਜੀ ਦੇ ਚਿਹਰੇ 'ਤੇ ਨਿਰਾਲੀ ਭਾਅ ਆ ਗਈ। ਮਾਨੋ, ਰਿਧੀਆਂ-ਸਿਧੀਆਂ ਆਪ ਦੇ ਚਰਨਾਂ ਦੀ ਪਰਿਕਰਮਾ ਕਰਨ ਲੱਗੀਆਂ।

ਸਾਰਿਆਂ ਦੇ ਹੱਥ ਜੁੜ ਗਏ, ਨੈਣ ਮੁੰਦ ਗਏ, ਹਿਰਦੇ ਜੁੜ ਗਏ ਗੁਰੂ ਚਰਨਾਂ ਨਾਲ। ਅੱਗੇ ਅੱਗੇ ਸ੍ਰੀ ਅਮਰਦਾਸ ਜੀ ਉੱਚੀ ਧੁਨ ਵਿਚ "ਧੰਨ ਗੁਰੂ ਅੰਗਦ ਦੇਵ ਜੀ" ਬੋਲਦੇ ਤੇ ਪਿੱਛੇ ਸਾਰੇ ਲੋਕੀ। ਖਡੂਰ ਵਿਚ ਫਿਰ ਗੁਰੂ ਨਾਮ ਦੀ ਧੁਨਕਾਰ ਉਠੀ। ਵਾਯੂ-ਮੰਡਲ ਪਵਿੱਤਰ ਹੋ ਗਿਆ। ਪ੍ਰਭੂ ਦੀ ਮਿਹਰ ਹੋਈ, ਕੁਝ ਹੀ ਚਿਰ ਮਗਰੋਂ ਆਕਾਸ਼ 'ਤੇ ਬੱਦਲ ਚੜ੍ਹ ਆਏ ਤੇ ਸਾਰੇ ਜਲ ਥਲ ਹੋ ਗਿਆ।

**ਜਾਲਉ ਐਸੀ ਰੀਤਿ ਜਿਤੁ ਮੈ ਪਿਆਰਾ ਵੀਸਰੈ॥**
**ਨਾਨਕ ਸਾਈ ਭਲੀ ਪਰੀਤਿ ਜਿਤੁ ਸਾਹਿਬ ਸੇਤੀ ਪਤਿ ਰਹੈ॥੨॥(੧੦)**

*(ਵਡਹੰਸ ਕੀ ਵਾਰ, ਪੰਨਾ ੫੯੦)*

ਮੀਂਹ ਪੈਂਦਿਆਂ ਸਾਰ ਸਾਰੇ ਲੋਕ ਆਪੋ-ਆਪਣੇ ਘਰੀਂ ਚਲੇ ਗਏ। ਸ੍ਰੀ ਅਮਰਦਾਸ ਜੀ ਮੀਂਹ ਪੈਂਦੇ ਵਿਚ ਪੁੱਜ ਗਏ ਖਾਨ ਰਜਾਦੇ ਦੀ ਜੂਹ ਵਿਚ, ਜਿਥੇ ਗੁਰੂ ਜੀ ਬਿਰਾਜ ਰਹੇ ਸਨ। ਦੂਰੋਂ ਸ੍ਰੀ ਅਮਰਦਾਸ ਜੀ ਨੂੰ ਆਉਂਦਿਆਂ ਵੇਖ ਕੇ ਹਜ਼ੂਰ ਨੇ ਉਹਨਾਂ ਵੱਲ ਕੰਡ ਕਰ ਲਈ। ਸ੍ਰੀ ਅਮਰਦਾਸ ਜੀ ਦੂਜੇ ਪਾਸੇ ਨਮਸਕਾਰ ਕਰਨ ਲਈ ਵਧੇ, ਪਰ ਸਤਿਗੁਰੂ ਜੀ ਨੇ ਪਾਸਾ ਬਦਲ ਕੇ ਉਧਰ ਕੰਡ ਕਰ ਲਈ। ਸ੍ਰੀ ਅਮਰਦਾਸ ਜੀ ਸਮਝ ਗਏ ਕਿ ਉਹਨਾਂ ਕੋਲੋਂ ਕੋਈ ਅਵੱਗਿਆ ਹੋਈ ਹੈ। ਬੜੀ ਅਧੀਨਗੀ ਵਿਚ ਬੇਨਤੀ ਕੀਤੀ:

> "ਮੇਹਰਾਂ ਦੇ ਸਾਈਂ! ਸਾਡੇ ਔਗਣਾਂ ਦਾ ਲੇਖਾ ਨਾ ਕਰੋ! ਅਸੀਂ ਤਾਂ ਸਦਾ ਸਦਾ ਭੁੱਲਣਹਾਰ ਹਾਂ। ਆਪ ਜੀ ਸਦਾ ਬਖ਼ਸ਼ੰਦ ਹੋ। ਆਪਣੀ ਵਡਿਆਈ ਵਿਚ ਅਸਾਂ ਗੁਨਾਹਗਾਰਾਂ ਨੂੰ ਬਖ਼ਸ਼ੋ ਤੇ ਸੁਮੱਤ ਬਖ਼ਸ਼ੋ।"
>
> "ਪੁਰਖਾ! ਤੈਂ ਤੜ ਵਿਚ ਆ ਕੇ ਸ਼ਕਤੀ ਵਿਖਾਈ ਹੈ। ਇਹ ਸਿੱਖੀ ਮਾਰਗ ਨਹੀਂ। ਤੈਂ ਅਜ਼ਲੀ ਰਜ਼ਾ ਵਿਚ ਰਾਜ਼ੀ ਰਹਿਣ ਦੀ ਬਜਾਏ ਆਪਣਾ ਭਾਣਾ ਕੀਤਾ ਹੈ। ਇਹ ਪ੍ਰਭੂ-ਪ੍ਰਸੰਨਤਾ-ਪ੍ਰਾਪਤੀ ਦਾ ਕਰਮ ਨਹੀਂ। ਇਹ ਦੋਸ਼ ਹੈ, ਜੋ ਪ੍ਰਭੂ ਨੂੰ ਨਹੀਂ ਭਾਉਂਦਾ।"

**ਆਪਣਾ ਭਾਣਾ ਤੁਮ ਕਰਹੁ ਤਾ ਫਿਰਿ ਸਹ ਖੁਸੀ ਨ ਆਵਏ ॥**

*(ਆਸਾ ਮ: ੩ ਛੰਤੁ ਘਰੁ ੩, ਪੰਨਾ ੪੪੦)*

ਸ੍ਰੀ ਅਮਰਦਾਸ ਜੀ ਚਰਨਾਂ 'ਤੇ ਚੁਫ਼ਾਲ ਢਹਿ ਪਏ। ਬੇਨਤੀ ਕੀਤੀ:

> "ਪਾਤਿਸ਼ਾਹ! ਆਪ ਜੀ ਦਾ ਨਿਰਾਦਰ ਹੁੰਦਾ ਦੇਖ ਕੇ ਝੱਲਿਆ ਨਹੀਂ ਗਿਆ। ਅਸੀਂ ਥੋੜ-ਵਿਤੇ ਮਨੁੱਖ ਹਾਂ। ਦਾਤਾ! ਮੈਂ ਗੁਨਾਹਗਾਰ ਵਿਚ ਸ਼ਕਤੀ ਕਿਥੋਂ ਆਈ। ਸ਼ਕਤੀਆਂ ਦਾ ਭੰਡਾਰ ਆਪ ਜੀ ਦੇ ਨਾਮ ਵਿਚ ਹੈ ਤੇ ਇਹ ਕ੍ਰਿਸ਼ਮਾ ਤਾਂ ਆਪ ਜੀ ਦੇ ਨਾਮ ਦੀ ਬਰਕਤ ਨਾਲ ਵਰਤਿਆ ਹੈ। ਸਾਹਿਬ ਜੀਉ! ਸੇਵਕ 'ਤੇ ਮੇਹਰ ਕਰੋ! ਭਾਣੇ ਦੀ ਬਖ਼ਸ਼ਿਸ਼ ਕਰੋ!! ਸਦਾ ਰਜ਼ਾ ਵਿਚ ਰਾਜ਼ੀ ਰਹੀਏ!!!"

ਸਤਿਗੁਰੂ ਜੀ ਨੇ ਪਿਆਰ ਨਾਲ ਸਮਝਾਇਆ ਕਿ ਸ਼ਕਤੀਆਂ ਦਿਖਾਉਣ ਨਾਲ ਕਿਸੇ ਦਾ ਕੁਝ ਨਹੀਂ ਸੌਰਦਾ, ਪਰ ਦਿਖਾਉਣ ਵਾਲੇ ਦਾ ਆਪਣਾ ਨੁਕਸਾਨ ਹੁੰਦਾ ਹੈ, ਹਉਮੈ ਆ ਜਾਂਦੀ ਹੈ, ਬੰਧਨ ਪੈ ਜਾਂਦੇ ਹਨ। ਏਸ ਤਰ੍ਹਾਂ ਪ੍ਰਭੂ-ਸੁਆਮੀ

ਦੀ ਨਾਰਾਜ਼ਗੀ ਪੱਲੇ ਪੈਂਦੀ ਹੈ। ਗੁਰੂ ਨਾਨਕ ਦੇਵ ਜੀ ਨੇ ਰਜ਼ਾ ਦਾ ਮਾਰਗ ਦ੍ਰਿੜ ਕਰਾਇਆ ਹੈ:

**ਜੋ ਤੁਧੁ ਭਾਵੈ ਸਾਈ ਭਲੀ ਕਾਰ ॥**
**ਤੂ ਸਦਾ ਸਲਾਮਤਿ ਨਿਰੰਕਾਰ ॥੧੬॥**

ਕੁਝ ਚਿਰ ਮਗਰੋਂ ਪਿੰਡ ਵਾਲੇ ਲੋਕੀ ਵੀ ਇਕੱਠੇ ਹੋ ਕੇ ਪੁੱਜ ਗਏ। ਗਲ ਪੱਲੇ ਪਾ ਚਰਨਾਂ 'ਤੇ ਢਹਿ ਆਪਣੀ ਅਵੱਗਿਆ ਦੀ ਭੁੱਲ ਮੰਨੀ ਤੇ ਬਖ਼ਸ਼ਸ਼ ਲਈ ਜੋਦੜੀ ਕੀਤੀ।

ਸਤਿਗੁਰਾਂ ਨੇ ਸਾਰਿਆਂ ਨੂੰ ਭਾਣੇ ਦਾ ਮਾਰਗ ਦ੍ਰਿੜ ਕਰਾਇਆ ਤੇ ਬੜੇ ਵਜਦ ਵਿਚ ਸਲੋਕ ਗਾਇਆ:

**ਏਹ ਕਿਨੇਹੀ ਆਸਕੀ ਦੂਜੈ ਲਗੈ ਜਾਇ ॥**
**ਨਾਨਕ ਆਸਕੁ ਕਾਂਢੀਐ ਸਦ ਹੀ ਰਹੈ ਸਮਾਇ ॥**
**ਚੰਗੈ ਚੰਗਾ ਕਰਿ ਮੰਨੇ ਮੰਦੈ ਮੰਦਾ ਹੋਇ ॥**
**ਆਸਕੁ ਏਹੁ ਨ ਆਖੀਐ ਜਿ ਲੇਖੈ ਵਰਤੈ ਸੋਇ ॥੧॥**
**ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ ॥**
**ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ ॥੨॥**

*(ਸਲੋਕੁ ਮ: ੨, ਆਸਾ ਕੀ ਵਾਰ, ਪੰਨਾ ੪੭੪)*

ਸਾਰਿਆਂ ਨੇ ਹੁਕਮ ਅੱਗੇ ਸਿਰ ਨਿਵਾਇਆ। ਫਿਰ ਖਡੂਰ ਮੁੜਨ ਲਈ ਬੇਨਤੀ ਕੀਤੀ। ਦੀਨ ਦਿਆਲ ਸਤਿਗੁਰੂ ਜੀ ਨੇ ਪ੍ਰਵਾਨ ਕੀਤੀ, ਪਰ ਨਾਲ ਬਚਨ ਕੀਤਾ ਕਿ ਉਸ ਨਾਥ ਦੇ ਨਮਿਤ ਲੰਗਰ ਲਾਓ। ਗ਼ਰੀਬ-ਗ਼ੁਰਬੇ ਨੂੰ ਭੋਜਨ ਖੁਆਓ। ਉਸ ਦੀ ਆਤਮਿਕ ਕਲਿਆਣ ਹਿਤ ਅਰਦਾਸ ਕਰੋ।

***ਪ੍ਰਸ਼ਨ :*** ਪ੍ਰਤੱਗਿਆ ਲੈਣ ਆਏ ਸਿਧਾਂ ਦੀ, ਸ੍ਰੀ ਗੁਰੂ ਅੰਗਦ ਦੇਵ ਜੀ ਵੱਲੋਂ, ਨਿਸ਼ਾ ਕਿਵੇਂ ਕੀਤੀ ਗਈ?

***ਉੱਤਰ :*** ਗੋਰਖ ਆਪਣੀ ਸਿਧ-ਮੰਡਲੀ ਨਾਲ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਪ੍ਰਤੱਗਿਆ ਲੈਣ ਦੀ ਮਨਸ਼ਾ ਨਾਲ ਗੁਰੂ-ਦਰ ਆਇਆ। ਸਤਿਗੁਰੂ-ਹਜ਼ੂਰ ਨੇ ਆਦਰ ਨਾਲ ਸਭ ਨੂੰ ਬਿਠਾਇਆ।

ਸਿਧਾਂ ਨੇ ਪਊਂਦ-ਪਟ (ਸਭ ਤੋਂ ਪਹਿਲਾਂ) ਇਹ ਸਵਾਲ ਕੀਤਾ:

" 'ਨਾਨਕ' ਬਹੁਤ ਸ਼ਕਤੀਸ਼ਾਲੀ ਤਪਾ ਸੀ। ਸਭਨਾਂ ਨੇ ਉਸਦੀ ਸ਼ਕਤੀ

ਦਾ ਸਿੱਕਾ ਮੰਨਿਆ ਅਤੇ ਉਸ ਮੂਹਰੇ ਨਤ-ਮਸਤਕ ਹੋਏ। ਪਤਾ ਲੱਗਾ ਹੈ, ਉਸਨੇ ਆਪ ਜੀ ਅੱਗੇ ਝੁਕ ਕੇ ਪ੍ਰਣਾਮ ਕੀਤਾ ਸੀ। ਆਪ ਦੇ ਕਿਹੜੇ ਗੁਣਾਂ 'ਤੇ ਰੀਝ ਕੇ?"

ਸ੍ਰੀ ਗੁਰੂ ਅੰਗਦ ਦੇਵ ਜੀ ਵੈਰਾਗ ਵਿਚ ਆ ਗਏ। ਅੱਖਾਂ 'ਚੋਂ ਤ੍ਰਪ ਤ੍ਰਪ ਹੰਝੂ ਵਹਿ ਤੁਰੇ। ਬੜੀ ਧੀਮੀ ਜਿਹੀ ਆਵਾਜ਼ ਵਿਚ ਬਚਨ ਕੀਤਾ:

"ਜੋਗੀ-ਨਾਥ! ਕੋਈ ਪਿਤਾ ਜਦ ਆਪਣੇ ਗਰਦ-ਆਲੂਦਾ (ਧੂੜ ਵਿਚ ਲਿਬੜੇ) ਬੱਚੇ ਨੂੰ ਗਲੇ ਲਾਉਣ ਲਈ ਝੁਕ ਕੇ ਚੁੱਕੇ ਤਾਂ ਇਹ ਝੁਕਣਾ ਕਿਵੇਂ ਹੋਇਆ? ਇਸ ਕ੍ਰਿਆ ਨੂੰ ਤਾਂ ਨਿਰੋਲ ਬਖ਼ਸ਼ਸ਼ ਸਮਝਣਾ ਚਾਹੀਏ। ਨਾਥ ਜੀ! ਮੈਂ ਉਸਦਾ ਨਫ਼ਰ (ਸੇਵਕ) ਖ਼ਾਲੀ-ਭਾਂਡਾ ਸਾਂ। ਉਸ ਨੂੰ ਮੇਰੇ 'ਤੇ ਤਰਸ ਆ ਗਿਆ। ਉਸ ਮਿਹਰ ਕੀਤੀ, ਮੇਰੇ ਵਿਚ ਖ਼ੁਦ ਆ ਬੈਠਾ। ਇੰਜ ਇਹ ਮੈਨੂੰ ਉਸ ਦੀ ਦਾਤਿ ਪ੍ਰਾਪਤ ਹੋਈ—ਨਿਰੋਲ ਦਾਤਿ ਜੋ ਮੇਰੇ ਆਪਣੇ ਕਿਸੇ ਜਤਨ ਜਾਂ ਗੁਣ ਕਰਕੇ ਨਹੀਂ, ਬਲਕਿ ਨਿਰੋਲ ਬਖ਼ਸ਼ੀਸ਼ ਵਜੋਂ ਮਿਲੀ ਹੈ:

**ਏਹ ਕਿਨੇਹੀ ਦਾਤਿ, ਆਪਸ ਤੇ ਜੋ ਪਾਈਐ॥**
**ਨਾਨਕ, ਸਾ ਕਰਮਾਤਿ ਸਾਹਿਬ ਤੁਠੈ ਜੋ ਮਿਲੈ॥੧॥** *(ਪੰਨਾ ੪੭੪)*

***ਨੋਟ:*** ਇਸ ਵਾਰਤਾਲਾਪ ਤੋਂ ਮਗਰੋਂ ਗੋਰਖ ਨੇ ਜੋਗ-ਮਤ ਸੰਬੰਧੀ ਚਰਚਾ ਛੇੜੀ, ਜਿਸ ਦੇ ਉੱਤਰ ਵਿਚ ਸਤਿਗੁਰੂ ਹਜ਼ੂਰ ਨੇ ਗੁਰਮਤਿ-ਸਹਜ-ਜੋਗ ਦਾ ਖੁਲਾਸਾ ਵਿਸਥਾਰ ਸਹਿਤ ਕਰ ਦਿੱਤਾ।

ਸਿੱਧਾਂ ਦੀ ਪੂਰਨ ਤਸੱਲੀ ਹੋ ਗਈ ਕਿ 'ਵੱਡੇ ਸਾਹਿਬ' (ਸ੍ਰੀ ਗੁਰੂ ਨਾਨਕ ਦੇਵ ਜੀ) ਨੇ ਆਪਣੀ ਥਾਵੇਂ ਇਹ 'ਵੱਡਾ ਸਾਹਿਬ' (ਸ੍ਰੀ ਗੁਰੂ ਅੰਗਦ ਦੇਵ ਜੀ) ਹੀ ਥਾਪਿਆ ਹੈ।

***ਪ੍ਰਸ਼ਨ:*** ਮਾਤਾ ਖੀਵੀ ਜੀ ਬਾਰੇ ਤੁਸੀਂ ਕੀ ਕੁਝ ਜਾਣਦੇ ਹੋ?

***ਉੱਤਰ:*** (ਮਾਤਾ) ਖੀਵੀ ਜੀ ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਮਹਲ (ਸੁਪਤਨੀ) ਹੋਣ ਦਾ ਗੌਰਵ ਪ੍ਰਾਪਤ ਹੋਇਆ। ਉਹਨਾਂ ਲਈ ਹੋਰ ਗੌਰਵ ਦੀ ਗੱਲ ਇਹ ਸੀ ਕਿ ਉਹਨਾਂ ਨੂੰ ਗੁਰੂ ਕੇ ਲੰਗਰ ਦੀ ਮੁਖ ਸੇਵਾਦਾਰ ਹੋਣ ਦਾ ਮਾਣ ਪ੍ਰਾਪਤ ਹੋਇਆ। ਇਸ ਸੇਵਾ ਨੂੰ ਆਪ ਜੀ ਨੇ ਜਿਸ ਲਗਨ ਅਤੇ ਖ਼ੁਸ਼-ਅਸਲੂਬੀ ਨਾਲ

ਨਿਭਾਇਆ, ਉਸ ਸਦਕਾ ਉਹਨਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਬਾਣੀ (ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ) ਵਿਚ ਕੇਵਲ ਥਾਂ ਹੀ ਨਹੀਂ ਮਿਲਿਆ, ਸਗੋਂ 'ਨੇਕ ਜਨ' ਦੀ ਉਪਾਧੀ ਵੀ ਮਿਲੀ। ਆਪ ਜੀ ਦੀ ਸਰਪ੍ਰਸਤੀ (ਘਣੀ-ਛਾਂ) ਵਿਚ ਗੁਰੂ ਕੇ ਲੰਗਰ ਦਾ ਪ੍ਰਬੰਧ ਬੇ-ਮਿਸਾਲ ਸੀ।

ਗੁਰੂ ਕੇ ਲੰਗਰ ਵਿਚ ਮਾਤਾ ਖੀਵੀ ਜੀ ਦੀ ਸਰਪ੍ਰਸਤੀ ਹੇਠ ਲੋੜ-ਪੂਰਤੀ ਲਈ ਧਨ-ਦੌਲਤ, ਭੁੱਖ-ਨਿਵਿਰਤੀ ਲਈ ਘਿਉ ਵਾਲੀ ਖੀਰ ਅਤੇ ਆਤਮ-ਤ੍ਰਿਪਤੀ ਲਈ ਨਾਮ-ਅੰਮ੍ਰਿਤ-ਰਸ ਵੰਡੀਦਾ ਸੀ। ਹਰ ਕੋਈ ਹਰ ਪੱਖੋਂ ਗੁਰੂ-ਦਰ ਤੋਂ ਵਰੋਸਾਇਆ ਜਾਂਦਾ ਸੀ, ਜਿਸ ਦੇ ਫਲਸਰੂਪ ਸਿੱਖੀ ਪ੍ਰਫੁਲਤ ਅਤੇ ਬਲਵਾਨ ਹੋਈ।

***ਪ੍ਰਸ਼ਨ :*** ਸ੍ਰੀ ਗੁਰੂ ਅੰਗਦ ਦੇਵ ਜੀ ਦੇ ਲੰਗਰ ਵਿਚ ਕਿਹੜੇ ਕਿਹੜੇ ਪਦਾਰਥਾਂ ਦੇ ਵਰਤਾਏ ਜਾਣ ਦਾ ਵਰਣਨ ਮਿਲਦਾ ਹੈ ?

***ਉੱਤਰ :*** ਸ੍ਰੀ ਗੁਰੂ ਅੰਗਦ ਦੇਵ ਜੀ ਨੇ ਪ੍ਰਥਮ ਗੁਰਦੇਵ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਚੱਲੀ ਆ ਰਹੀ ਗੁਰੂ ਕੇ ਲੰਗਰ ਦੀ ਪ੍ਰਥਾ ਭਰਪੂਰ ਜਤਨ ਕਰ ਕੇ ਅੱਗੇ ਵਧਾਈ। ਗੁਰੂ-ਘਰ ਦੇ ਕੀਰਤਨੀਏ ਰਾਇ ਬਲਵੰਡ ਅਤੇ ਭਾਈ ਸਤਾ ਜੀ ਵੱਲੋਂ ਉਚਾਰਣ ਕੀਤੀ ਗਈ ਵਾਰ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਰਾਗ ਰਾਮਕਲੀ ਵਿਚ ਅੰਕਿਤ ਹੈ, ਮੁਤਾਬਕ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਲੰਗਰ ਵਿਚ ਹੇਠ ਲਿਖੇ ਪਦਾਰਥਾਂ ਦੇ ਵਰਤਾਏ ਜਾਣ ਦੀ ਮੁਸਤਨਿਦ (ਪ੍ਰਮਾਣੀਕ) ਗਵਾਹੀ ਮਿਲਦੀ ਹੈ :

(੧) ਜੀਵਾਤਮਾ ਲਈ ਹਰਿ ਨਾਮ ਭੋਜਨ;
(੨) ਲੋੜਵੰਦਾਂ ਲਈ ਧਨ-ਦੌਲਤ;
(੩) ਸਰੀਰ ਲਈ—(ੳ) ਘਿਆਲੀ ਖੀਰ, (ਅ) ਘਿਉ, ਮੈਦਾ, ਖੰਡ ਤੋਂ ਬਣੇ ਸੁਆਦਿਸ਼ਟ ਭੋਜਨ।

**ਲੰਗਰੁ ਚਲੈ ਗੁਰ ਸਬਦਿ ਹਰਿ ਤੋਟਿ ਨ ਆਵੀ ਖਟੀਐ ॥੨॥**

*(ਪੰਨਾ ੯੬੭)*

**ਲੰਗਰਿ ਦਉਲਤਿ ਵੰਡੀਐ ਰਸੁ ਅੰਮ੍ਰਿਤੁ ਖੀਰਿ ਘਿਆਲੀ ॥੩॥**

*(ਪੰਨਾ ੯੬੭)*

**ਨਿਤ ਰਸੋਈ ਤੇਰੀਐ ਘਿਉ ਮੈਦਾ ਖਾਣੁ ॥੬॥** *(ਪੰਨਾ ੯੬੮)*

ਕਈ ਇਤਿਹਾਸਕਾਰਾਂ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਲੰਗਰ ਵਿਚ ਮਾਸ ਵਰਤਾਏ ਜਾਣ ਦੀ ਗੱਲ ਲਿਖੀ ਹੈ, ਜੋ ਕਿਸੇ ਮਾਸ ਦੇ ਚਸਕਾਲੂ ਸੱਜਣ ਦੀ ਕਪੋਲ-ਕਲਪਨਾ ਹੀ ਜਾਪਦੀ ਹੈ, ਕਿਉਂਕਿ ਇਸ ਦੀ ਤਸਦੀਕ ਉਪਰੋਕਤ ਬਾਣੀ ਤੋਂ ਨਹੀਂ ਹੁੰਦੀ। ਇਸ ਵਿਚ ਕੋਈ ਦੋ ਰਾਵਾਂ ਨਹੀਂ ਹੋ ਸਕਦੀਆਂ ਕਿ ਵੀਚਾਰ-ਅਧੀਨ ਮਾਮਲੇ ਸੰਬੰਧੀ ਗੁਰੂ ਸਾਹਿਬ ਦੇ ਸਮਕਾਲੀ ਅਤੇ ਹਜ਼ੂਰੀ ਕੀਰਤਨੀਆਂ ਦੀ ਗਵਾਹੀ ਸਭ ਤੋਂ ਵਧੇਰੇ ਭਰੋਸੇ-ਜੋਗ ਹੈ।

ਉਪਰੋਕਤ ਕਲਪਨਾ ਇਕ ਹੋਰ ਦ੍ਰਿਸ਼ਟੀਕੋਣ ਤੋਂ ਵੀ ਸਹੀ ਸਾਬਤ ਨਹੀਂ ਹੁੰਦੀ। ਇਸ ਪ੍ਰਸ਼ਨ ਦਾ ਕਿਸੇ ਪਾਸ ਕੋਈ ਯੋਗ ਉੱਤਰ ਨਹੀਂ ਕਿ ਗੁਰੂ ਕੇ ਲੰਗਰ ਵਿਚ ਕਿਸੇ ਵੇਲੇ ਪ੍ਰਚਲਤ ਮਾਸ ਦੀ ਵਰਤੋਂ ਕਿਸ ਨੇ, ਕਦੋਂ ਤੇ ਕਿਉਂ ਬੰਦ ਕਰਵਾਈ ?

***ਪ੍ਰਸ਼ਨ :*** ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਮੇਂ ਭਾਈ ਜੋਧ ਨਾਮ ਦੇ ਦੋ ਗੁਰਸਿੱਖ ਹੋਏ ਹਨ। ਇਤਿਹਾਸ ਅੰਦਰ ਵਰਣਤ ਉਹਨਾਂ ਦੇ ਜੀਵਨ-ਬਿਰਤਾਂਤ ਤੋਂ ਕੀ ਸਿੱਖਿਆ ਮਿਲਦੀ ਹੈ ?

***ਉੱਤਰ :*** **ਬਿਰਤਾਂਤ—ਭਾਈ ਜੋਧ** (ਪਹਿਲਾ)—ਇਤਿਹਾਸ ਵਿਚ ਇਕ ਭਾਈ ਜੋਧ ਜੀ ਬਾਰੇ ਇਹ ਬਿਰਤਾਂਤ ਆਉਂਦਾ ਹੈ ਕਿ ਉਹ ਨਾਮ-ਬਾਣੀ ਦੇ ਰਸੀਏ, ਕਰਨੀ ਕਮਾਈ ਵਾਲੇ ਗੁਰਸਿੱਖ ਸਨ।

ਇਕ ਦਿਨ ਅੰਮ੍ਰਿਤ ਵੇਲੇ ਜਦੋਂ ਉਹ ਇਕਾਂਤ ਵਿਚ ਬੈਠੇ ਰਸਿ-ਰਸਿ ਕੇ ਅੰਮ੍ਰਿਤ-ਬਾਣੀ ਦਾ ਪਾਠ ਕਰ ਰਹੇ ਸਨ, ਤਾਂ ਦੇਵ-ਨੇਤ ਨਾਲ ਉਧਰੋਂ ਲੰਘਦੇ ਭਾਈ ਲਹਣਾ ਜੀ ਦੇ ਕੰਨਾਂ ਵਿਚ ਰਸ-ਭਿੰਨੀ ਧੁਨੀ ਸੁਣਾਈ ਦਿੱਤੀ। ਬਦੋ-ਬਦੀ ਉਧਰ ਖਿੱਚੇ ਗਏ। ਉਹਨਾਂ ਦੇ ਨੂਰੀ ਦੀਦਾਰ ਕਰ ਕੇ ਅਤੇ ਉਹਨਾਂ ਦੀ ਰਸਨਾ ਤੋਂ ਅੰਮ੍ਰਿਤ-ਬਾਣੀ ਸ੍ਰਵਣ ਕਰ ਕੇ ਮੰਤ੍ਰ-ਮੁਗਧ ਹੋ ਗਏ। ਹਿਰਦਾ ਰਸ ਨਾਲ ਭਰ ਗਿਆ। ਗੁਰਬਾਣੀ ਦੀ ਧੁਨੀ ਅੰਦਰ ਗੂੰਜਣ ਲੱਗੀ। ਇਸ ਗਹਿਰੇ ਪ੍ਰਭਾਵ ਸਦਕਾ ਉਹਨਾਂ ਅੰਦਰ ਬਾਣੀ ਦੇ ਰਚਨਹਾਰ, ਸਤਿਗੁਰੂ ਨਾਨਕ ਦੇਵ ਜੀ ਦੇ ਦਰਸ਼ਨਾਂ ਦੀ ਸਿਕ ਪ੍ਰਬਲ ਹੋ ਗਈ।

**ਸਿੱਖਿਆ**—ਇਸ ਬਿਰਤਾਂਤ ਤੋਂ ਇਹ ਸਿੱਖਿਆ ਮਿਲਦੀ ਹੈ ਕਿ ਜਿਹੜਾ ਮਨੁੱਖ ਮਨ ਲਾ ਕੇ ਸ਼ਰਧਾ-ਭਾਵਨਾ ਨਾਲ ਗੁਰਬਾਣੀ ਪੜ੍ਹਦਾ ਹੈ, ਉਸ ਉੱਤੇ ਗੁਰਬਾਣੀ ਦੀ ਪਾਰਸ-ਕਲਾ ਵਰਤਦੀ ਹੈ, ਗੁਰਬਾਣੀ ਉਸ ਦੇ ਰਗੋ-ਰੇਸ਼ੇ ਵਿਚ

ਪ੍ਰਵੇਸ਼ ਕਰ ਜਾਂਦੀ ਹੈ, ਜਿਸ ਦੇ ਫਲਸਰੂਪ ਉਸ ਦੀ ਸ਼ਖ਼ਸੀਅਤ ਰਾਗਾਤਮਿਕ (ਰਸੀਲੀ) ਅਤੇ ਸੁਗੰਧਿਤ ਹੋ ਜਾਂਦੀ ਹੈ। ਉਸ ਦੇ ਨੂਰੀ ਦੀਦਾਰ ਕਰ ਕੇ ਅਤੇ ਉਸਦੀ ਮੁਬਾਰਿਕ ਰਸਨਾ ਤੋਂ ਬਾਣੀ ਸ੍ਰਵਣ ਕਰ ਕੇ ਸੁਣਨਹਾਰੇ ਦੇ ਮਨ ਉੱਤੇ ਗੁਰਬਾਣੀ ਦੀ ਅਮਿੱਟ ਛਾਪ ਲੱਗ ਜਾਂਦੀ ਹੈ। ਉਸਦਾ ਜੀਵਨ ਪਲਟ ਜਾਂਦਾ ਹੈ।

**ਭਾਈ ਜੋਧ** (ਦੂਜਾ)—ਦੂਜੇ ਭਾਈ ਜੋਧ ਜੀ ਬਾਰੇ ਇਤਿਹਾਸ ਵਿਚ ਵਰਣਨ ਆਉਂਦਾ ਹੈ ਕਿ ਉਹ ਬ੍ਰਾਹਮਣ ਜਾਤੀ ਨਾਲ ਸੰਬੰਧਿਤ ਸਨ। ਮਾਨਸਿਕ ਸ਼ਾਂਤੀ ਦੀ ਭਾਲ ਵਿਚ ਗੁਰੂ-ਦਰ ਆਉਣ ਦਾ ਸੁਭਾਗ ਪ੍ਰਾਪਤ ਹੋਇਆ। ਮਨ ਨੂੰ ਧੀਰਜ ਮਿਲਿਆ, ਸੋ ਏਥੇ ਹੀ ਟਿਕਣ ਦਾ ਮਨ ਬਣਾ ਲਿਆ। ਸੇਵਾ ਦਾ ਚਾਅ ਅਤੇ ਕੰਮ ਸੰਭਾਲਣ ਦੀ ਯੋਗਤਾ ਵੇਖ ਕੇ ਲੰਗਰ-ਪ੍ਰਬੰਧ ਦੀ ਮੁਖੀਆ ਮਾਤਾ ਖੀਵੀ ਜੀ ਨੇ ਲੰਗਰ ਦੀ ਸੇਵਾ ਵਿਚ ਲਾ ਦਿੱਤਾ। ਲਗਨ, ਇਮਾਨਦਾਰੀ ਅਤੇ ਨਿਪੁੰਨਤਾ ਨਾਲ ਸੇਵਾ ਨਿਭਾਏ ਜਾਣ ਸਦਕਾ ਮਾਤਾ ਜੀ ਦੀ ਪ੍ਰਸੰਨਤਾ ਦੇ ਪਾਤਰ ਬਣੇ।

ਆਪਣੇ ਜਾਤਿ-ਅਭਿਮਾਨ ਦੀ ਨਿਵਿਰਤੀ ਲਈ ਭਾਈ ਜੋਧ ਜੀ ਸੰਗਤਾਂ ਦੀ ਜੂਠ ਖਾ ਕੇ ਨਿਰਬਾਹ ਕਰਨ ਲੱਗੇ। ਜਦ ਇਸ ਗੱਲ ਬਾਰੇ ਮਾਤਾ ਖੀਵੀ ਜੀ ਨੂੰ ਪਤਾ ਲੱਗਾ ਤਾਂ ਆਪ ਜੀ ਨੇ ਮਾਮਲਾ ਸਤਿਗੁਰੂ ਹਜ਼ੂਰ ਜੀ ਦੇ ਪੇਸ਼ ਕੀਤਾ। ਸਤਿਗੁਰੂ-ਹਜ਼ੂਰ ਨੇ ਭਾਈ ਜੋਧ ਜੀ ਨੂੰ ਬੁਲਾ ਕੇ ਬਚਨ ਕੀਤਾ :

> "ਭਾਈ ਗੁਰਸਿੱਖਾ! ਜੂਠ ਖਾ ਕੇ ਜੀਵਨ-ਨਿਰਬਾਹ ਕਰਨਾ ਜਾਤਿ-ਅਭਿਮਾਨ ਦੀ ਨਿਵਿਰਤੀ ਕਰਨ ਦਾ ਦਰੁਸਤ ਤਰੀਕਾ ਨਹੀਂ। ਇਸ ਨਾਲ ਤਾਂ ਮਨ ਅੰਦਰ ਹੀਣਤਾ-ਭਾਵ ਪੈਦਾ ਹੋ ਜਾਂਦਾ ਹੈ। ਜਾਤਿ-ਅਭਿਮਾਨ ਨਿਵਿਰਤ ਕਰਨ ਦਾ ਸਹੀ ਤਰੀਕਾ ਇਹ ਹੈ ਕਿ ਗੁਰਬਾਣੀ ਤੋਂ ਸੇਧ ਲੈ ਕੇ ਨਿਮ੍ਰੀ-ਭੂਤ ਹੋ ਕੇ ਸਿੱਖ-ਸੰਗਤਾਂ ਦੀ ਸੇਵਾ ਕੀਤੀ ਜਾਏ।"

ਭਾਈ ਜੀ ਨੇ ਸਤਿਗੁਰੂ ਜੀ ਦੀ ਆਗਿਆ ਸਤਿ ਸਤਿ ਕਰ ਕੇ ਮੰਨ ਲਈ ਅਤੇ "ਸਫਲ ਸਫਲ ਭਈ ਸਫਲ ਜਾਤ੍ਰਾ" ਦੀ ਗੁਰ-ਅਸੀਸ ਦੇ ਪਾਤਰ ਬਣੇ।

**ਸਿੱਖਿਆ**—ਜੂਠ ਖਾਣ ਨਾਲ ਮਨ ਅੰਦਰ ਹੀਣਤਾ-ਭਾਵ ਪੈਦਾ ਹੁੰਦਾ ਹੈ। ਜਾਤਿ-ਅਭਿਮਾਨ ਦੂਰ ਕਰਨ ਦਾ ਸਹੀ ਰਾਹ ਇਹ ਹੈ ਕਿ ਗੁਰਬਾਣੀ ਤੋਂ ਸੇਧ ਲੈ ਕੇ, ਨਿਮ੍ਰੀ-ਭੂਤ ਹੋ ਕੇ ਸਿੱਖ ਸੰਗਤਾਂ ਦੀ ਸੇਵਾ ਕੀਤੀ ਜਾਏ।

***ਪ੍ਰਸ਼ਨ :*** ਭਾਈ ਜੀਵਾ ਜੀ ਨਾਲ ਸੰਬੰਧਿਤ ਇਤਿਹਾਸਕ ਸਾਖੀ ਤੋਂ ਕੀ ਸਿੱਖਿਆ ਮਿਲਦੀ ਹੈ ?

***ਉੱਤਰ :*** **ਸੰਖੇਪ-ਸਾਖੀ**—ਭਾਈ ਜੀਵਾ ਨਾਮ ਦਾ ਗੁਰਸਿੱਖ ਸ੍ਰੀ ਗੁਰੂ ਅੰਗਦ ਦੇਵ ਪਾਤਿਸ਼ਾਹ ਜੀ ਵਾਸਤੇ ਨਿਤਾਪ੍ਰਤਿ ਖਿਚੜੀ ਤਿਆਰ ਕਰ ਕੇ ਛਕਾਉਣ ਦੀ ਸੇਵਾ ਕਰਿਆ ਕਰਦਾ ਸੀ।

ਇਕ ਦਿਨ ਅੰਨ੍ਹੇਰੀ-ਤੂਫ਼ਾਨ ਏਨਾ ਝੁਲਿਆ ਕਿ ਥੰਮ੍ਹਣ ਵਿਚ ਹੀ ਨਾ ਆਵੇ। ਸੇਵਾ ਕਰ ਕੇ ਸਤਿਗੁਰੂ ਪਾਤਿਸ਼ਾਹ ਜੀ ਦੀ ਪ੍ਰਸੰਨਤਾ ਮਾਨਣ ਦੇ ਚਾਅ ਵਿਚ ਭਾਈ ਜੀਵਾ ਦਾ ਮਨ ਉਤਾਵਲਾ ਹੋ ਰਿਹਾ ਸੀ, ਪਰ ਅੰਨ੍ਹੇਰੀ ਕੋਈ ਵਾਹ ਨਹੀਂ ਸੀ ਚੱਲਣ ਦੇਂਦੀ। ਅੰਨ੍ਹੇਰੀ ਥੰਮੇ ਤਾਂ ਅੱਗ ਬਲੇ, ਤਾਂ ਜਾ ਕੇ ਖਿਚੜੀ ਤਿਆਰ ਹੋਵੇ। ਥੱਕ-ਹਾਰ ਕੇ ਸਤਿਗੁਰੂ ਜੀ ਦੇ ਚਰਨਾਂ ਵਿਚ ਜੋਦੜੀ ਕੀਤੀ :

> "ਪਾਤਿਸ਼ਾਹ ਜੀਓ ! ਆਪ ਜੀ ਕਲਾ ਵਰਤਾਓ ਜੁ ਅੰਨ੍ਹੇਰੀ ਥੰਮ੍ਹ ਜਾਏ ਅਤੇ ਦਾਸ ਨੂੰ ਆਪ ਜੀ ਦੀ ਸੇਵਾ ਦਾ ਸੁਭਾਗ ਪ੍ਰਾਪਤ ਹੋਵੇ।"

ਸਤਿਗੁਰੂ ਜੀ ਨੇ ਵਿਸਮਾਦੀ ਰੰਗ ਵਿਚ ਬਚਨ ਕੀਤਾ :

> "ਜੀਊਣ-ਜੋਗਿਆ ! ਅੰਨ੍ਹੇਰੀ ਪਰਮੇਸ਼ਰ ਦੇ ਹੁਕਮ ਵਿਚ ਚੱਲ ਰਹੀ ਹੈ। ਸਾਰੀ ਦੀ ਸਾਰੀ ਕੁਦਰਤਿ ਸਦੀਵ-ਕਾਲ ਉਸ ਕਾਦਰ-ਕਰੀਮ ਦੀ ਰਜ਼ਾਅ ਵਿਚ ਚੱਲਦੀ ਹੈ ਅਤੇ ਕੁਦਰਤਿ ਦਾ ਹਰੇਕ ਵਰਤਾਰਾ ਅਸਾਂ ਜੀਵਾਂ ਦੇ ਭਲੇ ਲਈ ਵਰਤਦਾ ਹੈ। ਪਰ ਜਿਹੜਾ ਵਰਤਾਰਾ ਸਾਡੀ ਨਿੱਜੀ ਮਰਜ਼ੀ ਦੇ ਅਨੁਸਾਰ ਨਹੀਂ ਹੁੰਦਾ, ਅਸੀਂ ਅਣਜਾਣ-ਪੁਣੇ ਵਿਚ ਉਸ ਪ੍ਰਤੀ ਕਿੰਤੂ ਕਰਦੇ ਹਾਂ। ਅਸੀਂ ਅਲਪੱਗ ਹਾਂ, ਪ੍ਰਭੂ ਸਰਬੱਗ ਹੈ। ਆਪਣੀ ਅਗਿਆਨਤਾ ਕਾਰਨ ਅਸੀਂ ਕਈ ਵਾਰੀ ਆਪਣੀ ਅਲਪੱਗ ਮਰਜ਼ੀ ਸਰਬੱਗ ਪ੍ਰਭੂ ਉੱਤੇ ਠੋਸਣਾ ਚਾਹੁੰਦੇ ਹਾਂ। ਇਹ ਤਾਂ ਉਸ ਨਾਲ ਸ਼ਰੀਕਾ ਕਰਨ ਵਾਲੀ ਗੱਲ ਹੋਈ, ਜੋ ਸਰਾਸਰ ਅਨੁਚਿਤ ਅਤੇ ਅਨਹੋਣੀ ਹੈ। ਸਾਡਾ ਸਭਨਾਂ ਜੀਵਾਂ ਦਾ ਮੂਲ-ਕਰਤੱਵ ਹੈ : ਸਰਬੱਗ ਪ੍ਰਭੂ ਦੀ ਰਜ਼ਾਅ ਨੂੰ ਸਿਰ-ਮੱਥੇ ਮੰਨ ਕੇ ਪ੍ਰਸੰਨ ਰਹੀਏ। ਜਿਹੜਾ ਜੀਵ ਪ੍ਰਭੂ ਦੀ ਰਜ਼ਾਅ ਵਿਚ ਰਾਜ਼ੀ ਰਹਿੰਦਾ ਹੈ, ਉਸ ਪਰ ਪ੍ਰਭੂ ਦੀ ਪ੍ਰਸੰਨਤਾ ਹੁੰਦੀ ਹੈ। ਓਹੀ ਪ੍ਰਭੂ ਦੀ ਦਰਗਾਹ ਵਿਚ ਪਰਵਾਨ ਪੈਂਦਾ ਹੈ।"

**ਸਿੱਖਿਆ—**

**ਹੁਕਮਿ ਰਜਾਈ ਜੋ ਚਲੈ ਸੋ ਪਵੈ ਖਜਾਨੈ॥**
**ਖੋਟੇ ਠਵਰ ਨ ਪਾਇਨੀ ਰਲੇ ਜੂਠਾਨੈ॥** *(ਪੰਨਾ ੪੨੧)*

***ਪ੍ਰਸ਼ਨ :*** ਗੁਰਮੁਖੀ ਲਿੱਪੀ ਬਾਰੇ ਤੁਸੀਂ ਕੀ ਕੁਝ ਜਾਣਦੇ ਹੋ ?

***ਉੱਤਰ :*** **ਲਿੱਪੀ**—ਲਿੱਪੀ ਤੋਂ ਭਾਵ ਹੈ :

"ਉਚਰਤ-ਭਾਸ਼ਾ ਨੂੰ ਲਿਖਤੀ-ਰੂਪ ਵਿਚ ਦਰਸਾਉਣ ਲਈ ਅਪਨਾਏ ਗਏ ਅੱਖਰਾਂ ਅਤੇ ਲਗਾਂ-ਮਾਤ੍ਰਾਂ ਦੇ ਸਰੂਪਾਂ ਦੀ ਬਣਤਰ, ਵਿਓਂਤਬੰਦੀ ਅਤੇ ਵਰਤੋਂ ਦਾ ਨੇਮ-ਬਧ ਪ੍ਰਬੰਧ।"

**ਗੁਰਮੁਖੀ ਲਿੱਪੀ**—ਗੁਰਮੁਖੀ ਲਿੱਪੀ ਤੋਂ ਭਾਵ ਹੈ :

"ਗੁਰੂ ਦੇ ਮੁਖ ਤੋਂ ਉਚਾਰਨ ਹੋਈ ਬਾਣੀ ਨੂੰ ਲਿਖਤੀ-ਰੂਪ ਦੇਣ ਲਈ ਅਪਨਾਈ ਗਈ ਲਿੱਪੀ।"

ਸ੍ਰੀ ਗੁਰੂ ਨਾਨਕ ਦੇਵ ਜੀ ਨੇ 'ਪਟੀ' ਸਮੇਤ ਬਹੁਤ ਸਾਰੀ ਬਾਣੀ ਉਚਾਰਣ ਕੀਤੀ। ਇਸ 'ਖਸਮ ਕੀ ਬਾਣੀ' ਦਾ ਲਿਖਤੀ-ਰੂਪ ਵੀ ਅਵੱਸ਼ ਤਿਆਰ ਕੀਤਾ/ਕਰਵਾਇਆ ਗਿਆ। ਇਹ ਸਮੱਗਰ ਬਾਣੀ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰੂ-ਗੱਦੀ 'ਤੇ ਉਪਸਥਿਤ ਹੋਣ ਸਮੇਂ 'ਪੋਥੀ' ਦੇ ਰੂਪ ਵਿਚ ਮਿਲੀ, ਜਿਸ ਦੀ ਗਵਾਹੀ ਜਨਮਸਾਖੀ ਤੋਂ ਮਿਲਦੀ ਹੈ। ਉਸ ਪੋਥੀ ਦੀ ਲਿੱਪੀ ਨਿਸਚਿਤ ਤੌਰ 'ਤੇ 'ਗੁਰਮੁਖੀ ਲਿੱਪੀ' ਹੀ ਕਹੀ ਜਾ ਸਕਦੀ ਹੈ।

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਰਚਨਾ, 'ਪਟੀ' ਵਿਚਲੇ ਅੱਖਰਾਂ ਦਾ ਕ੍ਰਮ ਵਰਤਮਾਨ ਗੁਰਮੁਖੀ ਲਿੱਪੀ ਦੀ ਪ੍ਰਚਲਤ ਵਰਣਮਾਲਾ ਦੀ ਵਿਓਂਤਬੰਦੀ ਨਾਲ ਪੂਰੀ ਤਰ੍ਹਾਂ ਨਾਲ ਮੇਲ ਨਹੀਂ ਖਾਂਦਾ।

ਉਪਰੋਕਤ ਤੱਥਾਂ ਦੀ ਰੌਸ਼ਨੀ ਵਿਚ ਭਾਸ਼ਾ-ਵਿਗਿਆਨੀਆਂ ਦਾ ਕਿਆਸ ਹੈ ਕਿ ਗੁਰਮੁਖੀ ਲਿੱਪੀ ਪਹਿਲਾਂ ਮੌਜੂਦ ਸੀ। ਸ੍ਰੀ ਗੁਰੂ ਅੰਗਦ ਦੇਵ ਜੀ ਨੇ ਉਸ ਸਮੇਂ ਦੀ ਪ੍ਰਚਲਤ ਲਿੱਪੀ ਦੇ ਅੱਖਰਾਂ ਅਤੇ ਲਗਾਂ-ਮਾਤ੍ਰਾਂ ਦੇ ਰੂਪ ਸਥਿਰ ਕੀਤੇ ਫਿਰ ਅੱਖਰ-ਕ੍ਰਮ ਨੂੰ ਤਰਤੀਬ ਦਿੱਤੀ, ਜਿਸ ਦੇ ਫਲਸਰੂਪ ਵਰਣਮਾਲਾ ਦਾ ਇਕ ਵਿਲੱਖਣ ਰੂਪ ਹੋਂਦ ਵਿਚ ਆਇਆ।

ਉਪਰੋਕਤ ਤੱਥਾਂ ਤੋਂ ਸਪੱਸ਼ਟ ਹੁੰਦਾ ਹੈ ਕਿ ਗੁਰਮੁਖੀ ਲਿੱਪੀ ਦੀ ਉਸਾਰੀ

ਅਤੇ ਪ੍ਰਗਤੀ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਅੰਗਦ ਦੇਵ ਜੀ ਦਾ ਮਿਲਵਾਂ ਯੋਗਦਾਨ ਸੀ। ਗੁਰਮੁਖੀ ਲਿੱਪੀ ਦੀ ਪ੍ਰਗਤੀ ਦਾ ਤੋਰਾ ਨਿਰੰਤਰ ਚੱਲ ਰਿਹਾ ਹੈ।

***ਪ੍ਰਸ਼ਨ :*** ਮਲੂਕੇ ਚੌਧਰੀ ਦੇ ਬਿਰਤਾਂਤ ਤੋਂ ਕੀ ਸਿੱਖਿਆ ਮਿਲਦੀ ਹੈ?

***ਉੱਤਰ :*** 'ਮਲੂਕਾ' ਨਾਂ ਨਾਲ ਪ੍ਰਸਿੱਧ ਇਕ ਵਿਅਕਤੀ ਖਡੂਰ ਨਗਰ ਵਿਚ ਵੱਸਦਾ ਸੀ। ਉਹ ਪਿੰਡ ਦਾ ਚੌਧਰੀ ਸੀ। ਉਸਦਾ ਅਸਲੀ ਨਾਂ ਜਵਾਹਰ ਮੱਲ ਸੀ, ਪਰ ਉਸਦੀ ਜੁੰਡਲੀ ਨੇ ਉਸਦਾ ਨਾਂ ਮਲੂਕਾ ਮਸ਼ਹੂਰ ਕੀਤਾ ਹੋਇਆ ਸੀ।

ਧਨ ਦੀ ਅਤੇ ਚੌਧਰ-ਪੁਣੇ ਦੀ ਮਸਤੀ ਤਾਂ ਉਸ ਨੂੰ ਸੀ ਹੀ, ਸ਼ਰਾਬ ਪੀਣ ਦੀ ਵਾਦੀ ਦਾ ਵੀ ਪੂਰੀ ਤਰ੍ਹਾਂ ਸ਼ਿਕਾਰ ਸੀ।

ਚਾਰ-ਯਾਰੀ ਵਿਚ ਬੈਠ ਕੇ ਗ਼ਰੀਬ-ਗ਼ੁਰਬੇ 'ਤੇ ਤਾਂ ਧੌਂਸ ਜਮਾਉਂਦਾ ਹੀ ਸੀ, ਕਈ ਵਾਰੀ ਸ੍ਰੀ ਗੁਰੂ ਜੀ ਪ੍ਰਤੀ ਵੀ ਅਤੇ ਸਿੱਖ-ਸੰਗਤਾਂ ਪ੍ਰਤੀ ਵੀ ਕੁਬੋਲ ਬੋਲਿਆ ਕਰਦਾ ਸੀ।

ਮੰਦੇ-ਆਹਾਰ ਅਤੇ ਮੰਦੇ-ਆਚਾਰ ਕਾਰਨ ਉਹ ਮਿਰਗੀ ਦੀ ਖ਼ਤਰਨਾਕ ਬਿਮਾਰੀ ਵਿਚ ਫਸ ਗਿਆ। ਦੁਖੀ ਹਾਲਤ ਵਿਚ ਸ਼ਰਧਾਵਾਨ ਲੋਕਾਂ ਦੀ ਪ੍ਰੇਰਨਾ ਸਦਕਾ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸ਼ਰਨ ਵਿਚ ਆਇਆ ਅਤੇ ਆਪਣੀ ਬਿਰਥਾ ਪ੍ਰਗਟ ਕੀਤੀ। ਮਿਹਰਾਂ ਦੇ ਦਾਤੇ ਸਤਿਗੁਰੂ ਪਾਤਿਸ਼ਾਹ ਜੀ ਨੇ ਤਰਸ ਕਰ ਕੇ ਆਸ਼ੀਰਵਾਦ ਦਿੱਤੀ :

> "ਬਖ਼ਸ਼ਿੰਦ ਵਾਹਿਗੁਰੂ ਦੁਖੀਆਂ ਦੇ ਦੁਖ-ਦਰਦ ਨਿਵਿਰਤ ਕਰਨ ਨੂੰ ਸਮਰੱਥ ਹੈ, ਮਿਹਰ ਕਰਸੀ।
> ਉਸ ਦੀ ਸ਼ਰਨ ਵਿਚ ਰਹਿਣਾ! ਉਸ ਦੀ ਯਾਦ ਨੂੰ ਕਦੀ ਮਨੋਂ ਵਿਸਾਰਨਾ ਨਾਂਹ!!
> ਕਿਸੇ ਦਾ ਮੰਦਾ ਨਾ ਚਿਤਵਨਾ!!!
> ਅਹੰਕਾਰ ਵਿਚ ਆਫਰ ਕੇ ਕਿਸੇ 'ਤੇ ਵਧੀਕੀ ਨਾ ਕਰਨੀ ਅਤੇ ਨਸ਼ੇ ਦੇ ਸੇਵਨ ਤੋਂ ਜੀਵਨ-ਭਰ ਪਰਹੇਜ਼ ਕਰਨਾ।"

ਚੂੰਕਿ ਅਤਿ ਦਾ ਦੁਖੀ ਸੀ, ਮਲੂਕੇ ਨੇ ਗੁਰੂ-ਹੁਕਮ ਸਿਰ ਮੱਥੇ ਪ੍ਰਵਾਨ ਕੀਤਾ। ਮੇਹਰ ਹੋਈ, ਮਿਰਗੀ ਦਾ ਰੋਗ ਖਹਿੜਾ ਛੱਡ ਗਿਆ।

ਕੁਝ ਚਿਰ ਮਗਰੋਂ ਚਾਰ-ਯਾਰੀ ਨੇ ਆ ਘੇਰਿਆ। ਉਹਨਾਂ ਦਾ

ਬਹਿਕਾਇਆ ਹੋਇਆ ਫਿਰ ਪੁਰਾਣੀਆਂ ਮਾੜੀਆਂ ਵਾਦੀਆਂ ਵਿਚ ਗ੍ਰਸਤ ਹੋ ਗਿਆ।

ਇਕ ਦਿਨ ਸ਼ਰਾਬ ਦੇ ਨਸ਼ੇ ਵਿਚ ਧੁੱਤ ਹੋਇਆ ਕੋਠੇ 'ਤੇ ਚੜ੍ਹ ਕੇ ਸਤਿਗੁਰੂ ਜੀ ਦੀ ਸ਼ਾਨ ਵਿਰੁੱਧ ਬਕਾਰੇ ਕਰਨ ਲੱਗਾ। ਭੁੜਕਦੇ ਭੁੜਕਦੇ ਨੂੰ ਘੇਰਨੀ ਆਈ, ਸਰੀਰ ਦਾ ਤਵਾਜ਼ਨ (ਸਮ-ਤੋਲ) ਕਾਇਮ ਨਾ ਰਿਹਾ। ਕੋਠਿਓਂ ਥੱਲੇ ਆ ਡਿੱਗਾ, ਸਿਰ ਦੋ-ਫਾੜ ਹੋ ਗਿਆ ਅਤੇ ਹੰਸ ਸਰੀਰ ਵਿੱਚੋਂ ਉਡਾਰੀ ਮਾਰ ਗਿਆ।

**ਸਿੱਖਿਆ**—ਮੰਦੀਆਂ ਵਾਦੀਆਂ ਅਤੇ ਨਸ਼ੇ, ਜਿਥੇ ਸਰੀਰ ਨੂੰ ਘੁਣ ਵਾਂਗ ਖਾ ਜਾਂਦੇ ਹਨ, ਉਥੇ ਮਨੁੱਖ ਦੀ ਮਤ ਵੀ ਮਾਰ ਦਿੰਦੇ ਹਨ। ਮਨੁੱਖ ਆਪਣਾ ਬੁਰਾ-ਭਲਾ ਪਛਾਨਣ ਤੋਂ ਅਸਮਰੱਥ ਹੋ ਜਾਂਦਾ ਹੈ ਅਤੇ ਆਪਣਾ ਵਿਨਾਸ਼ ਖ਼ੁਦ ਸਹੇੜ ਲੈਂਦਾ ਹੈ।

## ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ

*ਮਹਾਨ ਕੋਸ਼* ਅਨੁਸਾਰ ੩ ਵੈਸਾਖ ਸੰਮਤ ੧੬੦੯ ਬਿਕ੍ਰਮੀ (੨੯ ਮਾਰਚ, ਸੰਨ ੧੫੫੨) ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਸਿੱਖ ਸੰਗਤਾਂ ਦੀ ਭਾਰੀ ਇਕੱਤਰਤਾ ਬੁਲਾਈ। ਸਾਰੀ ਸੰਗਤ ਦੇ ਸਾਹਮਣੇ ਗੁਰੂ ਪਾਤਿਸ਼ਾਹ ਜੀ ਨੇ ਸ੍ਰੀ ਗੁਰੂ ਅਮਰਦਾਸ ਜੀ ਦੀ ਪਰਦੱਖਣਾ ਕੀਤੀ, ਗੁਰੂ-ਜੋਤਿ ਉਹਨਾਂ ਅੰਦਰ ਹਲੂਲ ਕਰ ਦਿੱਤੀ ਤੇ ਆਪ ਉਨ੍ਹਾਂ ਮੂਹਰੇ ਮੱਥਾ ਟੇਕਿਆ। ਫਿਰ ਸਾਰੀ ਸੰਗਤ ਨੂੰ ਮੱਥਾ ਟੇਕਣ ਦੀ ਆਗਿਆ ਕੀਤੀ।

ਸਭ ਤੋਂ ਪਹਿਲਾਂ ਸ੍ਰੀ ਬਾਬਾ ਬੁੱਢਾ ਜੀ ਨੇ ਮੱਥਾ ਟੇਕਿਆ ਅਤੇ ਪ੍ਰਚਲਤ ਮਰਯਾਦਾ ਅਨੁਸਾਰ ਗੁਰਤਾ ਦਾ ਟਿੱਕਾ ਦਿੱਤਾ। ਫਿਰ ਸਾਰੀ ਸੰਗਤ ਨੇ ਵਾਰੋ ਵਾਰੀ ਉਠ ਕੇ ਨਮਸਕਾਰ ਕੀਤੀ। ਇਸ ਤਰ੍ਹਾਂ ਸਤਿਗੁਰੂ ਨਾਨਕ ਦੇਵ ਜੀ ਦੇ ਪਾਏ ਪੂਰਨਿਆਂ 'ਤੇ ਚੱਲਦਿਆਂ ਹੋਇਆਂ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣੀ ਹੀਣ-ਹਯਾਤ ਵਿਚ ਹੀ ਧਰਮ-ਪੰਥ ਚਲਾਵਣ ਦੀ ਜ਼ਿੰਮੇਵਾਰੀ ਪੁੱਤਰਾਂ ਦੀ ਥਾਵੇਂ ਸੱਚੇ ਸੇਵਕ ਸ੍ਰੀ ਅਮਰਦਾਸ ਜੀ ਨੂੰ ਸੌਂਪ ਕੇ ਉਸ ਪੂਰਨੇ ਨੂੰ ਪੱਕਿਆਂ ਕੀਤਾ।

•

# ੧.

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ
## ਮ: ੨ (ਸ੍ਰੀ ਗੁਰੂ ਅੰਗਦ ਦੇਵ ਜੀ) ਦੀ ਸਮੁੱਚੀ ਬਾਣੀ ਦਾ
# ਰਾਗ-ਵਾਰ ਵੇਰਵਾ

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚਲੀਆਂ ਵੱਖ ਵੱਖ ਵਾਰਾਂ ਅੰਦਰ ਮ: ੨ (ਸ੍ਰੀ ਗੁਰੂ ਅੰਗਦ ਦੇਵ ਜੀ) ਦੇ ਕੁਲ ੬੩ ਸਲੋਕ ਹਨ, ਜਿਨ੍ਹਾਂ ਦਾ ਵੇਰਵਾ ਇਸ ਪ੍ਰਕਾਰ ਹੈ :

| *ਰਾਗ ਦਾ ਨਾਂ* | *ਵਾਰ ਦੇ ਰਚੈਤਾ ਦਾ ਵੇਰਵਾ* | | *ਸਲੋਕਾਂ ਦਾ ਵੇਰਵਾ* | *ਕੁਲ ਗਿਣਤੀ* |
|---|---|---|---|---|
| ਸਿਰੀ ਰਾਗੁ | ਮਹਲਾ ੪ | (i) | ਪਉੜੀ ਨੰ: ੩ ਨਾਲ ਦੂਜਾ ਸਲੋਕ | ੨ |
| | | (ii) | ,, ੧੫ ,, ਪਹਿਲਾ ਸਲੋਕ | |
| ਮਾਝ | ਮਹਲਾ ੧ | (i) | ,, ੨ ,, ਦੂਜਾ ਸਲੋਕ | ੧੨ |
| | | (ii) | ,, ੩ ,, ਪਹਿਲਾ ਅਤੇ ਦੂਜਾ ਸਲੋਕ | |
| | | (iii) | ,, ੧੭ ,, ਦੂਜਾ ਸਲੋਕ | |
| | | (iv) | ,, ੧੮ ,, ਪਹਿਲਾ ਅਤੇ ਦੂਜਾ ਸਲੋਕ | |
| | | (v) | ,, ੧੯ ,, ਦੂਜਾ ਸਲੋਕ | |
| | | (vi) | ,, ੨੨ ,, ਪਹਿਲਾ ਅਤੇ ਦੂਜਾ ਸਲੋਕ | |
| | | (vii) | ,, ੨੩ ,, ਦੂਜਾ ਸਲੋਕ | |
| | | (viii) | ,, ੨੬ ,, ਦੂਜਾ ਸਲੋਕ | |
| | | (ix) | ,, ੨੭ ,, ਪਹਿਲਾ ਸਲੋਕ | |

| ਰਾਗ ਦਾ ਨਾਂ | ਵਾਰ ਦੇ ਰਚੈਤਾ ਦਾ ਵੇਰਵਾ | | ਸਲੋਕਾਂ ਦਾ ਵੇਰਵਾ | ਕੁਲ ਗਿਣਤੀ |
| --- | --- | --- | --- | --- |
| ਆਸਾ | ਮਹਲਾ ੧ | (i) | ਪਉੜੀ ਨੰ: ੧ ਨਾਲ ਦੂਜਾ ਸਲੋਕ | ੧੫ |
| | | (ii) | ,, ੨ ,, ਤੀਜਾ ਸਲੋਕ | |
| | | (iii) | ,, ੭ ,, ਦੂਜਾ ਸਲੋਕ | |
| | | (iv) | ,, ੧੨ ,, ਤੀਜਾ ਅਤੇ ਚੌਥਾ ਸਲੋਕ | |
| | | (v) | ,, ੨੧ ,, ਪਹਿਲਾ ਅਤੇ ਦੂਜਾ ਸਲੋਕ | |
| | | (vi) | ,, ੨੨ ,, ਪਹਿਲੇ ਤੋਂ ਲੈ ਕੇ ਪੰਜਵੇਂ ਸਲੋਕ ਤਕ | |
| | | (vii) | ,, ੨੩ ,, ਪਹਿਲਾ ਅਤੇ ਦੂਜਾ ਸਲੋਕ | |
| | | (viii) | ,, ੨੪ ,, ਦੂਜਾ ਸਲੋਕ | |
| ਸੋਰਠਿ | ਮਹਲਾ ੪ | (i) | ,, ੨੮ ,, ਦੂਜਾ ਸਲੋਕ | ੧ |
| ਸੂਹੀ | ਮਹਲਾ ੩ | (i) | ,, ੭ ,, ਪਹਿਲੇ ਤੋਂ ਚੌਥੇ ਸਲੋਕ ਤਕ | ੧੧ |
| | | (ii) | ,, ੮ ,, ਪਹਿਲਾ ਅਤੇ ਦੂਜਾ ਸਲੋਕ | |
| | | (iii) | ,, ੧੮ ,, ਦੂਜਾ ਸਲੋਕ | |
| | | (iv) | ,, ੧੯ ,, ਦੂਜਾ ਅਤੇ ਤੀਜਾ ਸਲੋਕ | |
| | | (v) | ,, ੨੦ ,, ਪਹਿਲਾ ਅਤੇ ਦੂਜਾ ਸਲੋਕ | |

| ਰਾਗ ਦਾ ਨਾਂ | ਵਾਰ ਦੇ ਰਚੈਤਾ ਦਾ ਵੇਰਵਾ | | ਸਲੋਕਾਂ ਦਾ ਵੇਰਵਾ | ਕੁਲ ਗਿਣਤੀ |
|---|---|---|---|---|
| ਰਾਮਕਲੀ | ਮਹਲਾ ੩ | (i) | ਪਉੜੀ ਨੰ: ੧੪ ਨਾਲ ਦੂਜਾ ਸਲੋਕ | ੭ |
| | | (ii) | ,, ੧੫ ,, ਪਹਿਲਾ ਅਤੇ ਦੂਜਾ ਸਲੋਕ | |
| | | (iii) | ,, ੧੬ ,, ਪਹਿਲਾ, ਦੂਜਾ ਅਤੇ ਤੀਜਾ ਸਲੋਕ | |
| | | (iv) | ,, ੧੮ ,, ਪਹਿਲਾ ਸਲੋਕ | |
| ਮਾਰੂ | ਮਹਲਾ ੩ | (i) | ,, ੨੦ ,, ਪਹਿਲਾ ਸਲੋਕ | ੧ |
| ਸਾਰੰਗ | ਮਹਲਾ ੪ | (i) | ,, ੧ ,, ਪਹਿਲਾ ਸਲੋਕ | ੯ |
| | | (ii) | ,, ੨ ,, ਪਹਿਲਾ ਸਲੋਕ | |
| | | (iii) | ,, ੩ ,, ਪਹਿਲਾ ਸਲੋਕ | |
| | | (iv) | ,, ੪ ,, ਪਹਿਲਾ ਅਤੇ ਦੂਜਾ ਸਲੋਕ | |
| | | (v) | ,, ੫ ,, ਪਹਿਲਾ ਅਤੇ ਦੂਜਾ ਸਲੋਕ | |
| | | (vi) | ,, ੧੬ ,, ਪਹਿਲਾ ਸਲੋਕ | |
| | | (vii) | ,, ੨੦ ,, ਦੂਜਾ ਸਲੋਕ | |
| ਮਲਾਰ | ਮਹਲਾ ੧ | (i) | ,, ੩ ,, ਦੂਜਾ ਸਲੋਕ | ੫ |
| | | (ii) | ,, ੪ ,, ਪਹਿਲਾ ਅਤੇ ਦੂਜਾ ਸਲੋਕ | |
| | | (iii) | ,, ੨੨ ,, ਪਹਿਲਾ ਸਲੋਕ | |
| | | (iv) | ,, ੨੬ ,, ਦੂਜਾ ਸਲੋਕ | |
| | | | ਕੁਲ ਜੋੜ | ੬੩ |

## ੧.੧ ਮ: ੨ (ਸ੍ਰੀ ਗੁਰੂ ਅੰਗਦ ਦੇਵ ਜੀ) ਦੀ ਸਮੱਗਰ ਬਾਣੀ ਦਾ

# ਰਾਗ-ਵਾਰ ਤੁਕ-ਤਤਕਰਾ

*ਆਰੰਭਕ ਤੁਕ ਦਾ ਸੰਕੇਤਕ-ਰੂਪ* — *ਪੰਨਾ*



## ਰਾਮਕਲੀ ਰਾਗੁ



## ਮਾਰੂ ਰਾਗੁ



*ਆਰੰਭਕ ਤੁਕ ਦਾ ਸੰਕੇਤਕ-ਰੂਪ* — *ਪੰਨਾ*

## ਸਾਰੰਗ ਰਾਗੁ



## ਮਲਾਰ ਰਾਗੁ

## ੧.੨ ਮ: ੨ (ਸ੍ਰੀ ਗੁਰੂ ਅੰਗਦ ਦੇਵ ਜੀ) ਦੀ ਸਮੱਗਰ ਬਾਣੀ ਦਾ

# ਅੱਖਰ-ਕ੍ਰਮਵਾਰ ਤੁਕ-ਤਤਕਰਾ

# ੨. ਬਾਣੀ ਮ: ੨—ਅਰਥਾਂ ਸਹਿਤ

## [ਉਚਾਰਣ-ਬੋਧ, ਪਦ-ਅਰਥ, ਅਰਥ ਅਤੇ ਅਰਥ-ਵਿਸਥਾਰ]

(ਸਿਰੀਰਾਗ ਕੀ ਵਾਰ ਮ: ੪॥)

**ਮ: ੨**

**੧. ਜਿਸੁ ਪਿਆਰੇ ਸਿਉ ਨੇਹੁ,**
**ਤਿਸੁ ਆਗੈ ਮਰਿ ਚਲੀਐ॥**
**੨. ਧ੍ਰਿਗੁ ਜੀਵਣੁ ਸੰਸਾਰਿ,**
**ਤਾ ਕੈ ਪਾਛੈ ਜੀਵਣਾ॥ਸ: ੨॥ਪਉੜੀ ੩॥** *(ਪੰਨਾ ੮੩)*

***ਉਚਾਰਣ-ਬੋਧ :***

ਤਾ—(ਪੜਨਾਂਵ) ਉਚਾਰਣ ਨਾਸਿਕਤਾ ਬਿਨਾ।

***ਪਦ-ਅਰਥ :***

ਸਿਉ—ਨਾਲ। ਨੇਹੁ—ਪ੍ਰੇਮ। ਤਿਸੁ ਆਗੈ—ਉਸ ਦੇ ਸਨਮੁਖ। ਮਰਿ ਚਲੀਐ—ਮਰ-ਮਿਟ ਕੇ (ਆਪਾ-ਭਾਵ ਨਿਵਾਰ ਕੇ) ਵਿਚਰੀਏ। ਧ੍ਰਿਗੁ—ਫਿਟਕਾਰ ਜੋਗ। ਤਾ ਕੈ ਪਾਛੈ—ਉਸ ਦੇ ਦੱਸੇ ਜੀਵਨ-ਮਾਰਗ ਤੋਂ ਪਿੱਛੇ ਹਟ ਕੇ, ਭਾਵ, ਉਸ ਤੋਂ ਬੇਮੁਖ ਹੋ ਕੇ।

***ਅਰਥ :***

੧. ਜਿਸ (ਅਧਿਆਤਮਕ ਮਾਰਗ-ਦਰਸ਼ਕ) ਪਿਆਰੇ ਇਸ਼ਟ-ਦੇਵ ਨਾਲ ਦਿਲੀ ਪ੍ਰੇਮ-ਪਿਆਰ ਹੋਵੇ, ਉਸਦੇ ਸਨਮੁਖ ਆਪਾ-ਭਾਵ ਮਿਟਾਅ ਕੇ ਵਿਚਰਨਾ ਚਾਹੀਏ।

੨. ਉਸ (ਪਿਆਰੇ ਦੇ ਦੱਸੇ ਜੀਵਨ-ਮਾਰਗ) ਤੋਂ ਪਿੱਛੇ ਹਟ ਕੇ, ਭਾਵ, ਉਸ ਤੋਂ ਬੇਮੁਖ ਹੋ ਕੇ, ਸੰਸਾਰ ਵਿਖੇ ਜੀਉਣਾ ਫਿਟਕਾਰ-ਜੋਗ ਹੈ।

***ਅਰਥ-ਵਿਸਥਾਰ :***

ਅਧਿਆਤਮ-ਮਾਰਗ ਦੇ ਪਾਂਧੀ ਲਈ ਪੂਰਨ ਸਮਰਪਣ ਮੁੱਢਲੀ ਸ਼ਰਤ ਹੈ। ਪਿਆਰੇ ਇਸ਼ਟ (ਗੁਰਦੇਵ) ਦੇ ਸਨਮੁਖ ਪੂਰਨ ਸਮਰਪਿਤ ਹੋ ਕੇ ਵਿਚਰਨਾ ਬਣਦਾ ਹੈ। ਉਸ ਤੋਂ ਬੇਮੁਖ ਹੋ ਕੇ ਜੀਉਣਾ [੧]ਫਿਟਕਾਰ-ਜੋਗ ਹੈ।

**ਸਲੋਕ ਮ: ੨ ॥**

**੧. ਜੋ ਸਿਰੁ ਸਾਂਈ ਨਾ ਨਿਵੈ,**
**ਸੋ ਸਿਰੁ ਦੀਜੈ ਡਾਰਿ ॥**

**੨. ਨਾਨਕ, ਜਿਸੁ ਪਿੰਜਰ ਮਹਿ ਬਿਰਹਾ ਨਹੀ,**
**ਸੋ ਪਿੰਜਰੁ ਲੈ ਜਾਰਿ ॥੧॥੧੫॥** *(ਪੰਨਾ ੮੯)*

***ਪਦ-ਅਰਥ :***

ਸਾਂਈ—ਮਾਲਿਕ (ਵਾਹਿਗੁਰੂ)। ਨਾ ਨਿਵੈ—ਨਹੀਂ ਝੁਕਦਾ। ਦੀਜੈ ਡਾਰਿ—(ਕਟ ਕੇ) ਪਰੇ ਸੁੱਟ ਦੇਣਾ ਚਾਹੀਏ। ਪਿੰਜਰ ਮਹਿ—ਸਰੀਰ-ਪਿੰਜਰੇ ਵਿਚ। ਬਿਰਹਾ—ਪ੍ਰਭੂ-ਪਿਆਰ ਦੀ ਖਿੱਚ। ਲੈ ਜਾਰਿ—ਸਾੜ ਦੇ।

***ਅਰਥ :***

੧. ਜਿਹੜਾ ਸਿਰ ਮਾਲਿਕ-ਵਾਹਿਗੁਰੂ ਅੱਗੇ (ਪਿਆਰ-ਸਤਿਕਾਰ ਵਜੋਂ) ਝੁਕਦਾ ਨਹੀਂ, ਉਹ (ਨਿਕੰਮਾ) ਸਿਰ (ਕਟ ਕੇ) ਪਰੇ ਸੁੱਟ ਦੇਣਾ ਚਾਹੀਏ।
੨. ਨਾਨਕ! ਜਿਸ ਮਨੁੱਖੀ ਸਰੀਰ-ਪਿੰਜਰੇ ਵਿਚ ਪ੍ਰਭੂ-ਪਿਆਰ ਦੀ ਖਿੱਚ ਨਹੀਂ, ਉਹ (ਨਿਕੰਮਾ) ਸਰੀਰ-ਪਿੰਜਰਾ ਸਾੜ ਦੇ, ਭਾਵ ਸਾੜ ਦੇਣ ਜੋਗ ਹੈ।

***ਅਰਥ-ਵਿਸਥਾਰ :***

ਸ੍ਰਿਸ਼ਟੀ ਦੇ ਮਾਲਿਕ ਵਾਹਿਗੁਰੂ ਦੇ ਹੁਕਮ ਅੱਗੇ ਸਿਰ ਨਿਵਾਉਣਾ, ਭਾਵ,

---

੧. ਤੁਝ ਬਿਨੁ ਘਰੀ ਨ ਜੀਵਨਾ, ਧ੍ਰਿਗੁ ਰਹਣਾ ਸੰਸਾਰਿ ॥
ਜੀਅ ਪ੍ਰਾਣ ਸੁਖਦਾਤਿਆ, ਨਿਮਖ ਨਿਮਖ ਬਲਿਹਾਰਿ ਜੀ ॥੧॥੧੧੬॥ *(ਪੰਨਾ ੨੦੩)*

ਉਸ ਦੇ ਹੁਕਮ ਨੂੰ ਸਿਰ-ਮੱਥੇ 'ਤੇ ਸਤਿ-ਸਤਿ ਕਰ ਕੇ ਮੰਨਣਾ ਹੀ ਮਨੁੱਖ-ਮਾਤ੍ਰ ਦਾ ਜੀਵਨ-ਉਦੇਸ਼ ਹੈ:

**ਤੁਧਨੋ ਨਿਵਣੁ ਮੰਨਣੁ ਤੇਰਾ ਨਾਉ ॥੧॥੮॥** *(ਪੰਨਾ ੮੭੮)*

ਪ੍ਰਭੂ ਦੇ ਹੁਕਮ ਦੀ ਕਾਰ ਕਰਨ ਦੀ ਤਤਪਰਤਾ ਤੋਂ ਅਤੇ ਉਸ ਦੇ ਪਿਆਰ-ਖਿੱਚ ਦੀ ਭਾਵਨਾ ਤੋਂ ਸੱਖਣਾ ਮਨੁੱਖੀ ਸਰੀਰ-ਪਿੰਜਰਾ ਬਿਲਕੁਲ ਨਿਕੰਮਾ ਹੈ; ਸੜ-ਬਲ ਜਾਏ ਅਜਿਹਾ ਸਰੀਰ!

**ਜੋ ਸਿਰੁ ਸਾਈ ਨਾ ਨਿਵੈ, ਸੋ ਸਿਰੁ ਕੀਜੈ ਕਾਂਇ ॥**
**ਕੁੰਨੇ ਹੇਠਿ ਜਲਾਈਐ ਬਾਲਣ ਸੰਦੈ ਥਾਇ ॥੭੨॥** *(ਪੰਨਾ ੧੩੮੧)*

(ਵਾਰ ਮਾਝ ਕੀ ਤਥਾ ਸਲੋਕ ਮਹਲਾ ੧ ॥)

ਮ: ੨ ॥

੧. **ਦੇਂਦੇ ਥਾਵਹੁ ਦਿਤਾ ਚੰਗਾ,**
**ਮਨਮੁਖਿ ਐਸਾ ਜਾਣੀਐ ॥**

੨. **ਸੁਰਤਿ, ਮਤਿ, ਚਤੁਰਾਈ ਤਾ ਕੀ,**
**ਕਿਆ ਕਰਿ ਆਖਿ ਵਖਾਣੀਐ ॥**

੩. **ਅੰਤਰਿ ਬਹਿ ਕੈ ਕਰਮ ਕਮਾਵੈ,**
**ਸੋ ਚਹੁ ਕੁੰਡੀ ਜਾਣੀਐ ॥**

੪. **ਜੋ ਧਰਮੁ ਕਮਾਵੈ, ਤਿਸੁ ਧਰਮ ਨਾਉ ਹੋਵੈ,**
**ਪਾਪਿ ਕਮਾਣੈ ਪਾਪੀ ਜਾਣੀਐ ॥**

੫. **ਤੂੰ ਆਪੇ ਖੇਲ ਕਰਹਿ ਸਭਿ ਕਰਤੇ,**
**ਕਿਆ ਦੂਜਾ ਆਖਿ ਵਖਾਣੀਐ ॥**

੬. **ਜਿਚਰੁ ਤੇਰੀ ਜੋਤਿ, ਤਿਚਰੁ ਜੋਤੀ ਵਿਚਿ ਤੂੰ ਬੋਲਹਿ,**
**ਵਿਣੁ ਜੋਤੀ ਕੋਈ ਕਿਛੁ ਕਰਿਹੁ ਦਿਖਾ, ਸਿਆਣੀਐ ॥**

੭. **ਨਾਨਕ, ਗੁਰਮੁਖਿ ਨਦਰੀ ਆਇਆ,**
**ਹਰਿ ਇਕੋ ਸੁਘੜੁ ਸੁਜਾਣੀਐ ॥੨॥੨॥** *(ਪੰਨਾ ੧੩੮)*

***ਉਚਾਰਣ ਬੋਧ :***

ਥਾਵਹੁ, ਚਹੁ, ਕੁੰਡੀ, ਕਰਹਿ, ਬੋਲਹਿ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।

ਤਾ—(ਪੜਨਾਂਵ) ਉਚਾਰਣ ਨਾਸਿਕਤਾ ਬਿਨਾ।

ਦਿਖਾ—ਅੰਤਲੇ 'ਾ' ਦਾ ਉਚਾਰਣ ਲਮਕਾਅ ਸਹਿਤ।

***ਪਦ-ਅਰਥ :***

ਦੇਂਦੇ ਥਾਵਹੁ—ਦੇਣ ਵਾਲੇ (ਵਾਹਿਗੁਰੂ) ਨਾਲੋਂ (than)। ਦਿਤਾ—ਦਿੱਤਾ ਹੋਇਆ (ਮਾਇਕੀ ਪਦਾਰਥ)। ਮਨਮੁਖਿ—ਮਨ ਦਾ ਮੁਰੀਦ (ਪਿਛਲੱਗ)। ਸੁਰਤਿ—ਸੂਝ-ਸਮਝ। ਚਹੁ ਕੁੰਡੀ—ਚਹੁੰਆਂ ਕੁੰਟਾਂ (ਤਰਫ਼ਾਂ, ਪਾਸਿਆਂ) ਵਿਚ। ਜੋ ਧਰਮੁ ਕਮਾਵੈ—ਜਿਹੜਾ ਮਨੁੱਖ ਧਰਮ ਨੂੰ ਜੀਵਨ-ਪਰਕ੍ਰਿਆ ਬਣਾਏ। ਧਰਮ ਨਾਉ ਹੋਵੈ—ਧਰਮੀ ਨਾਂ ਪੈਂਦਾ ਹੈ। ਪਾਪਿ ਕਮਾਣੈ—ਪਾਪ-ਕਰਮ ਕਮਾਏ ਜਾਣ ਕਾਰਨ। ਜਿਚਰੁ—ਜਿੰਨਾ ਚਿਰ। ਤਿਚਰੁ—ਓਨਾ ਚਿਰ। ਕੋਈ ਕਰਿਹੁ ਦਿਖਾ—ਕੋਈ ਕਰ ਵਿਖਾਵੇ! ਸਿਆਣੀਐ—(ਸਿੰਞਾਣੀਐ ਦਾ ਰੂਪਾਂਤਰ) ਜਾਣੀਏ! ਗੁਰਮੁਖਿ—ਗੁਰੂ ਦੇ ਅਨੁਸਾਰੀ ਹੋਇਆਂ। ਸੁਘੜੁ ਸੁਜਾਣੀਐ—ਸਿਆਣਪ ਅਤੇ ਗਿਆਨ ਦਾ ਪੁੰਜ।

***ਅਰਥ :***

੧. ਮਨ ਦੇ ਪਿੱਛੇ ਲੱਗਣ ਕਰਕੇ ਜੀਵਨ-ਰਾਹ ਤੋਂ ਖੁੰਝਿਆ ਮਨੁੱਖ ਅਜਿਹਾ (ਅਜਿਹੇ ਵਰਤੋਂ-ਵਿਹਾਰ ਵਾਲਾ) ਜਾਣੀਦਾ ਹੈ ਕਿ ਉਸ ਨੂੰ (ਸਭ ਕੁਝ) ਦੇਣ ਵਾਲੇ (ਦਾਤਾਰ ਵਾਹਿਗੁਰੂ) ਨਾਲੋਂ ਉਸ ਦਾ ਦਿੱਤਾ ਹੋਇਆ (ਮਾਇਕੀ ਪਦਾਰਥ) ਚੰਗਾ ਲੱਗਦਾ ਹੈ।

੨. ਉਸ (ਭੁੱਲੜ ਮਨੁੱਖ) ਦੀ ਸੂਝ-ਸਮਝ, ਅਕਲ ਅਤੇ ਸਿਆਣਪ—ਕੀ ਕੁਝ ਆਖ ਕੇ ਦੱਸੀਏ ? ਭਾਵ, ਉਸ ਵਿਚ ਇਹਨਾਂ ਗੁਣਾਂ ਦੀ ਤਾਂ ਮੂਲੋਂ ਹੀ ਅਣਹੋਂਦ ਜਾਣੋ।

੩. (ਅਜਿਹਾ ਕਪਟੀ-ਮਨੁੱਖ ਭਾਵੇਂ) ਅੰਦਰ ਵੜ ਕੇ, ਭਾਵ, ਲੁਕ-ਛਿਪ ਕੇ ਪਾਪ-ਕਰਮ ਕਰਦਾ ਹੋਵੇ, ਪਰ ਉਹ (ਪਾਪ) ਚਹੁੰਆਂ ਕੁੰਟਾਂ ਵਿਚ (ਸਾਰੇ ਸੰਸਾਰ ਵਿਚ) ਨਸ਼ਰ ਹੋ ਜਾਂਦਾ ਹੈ।

੪. (ਵਾਹਿਗੁਰੂ ਦੇ ਧਰਮ-ਨਿਆਉਂ ਮੁਜਬ) ਜਿਹੜਾ ਮਨੁੱਖ ਧਰਮ ਨੂੰ ਜੀਵਨ-ਪਰਕ੍ਰਿਆ ਬਣਾਉਂਦਾ ਹੈ, ਉਸ ਦਾ ਨਾਂ ਧਰਮੀ ਪ੍ਰਸਿੱਧ ਹੋ ਜਾਂਦਾ ਹੈ, (ਪਰ) ਪਾਪ-ਕਰਮ ਕਮਾਏ ਜਾਣ ਦੇ ਫਲ-ਸਰੂਪ ਮਨੁੱਖ ਪਾਪੀ (ਮੰਦ-ਕਰਮੀ) ਜਾਣਿਆ ਜਾਂਦਾ ਹੈ।

੫. ਹੇ ਕਰਣਹਾਰ ਕਰਤਾਰ! ਤੂੰ ਆਪ ਹੀ (ਜੀਵਾਂ ਵਿਚ ਵਰਤ ਕੇ ਸੰਸਾਰ ਦੇ) ਸਾਰੇ ਖੇਡ-ਤਮਾਸ਼ੇ ਕਰਦਾ ਹੈਂ, ਤੇਰੇ ਤੋਂ ਵੱਖਰਾ ਕੋਈ ਹੋਰ ਕਿਹੜਾ ਆਖ ਕੇ ਦੱਸੀਏ।

੬. ਹੇ ਜੋਤਿ-ਸਰੂਪ ਵਾਹਿਗੁਰੂ! ਜਿੰਨਾ ਚਿਰ ਤੇਰੀ ਜੋਤਿ-ਚੇਤਨਾ ਜੀਵਾਂ ਵਿਚ ਵਰਤਦੀ ਹੈ, ਓਨਾ ਚਿਰ ਹਰ ਕਿਸੇ ਦੀ ਅੰਦਰਲੀ ਜੋਤਿ-ਚੇਤਨਾ ਵਿੱਚੋਂ ਤੂੰ ਹੀ ਬੋਲਦਾ ਹੈਂ, ਤੇਰੀ ਜੋਤਿ-ਚੇਤਨਾ ਤੋਂ ਬਗ਼ੈਰ ਕੋਈ ਮਨੁੱਖ ਕੁਝ ਕਰ ਵਿਖਾਵੇ ਤਾਂ (ਉਸਨੂੰ ਸੁਤੰਤਰ ਕਰਤਾ) ਜਾਣੀਏ! (ਪਰ ਅਜਿਹਾ ਕੋਈ ਹੈ ਹੀ ਨਹੀਂ)।

੭. ਨਾਨਕ! (ਮੁਹਰ-ਛਾਪ), ਗੁਰੂ ਦੇ ਅਨੁਸਾਰੀ ਹੋਇਆਂ, (ਸੰਸਾਰ ਦੇ) ਹਰ ਕਿਸੇ ਵਿਚ ਅਤੇ ਹਰ ਕਾਸੇ ਵਿਚ, ਸਿਆਣਪ ਅਤੇ ਗਿਆਨ ਦਾ ਪੁੰਜ ਕੇਵਲ ਤੇ ਕੇਵਲ ਵਾਹਿਗੁਰੂ ਹੀ ਵਰਤਦਾ ਨਦਰੀ ਆਇਆ ਹੈ।

***ਅਰਥ-ਵਿਸਥਾਰ :***

ਸਾਰੀਆਂ ਦਾਤਾਂ ਦੇਣ ਵਾਲਾ ਵਡ-ਦਾਤਾਰ ਵਾਹਿਗੁਰੂ ਹੈ। ਅਕਲੋਂ ਸੱਖਣੇ ਮਨਮੁਖ ਦਾ [1]ਮੂਲ-ਲੱਛਣ ਇਹ ਹੁੰਦਾ ਹੈ ਕਿ ਉਹ ਦਾਤਾਰ-ਪ੍ਰਭੂ ਦੀਆਂ ਦਿੱਤੀਆਂ ਦਾਤਾਂ ਦੇ ਮੋਹ ਵਿਚ ਖੱਚਿਤ ਹੋ ਕੇ ਦਾਤਾਰ-ਪ੍ਰਭੂ ਨੂੰ ਮੂਲੋਂ ਹੀ ਵਿਸਾਰ ਛੱਡਦਾ ਹੈ।

ਦੂਜੇ ਪਾਸੇ, ਗੁਰੂ ਦੇ ਅਨੁਸਾਰੀ [2]ਗੁਰਮੁਖ ਨੂੰ ਗੁਰੂ ਤੋਂ ਸੋਝੀ ਅਤੇ ਦ੍ਰਿੜ੍ਹਤਾ ਹੋ ਆਉਂਦੀ ਹੈ ਕਿ ਸਮੁੱਚੀ ਜਗਤ-ਖੇਡ ਕਰਤਾ-ਪੁਰਖ ਦੇ ਹੁਕਮ ਵਿਚ ਚੱਲ ਰਹੀ ਹੈ। ਮਨੁੱਖ ਹਉਮੈ-ਅਹੰਕਾਰ ਅਧੀਨ ਭਾਵੇਂ ਜਿੰਨੀਆਂ ਮਰਜ਼ੀ ਫੜਾਂ ਪਿਆ

---

੧. ਦਾਤਿ ਪਿਆਰੀ ਵਿਸਰਿਆ ਦਾਤਾਰਾ॥
ਜਾਣੈ ਨਾਹੀ ਮਰਣੁ ਵਿਚਾਰਾ॥੨॥੨੨॥ *(ਪੰਨਾ ੬੭੬)*

੨. ਗੁਰਮੁਖਿ ਏਕੋ ਏਕੁ ਪਛਾਤਾ, ਗੁਰਮੁਖਿ ਹੋਇ ਲਖਾਵੈਗੋ॥੫॥੩॥ *(ਪੰਨਾ ੧੩੧੦)*

ਮਾਰੇ, ਪਰ ਅਸਲੀਅਤ ਇਹ ਹੈ ਕਿ ਉਹ ਆਪਣੇ ਆਪ ਵਿਚ ਕੁਝ ਵੀ ਨਹੀਂ। [1]ਜਿੰਨਾ ਚਿਰ ਚੇਤਨਾ ਦੇ ਮੂਲ-ਸ੍ਰੋਤ ਕਰਤਾ ਪੁਰਖ ਦੀ ਜੋਤਿ-ਚੇਤਨਾ ਕਿਸੇ ਵਿਚ ਵਰਤਦੀ ਹੈ, ਓਨਾ ਚਿਰ ਹੀ ਉਹ ਕੁਝ ਕਰ ਸਕਣ ਦੇ ਸਮਰੱਥ ਹੁੰਦਾ ਹੈ, ਪਰ ਜੋਤਿ-ਚੇਤਨਾ ਨਿਕਲ ਜਾਣ ਮਗਰੋਂ ਮਨੁੱਖ ਦੀ ਕੀ ਪਾਇਆਂ ਹੈ ਕਿ ਕੁਝ ਕਰ ਸਕੇ ?

ਵਾਹਿਗੁਰੂ ਦੇ [2]ਧਰਮ-ਨਿਆਉਂ ਅਧੀਨ ਨਿਬੇੜਾ ਮਨੁੱਖ ਦੇ ਅਮਲਾਂ ਦੇ ਆਧਾਰ 'ਤੇ ਹੁੰਦਾ ਹੈ। ਧਰਮ ਕਮਾਉਣ ਵਾਲਾ 'ਧਰਮੀ' ਅਤੇ ਪਾਪ ਕਮਾਉਣ ਵਾਲਾ 'ਪਾਪੀ' ਕਹੀਦਾ ਹੈ।

**ਸਲੋਕੁ ਮ: ੨ ॥**

**੧. ਅਖੀ ਬਾਝਹੁ ਵੇਖਣਾ, ਵਿਣੁ ਕੰਨਾ ਸੁਨਣਾ ॥**
**੨. ਪੈਰਾ ਬਾਝਹੁ ਚਲਣਾ, ਵਿਣੁ ਹਥਾ ਕਰਣਾ ॥**
**੩. ਜੀਭੈ ਬਾਝਹੁ ਬੋਲਣਾ, ਇਉ ਜੀਵਤ ਮਰਣਾ ॥**
**੪. ਨਾਨਕ, ਹੁਕਮੁ ਪਛਾਣਿ ਕੈ, ਤਉ ਖਸਮੈ ਮਿਲਣਾ ॥੧॥੩॥**

*(ਪੰਨਾ ੧੩੯)*

***ਉਚਾਰਣ-ਬੋਧ :***

ਅਖੀ, ਬਾਝਹੁ, ਕੰਨਾ, ਪੈਰਾ, ਹਥਾ, ਇਉ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।

***ਪਦ-ਅਰਥ :***

ਬਾਝਹੁ—ਬਗ਼ੈਰ। ਵਿਣੁ—ਬਿਨਾ। ਇਉ—ਇਸ ਤਰ੍ਹਾਂ। ਜੀਵਤ ਮਰਣਾ—ਜੀਵਤ-ਭਾਵ (ਅਹੰ-ਭਾਵ) ਤੋਂ ਮਰਣਾ। ਤਉ—ਤਾਂ।

---

੧. ਕਿਆ ਕੋਈ ਤੇਰੀ ਸੇਵਾ ਕਰੇ, ਕਿਆ ਕੋ ਕਰੇ ਅਭਿਮਾਨਾ ॥
ਜਬ ਅਪੁਨੀ ਜੋਤਿ ਖਿੰਚਹਿ ਤੂ ਸੁਆਮੀ, ਤਬ ਕੋਈ ਕਰਉ ਦਿਖਾ ਵਖਿਆਨਾ ॥੨॥੩॥
*(ਪੰਨਾ ੭੯੭)*

੨. ਅੰਦਰਿ ਕਮਾਣਾ ਸਰਪਰ ਉਘੜੈ, ਭਾਵੈ ਕੋਈ ਬਹਿ ਧਰਤੀ ਵਿਚਿ ਕਮਾਈ ॥ਸ.੨॥੩੦॥
*(ਪੰਨਾ ੩੧੬)*

***ਅਰਥ :***

੧. ਅੱਖਾਂ ਤੋਂ ਬਗ਼ੈਰ ਵੇਖਣਾ, ਕੰਨਾਂ ਤੋਂ ਬਗ਼ੈਰ ਸੁਣਨਾ;

੨. ਪੈਰਾਂ ਤੋਂ ਬਗ਼ੈਰ ਚੱਲਣਾ, ਹੱਥਾਂ ਤੋਂ ਬਗ਼ੈਰ ਕਰਨਾ;

੩. ਜੀਭ ਤੋਂ ਬਗ਼ੈਰ ਬੋਲਣਾ;
ਇਉਂ (ਇਹ ਅਧਿਆਤਮਕ ਜੁਗਤਿ ਅਪਣਾਏ ਜਾਣ 'ਤੇ) ਜੀਵਤ-ਭਾਵ (ਅਹੰ-ਭਾਵ) ਤੋਂ ਮਰਨਾ ਸੰਭਵ ਹੈ।

੪. ਨਾਨਕ! (ਮਨੋ-ਬਿਰਤੀ ਨੂੰ ਅੰਤਰਮੁਖੀ ਕਰਕੇ) ਪ੍ਰਭੂ ਹੁਕਮ ਨੂੰ ਪਛਾਣ ਕੇ, ਤਾਂ ਹੀ ਖਸਮ-ਪ੍ਰਭੂ ਦਾ ਮਿਲਾਪ ਸੰਭਵ ਹੋ ਸਕਦਾ ਹੈ।

***ਅਰਥ-ਵਿਸਥਾਰ :***

ਨਿਰਸੰਦੇਹ, ਦ੍ਰਿਸ਼ਟਮਾਨ, ਪੰਜ-ਭੂਤਕੀ ਸੰਸਾਰ ਦੇ ਪਦਾਰਥਾਂ ਦਾ ਗਿਆਨ ਅਤੇ ਇਹਨਾਂ ਦੀ ਪ੍ਰਾਪਤੀ ਬਾਹਰਮੁਖੀ ਗਿਆਨ-ਇੰਦ੍ਰਿਆਂ ਅਤੇ ਕਰਮ-ਇੰਦ੍ਰਿਆਂ ਦੁਆਰਾ ਹੋਣੀ ਸੰਭਵ ਹੈ। ਪਰ ਦ੍ਰਿਸ਼ਟਮਾਨ ਰਚਨਾ ਦੇ ਸੁਆਮੀ, ਨੂਰੀ ਹੋਂਦ-ਹਸਤੀ ਵਾਲੇ ਪ੍ਰਭੂ-ਪ੍ਰੀਤਮ ਦਾ ਗਿਆਨ ਅਤੇ ਮਿਲਾਪ ਬਾਹਰਮੁਖੀ ਇੰਦ੍ਰਿਆਂ ਦੁਆਰਾ ਨਹੀਂ, ਸਗੋਂ ਸੁਰਤੀ-ਬਿਰਤੀ ਨੂੰ ਅੰਤਰਮੁਖੀ ਕਰ ਕੇ ਅਤੇ ਨਾਮ-ਹੁਕਮ ਦੀ ਪਛਾਣ ਕਰ ਕੇ ਹੀ ਸੰਭਵ ਹੈ।

ਜੋਤਿ-ਸਰੂਪ, ਪ੍ਰਭੂ-ਪ੍ਰੀਤਮ ਦਾ ਦੀਦਾਰ ਕਰਨ ਵਾਲੀਆਂ [1]ਅੱਖਾਂ ਹੋਰ (ਗਿਆਨ-ਚਖਸ਼ੂ) ਹਨ ਅਤੇ ਉਸ ਨੂੰ ਗਲਵਕੜੀ ਪਾਉਣ ਵਾਲੇ ਹੱਥ ਭਾਉ ਅਥਵਾ ਪ੍ਰੇਮ-ਭਾਵਨਾ ਦੇ ਹਨ। ਜੀਵ-ਈਸ਼ ਵਿਚਲੀ ਦੂਰੀ [2]ਸੁਰਤਿ ਦੇ ਮਾਰਗ 'ਤੇ ਚੱਲ ਕੇ, ਭਾਵ, ਸੁਰਤੀ ਨੂੰ ਨਾਮ-ਸ੍ਰੋਤਿ (ਨਾਮ-ਧੁਨੀ) ਨਾਲ ਇਕ-ਸੁਰ ਕਰ ਕੇ ਹੀ ਮੇਟੀ ਜਾ ਸਕਦੀ ਹੈ। ਨਿਰੰਤਰ ਅਭਿਆਸ ਨਾਲ [3]ਜੀਭ ਦਾ ਜਾਪ ਜਦੋਂ [4]ਹਿਰਦੇ ਦਾ ਜਾਪ ਬਣ ਜਾਂਦਾ ਹੈ ਤਾਂ ਅੰਦਰਲੀ ਜੋਤਿ ਜਗ ਉਠਦੀ ਹੈ ਅਤੇ

---

੧. ਨਾਨਕ. ਸੇ ਅਖੜੀਆ ਬਿਅੰਨਿ, ਜਿਨੀ ਡਿਸੰਦੋ ਮਾ ਪਿਰੀ ॥ਸ.੩॥੧੬॥ *(ਪੰਨਾ ੧੧੦੦)*

੨. (ੳ) ਸੁਰਤੀ ਕੈ ਮਾਰਗਿ ਚਲਿ ਕੈ, ਉਲਟੀ ਨਦਰਿ ਪ੍ਰਗਾਸੀ ॥੩॥੮। *(ਪੰਨਾ ੧੩੨੯)*
(ਅ) ਮਨੁ ਕਰਿ ਬੈਲੁ ਸੁਰਤਿ ਕਰਿ ਪੈਡਾ ਗਿਆਨ ਗੋਨਿ ਭਰਿ ਡਾਰੀ ॥੪॥੨॥ *(ਪੰਨਾ ੧੧੨੩)*

੩. ਬਿਨੁ ਜਿਹਵਾ ਜੋ ਜਪੈ ਹਿਆਇ॥ ਕੋਈ ਜਾਣੈ ਕੈਸਾ ਨਾਉ। ੨॥੬॥ *(ਪੰਨਾ ੧੨੫੬)*

੪. ਮੁਖਹੁ ਹਰਿ ਹਰਿ ਸਭੁ ਕੋ ਕਰੈ, ਵਿਰਲੈ ਹਿਰਦੈ ਵਸਾਇਆ ॥
ਨਾਨਕ. ਜਿਨ ਕੈ ਹਿਰਦੈ ਵਸਿਆ, ਮੋਖ ਮੁਕਤਿ ਤਿਨ੍ ਪਾਇਆ ॥੮॥੨॥ *(ਪੰਨਾ ੫੬੫)*

ਜੋਤੀ-ਸਰੂਪ ਪ੍ਰਭੂ-ਪ੍ਰੀਤਮ ਸਾਖਿਆਤਕਾਰ ਹੋ ਆਉਂਦਾ ਹੈ। [1]ਮਾਨਵ-ਜੋਤਿ ਦਾ ਬ੍ਰਹਮ-ਜੋਤਿ ਵਿਚ ਮਿਲ ਜਾਣਾ ਹੀ ਪ੍ਰਭੂ-ਪ੍ਰੀਤਮ ਦਾ ਮਿਲਾਪ ਹੈ।

[2]ਜੀਵਨ-ਪ੍ਰਯੰਤ ਪ੍ਰਭੂ ਦੇ ਭੈ ਵਿਚ ਵਿਚਰਨਾ ਇਹ ਪ੍ਰਭੂ-ਮਿਲਾਪ ਦੇ ਰਸਤੇ 'ਤੇ ਚੱਲਣ ਲਈ ਅਧਿਆਤਮਕ ਪੈਰ ਹਨ, ਹਰ ਉਹ ਕੰਮ ਕਰਨਾ ਜਿਸ ਸਦਕਾ ਉਸ ਨਾਲ ਪ੍ਰੇਮ-ਪਿਆਰ ਬਣੇ, ਇਹ ਅਧਿਆਤਮਕ ਹੱਥ ਹਨ ਅਤੇ ਸੁਰਤੀ ਅੰਦਰ ਸ਼ਬਦ-ਚਾਨਣ ਕਰਨਾ ਇਹ ਪ੍ਰਭੂ ਦੇ ਦੀਦਾਰ ਲਈ ਅਧਿਆਤਮਕ ਅੱਖਾਂ ਹਨ।

**ਮ: ੨ ॥**

**੧. ਦਿਸੈ ਸੁਣੀਐ ਜਾਣੀਐ, ਸਾਉ ਨ ਪਾਇਆ ਜਾਇ ॥**
**੨. ਰੁਹਲਾ ਟੁੰਡਾ ਅੰਧੁਲਾ, ਕਿਉ ਗਲਿ ਲਗੈ ਧਾਇ ॥**
**੩. ਭੈ ਕੇ ਚਰਣ ਕਰ ਭਾਵ ਕੇ, ਲੋਇਣ ਸੁਰਤਿ ਕਰੇਇ ॥**
**੪. ਨਾਨਕੁ ਕਹੈ ਸਿਆਣੀਏ, ਇਵ ਕੰਤ ਮਿਲਾਵਾ ਹੋਇ ॥੨॥੩॥**

*(ਪੰਨਾ ੧੩੯)*

***ਉਚਾਰਣ-ਬੋਧ :***

ਅੰਧੁਲਾ—'ਧ' ਨੂੰ ਲੱਗੇ ਔਂਕੜ ( ੁ ) ਦੀ ਧੁਨੀ ਨੂੰ ਅਣਗੌਲਿਆ ਨਾ ਕਰੋ ਜੀ।

ਕਿਉ—'ਉ' ਉਚਾਰਣ ਨਾਸਕੀ।

ਕਰੇਇ—ਅੰਤਲੇ ਸੁਰ 'ਇ' ਦੀ ਧੁਨੀ; ਇਸ ਤੋਂ ਪਹਿਲਾਂ ਆਏ 'ਰ' ਅੱਖਰ ਨੂੰ ਲੱਗੀ ( ੇ ) ਦੀ ਧੁਨੀ ਦੇ, ਲਮਕਾਅ ਦਾ ਕੰਮ ਦਿੰਦੀ ਹੈ।

***ਪਦ-ਅਰਥ :***

ਸਾਉ—ਸੁਆਦ, ਮਿਲਾਪ ਦਾ ਅਨੰਦ। ਰੁਹਲਾ—ਪੈਰਾਂ ਤੋਂ ਲੂਲ੍ਹਾ। ਟੁੰਡਾ—ਹੱਥਾਂ ਤੋਂ ਵੰਚਿਤ, ਲੁੰਢਾ। ਅੰਧੁਲਾ—ਅੰਨ੍ਹਾ। ਧਾਇ—ਦੌੜ ਕੇ। ਭਾਵ—ਭਾਉ, ਪ੍ਰੇਮ। ਲੋਇਣ—ਨੇਤਰ।

---

੧. ਮਿਲਿ ਬ੍ਰਹਮ ਜੋਤੀ ਓਤਿ ਪੋਤੀ, ਉਦਕੁ ਉਦਕਿ ਸਮਾਇਆ ॥
ਜਲਿ ਥਲਿ ਮਹੀਅਲਿ ਏਕੁ ਰਵਿਆ, ਨਹ ਦੂਜਾ ਦ੍ਰਿਸਟਾਇਆ ॥੪॥੫॥ *(ਪੰਨਾ ੫੪੫)*

੨. ਭੈ ਕੇ ਚਰਣ ਕਰ ਭਾਵ ਕੇ, ਲੋਇਣ ਸੁਰਤਿ ਕਰੇਇ ॥
ਨਾਨਕੁ ਕਹੈ ਸਿਆਣੀਏ, ਇਵ ਕੰਤ ਮਿਲਾਵਾ ਹੋਇ ॥੨॥੩॥ *(ਪੰਨਾ ੧੩੯)*

**ਅਰਥ :**

੧. (ਅਦ੍ਰਿਸ਼ਟ ਪ੍ਰਭੂ ਦਾ ਰਚਿਆ ਦ੍ਰਿਸ਼ਟਮਾਨ, ਪੰਜ-ਭੂਤਕੀ ਸੰਸਾਰ ਦਾ ਸਭ ਕੁਝ ਬਾਹਰਮੁਖੀ ਅੱਖਾਂ ਦੁਆਰਾ) ਦਿੱਸਦਾ ਹੈ, (ਬਾਹਰਮੁਖੀ ਕੰਨਾਂ ਦੁਆਰਾ) ਸੁਣੀਦਾ ਹੈ, (ਬੁੱਧੀ ਦੁਆਰਾ) ਜਾਣੀਦਾ ਹੈ, ਪਰ (ਇਹਨਾਂ ਬਾਹਰਮੁਖੀ ਗਿਆਨ-ਇੰਦ੍ਰਿਆਂ ਦੁਆਰਾ ਜੋਤਿ-ਸਰੂਪੀ ਅਦ੍ਰਿਸ਼ਟ ਪ੍ਰਭੂ ਦੇ ਮਿਲਾਪ ਦਾ) ਅਨੰਦ ਪ੍ਰਾਪਤ ਨਹੀਂ ਹੋ ਸਕਦਾ।

੨. ਭਲਾ! ਪੈਰਾਂ ਤੋਂ ਲੂਲ੍ਹਾ, ਹੱਥਾਂ ਤੋਂ ਟੁੰਡਾ (ਲੁੰਞਾ) ਅਤੇ ਅੱਖਾਂ ਤੋਂ ਅੰਨ੍ਹਾ ਕੋਈ ਮਨੁੱਖ ਕਿਵੇਂ ਦੌੜ ਕੇ (ਆਪਣੇ ਪ੍ਰੀਤਮ ਦੇ) ਗਲ ਲੱਗ ਸਕਦਾ ਹੈ (ਉਸ ਨੂੰ ਗਲਵਕੜੀ ਪਾ ਸਕਦਾ ਹੈ)।

੩-੪. (ਗੁਰੂ) ਨਾਨਕ (ਜੋਤਿ ਸੱਚੇ ਪਾਤਿਸ਼ਾਹ ਜੀ) ਫ਼ੁਰਮਾਉਂਦੇ ਹਨ, ਹੇ ਬੁੱਧੀਵਾਨ ਬੀਬੀ ਰਾਣੀਏ! ਪ੍ਰਭੂ-ਪ੍ਰੀਤਮ ਦੇ ਡਰ-ਭੈ ਦੇ ਚਰਨ ਬਣਾ, ਪ੍ਰਭੂ-ਪ੍ਰੇਮ ਦੇ ਹੱਥ ਬਣਾ ਅਤੇ ਰੱਬੀ ਸੂਝ-ਸਮਝ ਦੇ ਨੇਤਰ ਬਣਾ, ਇਸ ਤਰ੍ਹਾਂ (ਭਾਵ, ਇਹਨਾਂ ਦੈਵੀ-ਗੁਣਾਂ ਦੀ ਧਾਰਨਾ ਸਦਕਾ) ਪਿਆਰੇ ਕੰਤ ਦਾ ਮਿਲਾਪ ਹੋ ਸਕਦਾ ਹੈ।

**ਅਰਥ-ਵਿਸਥਾਰ :**

ਦ੍ਰਿਸ਼ਟਮਾਨ ਸੰਸਾਰ-ਰਚਨਾ ਨੂੰ ਵੇਖਣ, ਪ੍ਰਾਪਤ ਕਰਨ, ਜਾਨਣ ਅਤੇ ਮਾਨਣ ਸੰਬੰਧੀ ਬਾਹਰਮੁਖੀ ਗਿਆਨ-ਇੰਦ੍ਰਿਆਂ ਅਤੇ ਕਰਮ-ਇੰਦ੍ਰਿਆਂ ਦੀ ਆਪੋ-ਆਪਣੀ ਥਾਵੇਂ ਵੱਡੀ ਮਹੱਤਤਾ ਹੈ। ਗੁਰਮਤਿ ਦੇ ਅਧਿਆਤਮਕ ਦ੍ਰਿਸ਼ਟੀ-ਕੋਣ ਤੋਂ ਜੋਤਿ-ਸਰੂਪੀ ਪ੍ਰਭੂ-ਪ੍ਰੀਤਮ ਦੇ ਮਿਲਾਪ ਦੇ ਸੰਬੰਧ ਵਿਚ ਮਨੁੱਖ ਬਾਹਰਮੁਖੀ ਪੈਰ ਹੋਣ ਦੇ ਬਾਵਜੂਦ ਲੂਲ੍ਹਾ ਹੈ, ਹੱਥ ਹੁੰਦਿਆਂ ਸੁੰਦਿਆਂ ਟੁੰਡਾ ਹੈ, ਅੱਖਾਂ ਹੋਣ ਦੇ ਬਾਵਜੂਦ ਅੰਨ੍ਹਾ ਹੈ। ਜੋਤਿ-ਸਰੂਪੀ ਪ੍ਰਭੂ-ਪ੍ਰੀਤਮ ਦੇ ਮਿਲਾਪ ਸੰਬੰਧੀ ਜਗਿਆਸੂ ਨੂੰ ਪ੍ਰਭੂ-ਭੈ ਦੇ ਪੈਰ, ਪ੍ਰਭੂ-ਪ੍ਰੇਮ ਦੇ ਹੱਥ ਅਤੇ ਸੁਰਤਿ ਦੇ ਨੇਤਰ ਲੋੜੀਂਦੇ ਹਨ। ਗੁਰਬਾਣੀ ਅੰਦਰ 'ਪ੍ਰਭੂ-ਭੈ' ਅਤੇ 'ਪ੍ਰਭੂ-ਪ੍ਰੇਮ' (ਭਾਉ) ਦੀ ਵੱਡੀ ਮਹੱਤਤਾ ਦਰਸਾਈ ਹੋਈ ਹੈ। ਇਹ ਭੇਤ ਵੀ ਖੋਲ੍ਹਿਆ ਹੋਇਆ ਹੈ ਕਿ ਸੁਰਤਿ-ਨੇਤ੍ਰ ਗੁਰ-ਸ਼ਬਦ ਦੀ ਕਮਾਈ ਸਦਕਾ ਹੀ ਖੁੱਲ੍ਹਦੇ ਹਨ। ਗੁਰਵਾਕ :

- **ਬਿਨੁ ਭੈ ਕਿਨੈ ਨ ਪ੍ਰੇਮੁ ਪਾਇਆ, ਬਿਨੁ ਭੈ ਪਾਰਿ ਨ ਉਤਰਿਆ ਕੋਈ ॥੪॥੩॥**

*(ਪੰਨਾ ੧੧੧੬)*

- ਜਿਨ ਕਉ ਭਾਂਡੈ 'ਭਾਉ', ਤਿਨਾ ਸਵਾਰਸੀ ॥
  ਸੂਖੀ ਕਰੈ ਪਸਾਉ, ਦੂਖ ਵਿਸਾਰਸੀ ॥
  ਸਹਸਾ ਮੂਲੇ ਨਾਹਿ ਸਰਪਰ ਤਾਰਸੀ ॥੧॥੫॥ *(ਪੰਨਾ ੭੨੯)*
- ਸਬਦਿ ਸੁਣੀਐ ਸਬਦਿ ਬੁਝੀਐ, ਸਚਿ ਰਹੇ ਲਿਵ ਲਾਇ ॥੪॥੩੫॥ *(ਪੰਨਾ ੪੨੯)*
- ਬਿਨੁ ਸਬਦੈ ਸੁਣੀਐ ਨ ਦੇਖੀਐ, ਜਗੁ ਬੋਲਾ ਅੰਨ੍ਹਾ ਭਰਮਾਇ ॥੮॥੩੫॥ *(ਪੰਨਾ ੪੨੯)*

**ਮ: ੨ ॥**

**੧. ਸੇਈ ਪੂਰੇ ਸਾਹ, ਜਿਨੀ ਪੂਰਾ ਪਾਇਆ ॥**
**੨. ਅਠੀ ਵੇਪਰਵਾਹ, ਰਹਨਿ ਇਕਤੈ ਰੰਗਿ ॥**
**੩. ਦਰਸਨਿ ਰੂਪਿ ਅਥਾਹ, ਵਿਰਲੇ ਪਾਈਅਹਿ ॥**
**੪. ਕਰਮਿ ਪੂਰੈ ਪੂਰਾ ਗੁਰੂ, ਪੂਰਾ ਜਾ ਕਾ ਬੋਲੁ ॥**
**੫. ਨਾਨਕ, ਪੂਰਾ ਜੇ ਕਰੇ, ਘਟੈ ਨਾਹੀ ਤੋਲੁ ॥੨॥੧੭॥**

*(ਪੰਨਾ ੧੪੬)*

***ਉਚਾਰਣ-ਬੋਧ :***

ਸਾਹ—'ਸ' ਉਚਾਰਣ ਵਿਸ਼ੇਸ਼ ਧੁਨੀ ('ਸ਼' ਵਾਂਗ)।
ਜਿਨੀ—'ਨ' ਉਚਾਰਣ ਭਾਰ-ਸਹਿਤ।
ਅਠੀ—ਅੰਤਲੇ ਸੂਰ ਦਾ ਉਚਾਰਣ ਨਾਸਿਕਤਾ ਬਿਨਾ।
ਇਕਤੈ—ਇਸ ਸ਼ਬਦ ਦਾ 'ਇਕੱਤੈ' ਪਾਠ ਕਰਨਾ ਦਰੁਸਤ ਨਹੀਂ।
ਜਿਨੀ, ਪਾਈਅਹਿ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ।

***ਪਦ-ਅਰਥ :***

ਸਾਹ—ਧਨਾਢ। ਅਠੀ—ਅੱਠੇ ਹੀ ਪਹਿਰ। ਇਕਤੈ ਰੰਗਿ—ਇਕ ਨਾਮ-ਰੰਗ ਵਿਚ। ਦਰਸਨਿ—ਦਰਸਨ (ਫ਼ਲਸਫ਼ੇ) ਵਿਚ। ਕਰਮਿ ਪੂਰੈ—ਪੂਰੇ (ਵੱਡੇ) ਭਾਗ ਸਦਕਾ। ਬੋਲੁ—ਅੰਮ੍ਰਿਤ-ਬਚਨ। ਤੋਲੁ—ਗੌਰਵ।

***ਅਰਥ :***

੧. (ਵਾਸਤਵ ਵਿਚ) ਉਹ ਹੀ ਮਨੁੱਖ ਪੂਰੇ ਸ਼ਾਹ (ਧਨਾਢ) ਹਨ, ਜਿਨ੍ਹਾਂ ਨੇ

ਜੀਵਨ ਵਿਚ ਪੂਰਾ ('ਪੂਰਾ ਗੁਰੂ' ਅਤੇ ਪੂਰੇ ਗੁਰੂ ਤੋਂ 'ਪੂਰਾ ਨਾਮ-ਧਨ') ਪ੍ਰਾਪਤ ਕੀਤਾ ਹੈ।

੨. (ਨਾਮ-ਧਨ ਦੇ ਸ਼ਾਹ) ਅੱਠੇ ਹੀ ਪਹਿਰ (ਮਾਇਕੀ ਝੰਮੇਲਿਆਂ ਤੋਂ) ਬੇ-ਪਰਵਾਹ ਹੋ ਕੇ (ਨਿਰੰਤਰ) ਇਕ ਨਾਮ-ਰੰਗ ਵਿਚ ਹੀ ਰੱਤੇ ਰਹਿੰਦੇ ਹਨ।

੩. (ਸੰਸਾਰ ਵਿਚ) ਅਜਿਹੇ ਮਨੁੱਖ ਵਿਰਲੇ-ਟਾਵੇਂ ਹੀ ਲੱਭਦੇ ਹਨ, ਜਿਹੜੇ ਅਥਾਹ-ਪ੍ਰਭੂ ਦੇ ਦਰਸ਼ਨ (ਆਤਮ-ਅਨੰਦੀ ਨਾਮ-ਫ਼ਲਸਫ਼ੇ) ਅਤੇ ਅਰੂਪ-ਪ੍ਰਭੂ ਦੇ ਨੂਰੀ ਰੂਪ ਦੀ ਮਸਤੀ ਵਿਚ ਨਿਮਗਨ ਰਹਿੰਦੇ ਹਨ।

੪. ਪੂਰੇ (ਵੱਡਿਓਂ ਵੱਡੇ) ਭਾਗ ਕਰਕੇ ਜੀਵਨ ਵਿਚ ਪੂਰਾ (ਪੂਰੇ ਪਾਰਬ੍ਰਹਮ ਨਾਲ ਅੰਤਰ-ਆਤਮੇ ਅਭੇਦ) ਸਤਿਗੁਰੂ ਮਿਲਦਾ ਹੈ, ਜਿਸ ਦਾ ਅੰਮ੍ਰਿਤ-ਸ਼ਬਦ ਵੀ ਪੂਰਾ (ਪੂਰੇ ਪਾਰਬ੍ਰਹਮ ਨਾਲ ਮਿਲਾਪ ਦਾ ਸਹੀ ਵਸੀਲਾ) ਹੁੰਦਾ ਹੈ।

੫. ਨਾਨਕ ! ਜੇ ਪੂਰਾ-ਸਤਿਗੁਰੂ (ਕਿਸੇ ਜਗਿਆਸੂ ਨੂੰ ਪੂਰਾ ਨਾਮ-ਧਨ ਬਖ਼ਸ਼ ਕੇ) ਪੂਰਾ (ਪੂਰੇ ਪਾਰਬ੍ਰਹਮ ਨਾਲ ਅੰਤਰ-ਆਤਮੇ ਇਕਸੁਰ, ਪੂਰਨ-ਮਨੁੱਖ) ਬਣਾ ਦੇਵੇ ਤਾਂ ਫਿਰ ਉਸਦਾ ਗੌਰਵ ਕਦੀ ਘਟਦਾ ਨਹੀਂ।

***ਅਰਥ-ਵਿਸਥਾਰ :***

ਸੰਸਾਰ ਵਿਖੇ ਪੂਰਾ ਹੈ :

(ੳ) ਪਾਰਬ੍ਰਹਮ ਪਰਮੇਸਰ।

(ਅ) ਪਾਰਬ੍ਰਹਮ ਪਰਮੇਸਰ ਨਾਲ ਅੰਤਰ-ਆਤਮੇ ਅਭੇਦ—ਸਤਿਗੁਰੂ।

(ੲ) ਪਾਰਬ੍ਰਹਮ ਪਰਮੇਸਰ ਦਾ ਨਾਮ।

ਜਿਨ੍ਹਾਂ ਵਡਭਾਗੇ ਜੀਵਾਂ ਨੂੰ 'ਪੂਰੇ ਗੁਰੂ' ਤੋਂ 'ਪੂਰੇ ਪ੍ਰਭੂ' ਦਾ 'ਪੂਰਾ ਨਾਮ' (ਗੁਰ-ਮੰਤ੍ਰ) ਪ੍ਰਾਪਤ ਹੋ ਜਾਂਦਾ ਹੈ, ਉਹ ਵੀ [1]ਪੂਰੇ ਸ਼ਾਹ ਹੋ ਨਿਬੜਦੇ ਹਨ। ਪੂਰੇ-ਨਾਮ ਦੇ ਸਿਮਰਨ ਦੀ ਪਾਰਸ-ਕਲਾ ਸਦਕਾ ਉਹ ਅੱਠੇ ਪਹਿਰ ਮਾਇਕੀ ਝੰਮੇਲਿਆਂ ਤੋਂ ਬੇਪਰਵਾਹ ਹੋ ਕੇ ਨਾਮ ਦੇ ਰੰਗ-ਰਸ ਵਿਚ ਮਖ਼ਮੂਰ ਰਹਿੰਦੇ ਹਨ। ਅਜਿਹੇ ਤੱਤ-ਵੇਤਾ ਮਨੁੱਖ ਸੰਸਾਰ ਵਿਚ ਵਿਰਲੇ-ਟਾਵੇਂ ਹੀ ਮਿਲਦੇ ਹਨ।

---

੧. ਜਿਨੀ ਸਚੁ ਵਣੰਜਿਆ ਹਰਿ ਜੀਉ, ਸੇ ਪੂਰੇ ਸਾਹਾ ਰਾਮ ॥੩॥੩॥ *(ਪੰਨਾ ੫੪੩)*

ਵੱਡੇ ਭਾਗਾਂ ਕਰਕੇ ਜੀਵਨ ਵਿਚ, ਨਾਮ-ਧਨ ਦੇ ਸ਼ਾਹ, ਪੂਰੇ ਸਤਿਗੁਰੂ ਦਾ ਮਿਲਾਪ ਪ੍ਰਾਪਤ ਹੁੰਦਾ ਹੈ। ਪੂਰਾ ਸਤਿਗੁਰੂ ਪੂਰੇ-ਨਾਮ ਦੀ ਬਖ਼ਸ਼ਿਸ ਕਰ ਕੇ ਜਿਸ ਮਨੁੱਖ ਨੂੰ [1]ਪੂਰਾ (ਪੂਰੇ-ਪ੍ਰਭੂ ਨਾਲ ਅੰਤਰ-ਆਤਮੇ ਇਕ-ਸੁਰ) ਕਰ ਦੇਵੇ, ਫਿਰ, ਉਸਦਾ ਗੌਰਵ ਤਿਲ-ਮਾਤ੍ਰ ਵੀ ਘਟਦਾ ਨਹੀਂ।

**ਸਲੋਕ ਮ: ੨ ॥**

**੧. ਅਠੀ ਪਹਰੀ ਅਠ ਖੰਡ, ਨਾਵਾ ਖੰਡੁ ਸਰੀਰੁ ॥**
**੨. ਤਿਸੁ ਵਿਚਿ ਨਉ ਨਿਧਿ ਨਾਮੁ ਏਕੁ,**
**ਭਾਲਹਿ ਗੁਣੀ ਗਹੀਰੁ ॥**
**੩. ਕਰਮਵੰਤੀ ਸਾਲਾਹਿਆ, ਨਾਨਕ ਕਰਿ ਗੁਰੁ ਪੀਰੁ ॥**
**੪. ਚਉਥੈ ਪਹਰਿ ਸਬਾਹ ਕੈ, ਸੁਰਤਿਆ ਉਪਜੈ ਚਾਉ ॥**
**੫. ਤਿਨਾ ਦਰੀਆਵਾ ਸਿਉ ਦੋਸਤੀ,**
**ਮਨਿ ਮੁਖਿ ਸਚਾ ਨਾਉ ॥**
**੬. ਓਥੈ ਅੰਮ੍ਰਿਤੁ ਵੰਡੀਐ, ਕਰਮੀ ਹੋਇ ਪਸਾਉ ॥**
**੭. ਕੰਚਨ ਕਾਇਆ ਕਸੀਐ, ਵੰਨੀ ਚੜੈ ਚੜਾਉ ॥**
**੮. ਜੇ ਹੋਵੈ ਨਦਰਿ ਸਰਾਫ ਕੀ, ਬਹੁੜਿ ਨ ਪਾਈ ਤਾਉ ॥**
**੯. ਸਤੀ ਪਹਰੀ ਸਤੁ ਭਲਾ, ਬਹੀਐ ਪੜਿਆ ਪਾਸਿ ॥**
**੧੦. ਓਥੈ ਪਾਪੁ ਪੁੰਨੁ ਬੀਚਾਰੀਐ, ਕੂੜੈ ਘਟੈ ਰਾਸਿ ॥**
**੧੧. ਓਥੈ ਖੋਟੇ ਸਟੀਅਹਿ, ਖਰੇ ਕੀਚਹਿ ਸਾਬਾਸਿ ॥**
**੧੨. ਬੋਲਣੁ ਫਾਦਲੁ ਨਾਨਕਾ, ਦੁਖੁ ਸੁਖੁ ਖਸਮੈ ਪਾਸਿ ॥੧॥੧੯॥**

*(ਪੰਨਾ ੧੪੬)*

***ਉਚਾਰਣ-ਬੋਧ :***

ਅਠੀ, ਪਹਰੀ, ਨਾਵਾ, ਭਾਲਹਿ, ਕਰਮਵੰਤੀ, ਸੁਰਤਿਆ, ਤਿਨਾ,

---

੧. (ੳ) ਗੁਰਿ ਪੂਰੈ ਪੂਰਾ ਭਇਆ, ਜਪਿ ਨਾਨਕ ਸਚਾ ਸੋਇ ॥੪॥੭੯॥ *(ਪੰਨਾ ੪੫)*
(ਅ) ਜਨ ਨਾਨਕ ਹਰਿ ਪ੍ਰਭਿ ਪੂਰੇ ਕੀਏ, ਖਿਨੁ ਮਾਸਾ ਤੋਲੁ ਨ ਘਟੀਐ ॥੫॥੫੭॥ *(ਪੰਨਾ ੧੭੦)*

ਦਰੀਆਾਵਾ, ਸਤੀ, ਪਹਰੀ, ਸਟੀਅਹਿ, ਕੀਚਹਿ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ।

ਤਿਨਾ—'ਨ' ਉਚਾਰਣ ਭਾਰ-ਸਹਿਤ।

ਚੜੈ, ਚੜਾਉ, ਪੜਿਆ—'ੜ' ਉਚਾਰਣ ਭਾਰ-ਸਹਿਤ।

***ਪਦ-ਅਰਥ :***

ਅਠੀ ਪਹਰੀ—ਦਿਨ-ਰਾਤ ਦੇ ਅੱਠਾਂ ਪਹਿਰਾਂ ਅੰਦਰ। ਅਠ ਖੰਡ—ਅੱਠ ਹਿੱਸੇ, ਅੱਠ ਫ਼ਿਰਕੇ (ਚਾਰ ਵਰਣ, ਚਾਰ ਆਸ਼੍ਰਮ)। ਨਉ ਨਿਧਿ—ਧਰਤੀ ਦੇ ਨੌਂ ਖ਼ਜ਼ਾਨੇ। ਗੁਣੀ ਗਹੀਰੁ—ਗੁਣਾਂ ਦਾ ਖ਼ਜ਼ਾਨਾ। ਕਰਮਵੰਤੀ—ਕਰਮਾਂ (ਭਾਗਾਂ) ਵਾਲੇ ਮਨੁੱਖਾਂ ਨੇ। ਕਰਿ ਗੁਰੁ ਪੀਰੁ—ਗੁਰੂ-ਪੀਰ ਧਾਰਨ ਕਰ ਕੇ, ਭਾਵ, ਗੁਰੂ ਪੀਰ ਤੋਂ ਗੁਰ-ਦੀਖਿਆ ਪ੍ਰਾਪਤ ਕਰ ਕੇ। ਸੁਰਤਿਆ—ਸੁਰਤੀਸ਼ਰਾਂ ਨੂੰ, ਦੈਵੀ-ਸੁਰਤਿ ਵਾਲਿਆਂ ਨੂੰ। ਮਨਿ—ਮਨ ਵਿਚ। ਮੁਖਿ—ਮੂੰਹ ਵਿਚ। ਕਰਮੀ—ਪ੍ਰਭੂ ਦੀ ਮਿਹਰ ਦੀ ਨਦਰ ਦੁਆਰਾ। ਪਸਾਉ—ਪਰਸਾਦ (ਅੰਮ੍ਰਿਤ-ਛਾਂਦਾ)। ਕੰਚਨ ਕਾਇਆ—ਸੋਨ ਸਮਾਨ ਸਰੀਰ। ਕਸੀਐ—ਕੱਸ ਲਾਈਦੀ ਹੈ। ਵੰਨੀ—ਰੰਗਤ। ਚੜੈ ਚੜਾਉ—ਚੜਾਉ, ਚੜ੍ਹਦਾ ਹੈ। ਸਤੁ—ਸੁੱਚਾ ਆਚਰਣ। ਕੀਚਹਿ ਸਾਬਾਸਿ— ਮਾਨ-ਸਨਮਾਨਤ ਕੀਤੇ ਜਾਂਦੇ ਹਨ। ਫਾਦਲੁ—ਵਿਅਰਥ।

***ਅਰਥ :***

੧. (ਦਿਨ-ਰਾਤ ਦੇ) ਅੱਠਾਂ ਹੀ ਪਹਿਰਾਂ ਵਿਚ (ਭਾਵ, ਸਦੀਵਕਾਲ) (ਮਨੁੱਖੀ ਸਮਾਜ ਦੇ) ਅੱਠ ਖੰਡ [ਅੱਠ ਫ਼ਿਰਕੇ—ਚਾਰ ਵਰਣ, ਚਾਰ ਆਸ਼੍ਰਮ] ਸਰੀਰ ਨੂੰ ਕਰਮ-ਕਾਂਡ ਦੇ ਪਖੰਡ-ਕਰਮ ਕਰਨ ਲਈ ਵਰਤਦੇ ਹਨ (ਪਰ ਗੁਰੂ ਦੀ ਮਤਿ ਦਾ ਧਾਰਨੀ) ਨਾਵਾਂ ਖੰਡ (ਫ਼ਿਰਕਾ) ਮਨੁੱਖਾ ਸਰੀਰ ਨੂੰ ਪਾਰਬ੍ਰਹਮ ਦੀ ਖੋਜ-ਭਾਲ ਲਈ ਵਰਤਦਾ ਹੈ।

੨. ਤਿਸ (ਮਨੁੱਖਾ ਸਰੀਰ ਵਿਚ) ਅੰਮ੍ਰਿਤ-ਨਾਮ ਰੂਪੀ ਨਉਨਿਧਿ ਖ਼ਜ਼ਾਨਾ (ਵੱਸਦਾ) ਹੈ, (ਗੁਰਮਤਿ ਦੇ ਧਾਰਨੀ ਜਗਿਆਸੂ, ਅੰਮ੍ਰਿਤ-ਨਾਮ ਦੇ ਖ਼ਜ਼ਾਨੇ ਨੂੰ ਅਤੇ) ਗੁਣਾਂ ਦੇ ਪੁੰਜ (ਨਾਮੀ ਵਾਹਿਗੁਰੂ) ਨੂੰ ਸਰੀਰ ਵਿੱਚੋਂ ਖੋਜਦੇ- ਭਾਲਦੇ ਰਹਿੰਦੇ ਹਨ।

੩. ਨਾਨਕ ! ਕਰਮਾਂ ਵਾਲੇ ਮਨੁੱਖ ਨੇ ਗੁਰੂ-ਪੀਰ ਧਾਰਨ ਕਰ ਕੇ, [ਗੁਰੂ-ਪੀਰ

ਤੋਂ ਗੁਰ-ਦੀਖਿਆ ਪ੍ਰਾਪਤ ਕਰ ਕੇ] (ਅੰਮ੍ਰਿਤ-ਨਾਮ ਦੇ ਜਾਪ ਦੁਆਰਾ) ਗੁਣਾਂ ਦੇ ਪੁੰਜ ਨਾਮੀ ਵਾਹਿਗੁਰੂ ਨੂੰ ਨਿਰੰਤਰ ਸਲਾਹਿਆ ਹੁੰਦਾ ਹੈ।

੪. (ਨਿਤਾਪ੍ਰਤਿ) ਰਾਤ ਦੇ ਚਉਥੇ ਪਹਰ (ਅੰਮ੍ਰਿਤ ਵੇਲੇ) ਸੁਰਤਿ-ਮਾਰਗ ਦੇ ਪਾਂਧੀ ਦੈਵੀ-ਸੁਰਤੀਸ਼ਰਾਂ ਨੂੰ (ਸਬਦ-ਸੁਰਤਿ ਦਾ ਪਰਚਾ ਪਾ ਕੇ ਗੁਣੀ-ਗਹੀਰ ਵਾਹਿਗੁਰੂ ਨੂੰ ਭਾਲ-ਲੱਭਣ ਦਾ ਚਾਅ-ਉਮਾਹ) ਪੈਦਾ ਹੁੰਦਾ ਹੈ।

੫. (ਸਰੀਰ ਅਤੇ ਮਨ ਨੂੰ ਨਿਰਮਲ ਅਤੇ ਸੁਚੇਤ ਕਰਨ ਲਈ) ਉਹਨਾਂ (ਦੈਵੀ-ਸੁਰਤੀਸ਼ਰਾਂ) ਦੀ ਦੋਸਤੀ (ਪਾਣੀ ਦੇ ਸ੍ਰੋਤ) ਦਰਿਆਵਾਂ (ਅਥਵਾ ਬਾਣੀ ਦੇ ਪ੍ਰਵਾਹਾਂ) ਨਾਲ ਹੁੰਦੀ ਹੈ। (ਬਾਹਰੋਂ ਅੰਦਰੋਂ ਨਿਰਮਲ ਹੋ ਕੇ) ਉਹਨਾਂ ਦੇ ਮਨ ਵਿਚ ਅਤੇ ਮੁਖ ਵਿਚ ਨਿਰੰਤਰ ਸੱਚਾ ਨਾਉਂ ਵਸਿਆ ਰਹਿੰਦਾ ਹੈ।

੬. ਓਥੇ ਸੁਰਤਿ ਦੇ ਤਦਾਕਾਰ ਹੋਣ 'ਤੇ ਗਗਨ-ਮੰਡਲ (ਦਸਮ ਦੁਆਰ) ਵਿਚ ਨਾਮ-ਅੰਮ੍ਰਿਤ ਵੰਡਿਆ ਜਾਂਦਾ ਹੈ। ਪ੍ਰਭੂ ਦੀ ਮਿਹਰ ਦੀ ਨਦਰ ਦੁਆਰਾ ਹੀ ਇਹ ਅੰਮ੍ਰਿਤ-ਛਾਂਦਾ ਪ੍ਰਾਪਤ ਹੁੰਦਾ ਹੈ।

੭. ਉਹਨਾਂ ਦੀ ਕਾਇਆਂ (ਆਤਮ-ਜਗਿਆਸਾ) ਰੂਪੀ ਕੁਠਾਲੀ ਵਿਚ ਢਲ ਕੇ ਰਾਮ-ਕਸਵੱਟੀ ਉੱਤੇ ਪਰਖੀ ਜਾਂਦੀ ਹੈ, (ਪਰਖ ਵਿਚ ਪੂਰੀ ਉਤਰਨ 'ਤੇ) ਇਸ ਕੰਚਨ-ਕਾਇਆਂ ਉੱਤੇ ਰੱਬੀ-ਰੰਗਤ ਦਾ (ਅਨੂਠਾ) ਚੜ੍ਹਾਉ ਚੜ੍ਹਦਾ ਹੈ।

੮. ਜੇਕਰ (ਮਨੁੱਖੀ ਕਾਇਆਂ) ਗੁਰੂ-ਸਰਾਫ਼ ਦੀ ਪਾਰਖੂ ਨਦਰ ਵਿਚ ਪ੍ਰਵਾਣ ਹੋ ਜਾਵੇ ਤਾਂ ਫਿਰ ਇਸ ਨੂੰ ਆਵਾ-ਗਵਨ ਦਾ ਤਾਪ-ਸੰਤਾਪ (ਸਹਿਣਾ) ਨਹੀਂ ਪੈਂਦਾ।

੯. (ਬਾਕੀ ਦੇ) ਸੱਤਾਂ ਪਹਿਰਾਂ ਵਿਚ ਸੁੱਚਾ ਆਚਰਣ ਬਣਾਉਣਾ ਹੀ ਸ਼ੁਭ ਕਾਰਜ ਹੈ, ਇਸ ਲਈ ਆਤਮ-ਵਿੱਦਿਆ ਵਿਚ ਨਿਪੁੰਨ ਆਤਮ-ਦਰਸੀ ਵਿਦਵਾਨਾਂ ਪਾਸ ਬੈਠਣਾ ਚਾਹੀਦਾ ਹੈ।

੧੦. ਓਥੇ (ਆਤਮ-ਵਿੱਦਿਆ ਦੇ ਆਤਮ-ਦਰਸੀ ਵਿਦਵਾਨਾਂ ਦੀ ਸੰਗਤ ਵਿਚ) ਪਾਪ-ਕਰਮ ਅਤੇ ਪੁੰਨ-ਕਰਮ ਦੀ ਬਿਬੇਕ-ਵੀਚਾਰ ਹੁੰਦੀ ਹੈ। ਇਸ ਤਰ੍ਹਾਂ ਕੂੜ ਦੀ ਰਾਸਿ ਘਟਦੀ ਜਾਂਦੀ ਹੈ।

੧੧. ਖੋਟੇ ਮਨੁੱਖ, ਜਿਹੜੇ (ਨਿਕੰਮੇ ਜਾਣ ਕੇ ਸੱਚੀ ਦਰਗਾਹੋਂ ਬਾਹਰ) ਸੁੱਟ ਦਿੱਤੇ

ਜਾਂਦੇ ਹਨ, ਓਥੇ (ਸਤਿ-ਸੰਗਤ ਦੀ ਰੱਬੀ-ਟਕਸਾਲ ਵਿਚ) ਖਰੇ ਕਰ ਦਿੱਤੇ ਜਾਂਦੇ ਹਨ, ਫਿਰ, ਉਹਨਾਂ ਨੂੰ (ਸੱਚੀ-ਦਰਗਾਹੋਂ) ਸ਼ਾਬਾਸਿ ਮਿਲਦੀ ਹੈ।

੧੨. ਨਾਨਕ ! (ਪਾਪ-ਪੁੰਨ, ਖੋਟੇ, ਖਰੇ ਆਦਿ ਕਰਮਾਂ ਦੇ ਆਧਾਰ 'ਤੇ ਮਿਲਣ ਵਾਲਾ) ਦੁਖ ਅਤੇ ਸੁਖ ਕਰਤਾ ਪੁਰਖ ਦੇ ਹੱਥ-ਵੱਸ ਹੈ। ਇਸ ਬਾਰੇ ਕੁਝ ਬੋਲਣਾ (ਸੁਖ ਦੀ ਪ੍ਰਾਪਤੀ ਹੋਣ 'ਤੇ ਬਫ਼ਾਅ ਉਠਣਾ ਅਤੇ ਦੁਖ ਦੀ ਪ੍ਰਾਪਤੀ ਹੋਣ 'ਤੇ ਕੋਈ ਗਿਲਾ-ਸ਼ਿਕਵਾ ਕਰਨਾ) ਫ਼ਜ਼ੂਲ ਹੈ।

***ਨੋਟ :*** ਇਸ ਸਲੋਕ ਦੀ ਆਰੰਭਕ ਤੁਕ "ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ॥" ਦੇ ਅਰਥ ਦੀ ਪੂਰੀ ਤਰ੍ਹਾਂ ਸਮਝ ਨਹੀਂ ਪਈ।

ਭਾਈ ਸਾਹਿਬ ਭਾਈ ਗੁਰਦਾਸ ਜੀ ਦੀ ੨੯ਵੀਂ ਵਾਰ ਦੀ ੯ਵੀਂ ਪਉੜੀ ਦੀ ਆਰੰਭਕ ਤੁਕ "ਅਠ ਖੰਡਿ ਪਾਖੰਡ ਮਤਿ ਗੁਰਮਤਿ ਇਕ ਮਨਿ ਇਕ ਧਿਆਇਆ।" ਦੇ ਅਰਥਾਂ ਦੇ ਚਾਨਣ ਵਿਚ ਵਿਚਾਰ-ਅਧੀਨ ਸਲੋਕ ਦੇ ਅਰਥ ਕਰਨ ਦਾ ਨਿਮਾਣਾ ਜਤਨ ਕੀਤਾ ਗਿਆ ਹੈ।

ਜੇ ਕਿਸੇ ਤੱਤ-ਵੇਤਾ ਗੁਰਮੁਖ ਵੀਰ ਨੂੰ ਕੋਈ ਵਧੇਰੇ ਤਸੱਲੀ-ਬਖ਼ਸ਼ ਅਰਥ ਸੁਝਦਾ ਹੋਵੇ ਤਾਂ ਉਸ ਤੋਂ ਅਰਥ ਦੀ ਜਾਣਕਾਰੀ ਪ੍ਰਾਪਤ ਕਰਕੇ ਪ੍ਰਸੰਨਤਾ ਅਤੇ ਕ੍ਰਿਤੱਗਤਾ ਹੋਵੇਗੀ।

***ਅਰਥ-ਵਿਸਥਾਰ :***

(ਦਿਨ ਰਾਤ ਦੇ) ਅੱਠਾਂ ਹੀ ਪਹਿਰਾਂ ਵਿਚ ਭਾਵ ਸਦੀਵਕਾਲ ਮਨੁੱਖੀ ਸਮਾਜ ਦੇ ਅੱਠ ਖੰਡ [ਅੱਠ ਪੰਥ ਭਾਵ ਅੱਠ ਫ਼ਿਰਕੇ—ਚਾਰ ਵਰਣ, ਚਾਰ ਆਸ਼੍ਰਮ] ਸਰੀਰ ਨੂੰ ਕਰਮ-ਕਾਂਡ ਦੇ ਪਾਖੰਡ-ਕਰਮ ਕਰਨ ਲਈ ਵਰਤਦੇ ਹਨ, ਪਰ (ਗੁਰੂ ਕੀ ਮਤਿ ਦਾ ਧਾਰਨੀ) ਨਾਵਾਂ ਖੰਡ (ਪੰਥ) ਮਨੁੱਖੀ-ਸਰੀਰ ਨੂੰ ਪਾਰਬ੍ਰਹਮ ਦੀ ਖੋਜ-ਭਾਲ ਲਈ ਵਰਤਦਾ ਹੈ।

ਸਰੀਰ-ਮੰਦਰ ਵਿਚ ਵਿਧਾਤਾ ਵੱਲੋਂ ਅੰਮ੍ਰਿਤ-ਨਾਮ ਦਾ ਨਉ-ਨਿਧਿ ਖ਼ਜ਼ਾਨਾ ਗੁਪਤ ਰੱਖਿਆ ਹੋਇਆ ਹੈ। ਗੁਰਮਤਿ ਮਾਰਗ ਦੇ ਪਾਂਧੀ, ਭਾਗਾਂ ਵਾਲੇ ਜਗਿਆਸੂ ਗੁਰੂ-ਪੀਰ ਨੂੰ ਧਾਰਨ ਕਰ ਕੇ (ਗੁਰੂ ਤੇ ਗੁਰ-ਦੀਖਿਆ ਪ੍ਰਾਪਤ ਕਰ ਕੇ) ਪ੍ਰਭੂ ਦੀ ਸਿਫ਼ਤਿ-ਸਾਲਾਹ ਦੀ ਰਾਹੀਂ ਅੰਦਰਲੇ ਨਾਮ-ਖ਼ਜ਼ਾਨੇ ਨੂੰ ਅਤੇ ਅੰਦਰ ਵੱਸਦੇ ਦੈਵੀ ਗੁਣਾਂ ਦੇ ਪੁੰਜ ਨਾਮੀ-ਵਾਹਿਗੁਰੂ ਨੂੰ ਸਰੀਰ ਵਿੱਚੋਂ ਹੀ ਨਿਰੰਤਰ ਖੋਜਦੇ ਭਾਲਦੇ ਰਹਿੰਦੇ ਹਨ।

ਨਿਤਾਪ੍ਰਤਿ ਰਾਤ ਦੇ ਚਉਥੇ ਪਹਿਰ, ਭਾਵ, ਅੰਮ੍ਰਿਤ ਵੇਲੇ, ਸੁਰਤੀ-ਮਾਰਗ ਦੇ ਪਾਂਧੀ ਦੈਵੀ ਸੁਰਤੀਸ਼ਰਾਂ ਨੂੰ ਸ਼ਬਦ ਸੁਰਤਿ ਦਾ ਪਰਚਾ ਪਾ ਕੇ ਗੁਣੀ-ਗਹੀਰ ਨੂੰ ਭਾਲਣ-ਲੱਭਣ ਦਾ ਦੂਣ-ਸਵਾਇਆ ਚਾਅ-ਉਮਾਹ ਪੈਦਾ ਹੁੰਦਾ ਹੈ। ਉਹ ਪਹਿਲਾਂ ਪਾਣੀ ਦੇ ਪ੍ਰਵਾਹ ਦਰਿਆਵਾਂ ਵਿਚ ਇਸ਼ਨਾਨ ਕਰ ਕੇ ਸਰੀਰ ਨੂੰ ਨਿਰਮਲ ਅਤੇ ਚੇਤੰਨ ਕਰਦੇ ਹਨ ਅਤੇ ਫਿਰ ਬਾਣੀ ਦੇ ਪ੍ਰਵਾਹ ਵਿਚ ਆਤਮ-ਇਸ਼ਨਾਨ ਕਰ ਕੇ ਅੰਦਰੋਂ ਪਵਿੱਤਰ ਹੋ ਜਾਂਦੇ ਹਨ। ਇਉਂ ਬਾਹਰੋਂ-ਅੰਦਰੋਂ ਨਿਰਮਲ ਹੋ ਕੇ ਉਹਨਾਂ ਦੇ ਮਨ ਵਿਚ ਅਤੇ ਮੁਖ ਵਿਚ ਇਕ-ਰਸ ਨਾਮ ਦਾ ਤੋਰਾ ਤੁਰਿਆ ਰਹਿੰਦਾ ਹੈ। ਗਗਨ ਮੰਡਲ (ਦਸਮ-ਦੁਆਰ) ਵਿੱਚੋਂ ਨਿਰੰਤਰ ਅੰਮ੍ਰਿਤ-ਵਰਖਾ ਹੁੰਦੀ ਰਹਿੰਦੀ ਹੈ। ਭਾਗਾਂ ਵਾਲਿਆਂ ਨੂੰ ਅੰਮ੍ਰਿਤ-ਛਾਂਦਾ ਪ੍ਰਾਪਤ ਹੁੰਦਾ ਹੈ। ਆਤਮ-ਜਗਿਆਸਾ ਰੂਪੀ ਕੁਠਾਲੀ ਵਿਚ ਪੈ ਕੇ ਅਤੇ ਰਾਮ-ਕਸਵੱਟੀ ਉੱਤੇ ਪਰਖੀ ਜਾ ਕੇ ਉਹਨਾਂ ਦੀ ਕਾਇਆਂ ਨੂਰਾਨੀ-ਰੰਗਤ ਨਾਲ ਦਗ਼-ਦਗ਼ ਕਰ ਉਠਦੀ ਹੈ। ਗੁਰੂ-ਸਰਾਫ਼ ਦੀ ਨਦਰ ਵਿਚ ਕਬੂਲ ਪੈ ਕੇ ਉਹਨਾਂ ਦੀ ਜਨਮ-ਮਰਨ ਦੇ ਗੇੜੇ ਦੇ ਕਸ਼ਟ ਤੋਂ ਮੁਕਤੀ ਹੋ ਜਾਂਦੀ ਹੈ।

ਅੱਠਾਂ ਪਹਿਰਾਂ ਵਿੱਚੋਂ ਇਕ (ਚਉਥਾ) ਪਹਿਰ ਨਾਮ-ਅਭਿਆਸ ਦੁਆਰਾ ਸਫਲ ਕਰ ਲਏ ਜਾਣ ਮਗਰੋਂ ਬਾਕੀ ਦੇ ਸੱਤਾਂ ਪਹਿਰਾਂ ਵਿਚ ਆਤਮ-ਵਿੱਦਿਆ ਦੇ ਦੈਵੀ ਵਿਦਵਾਨਾਂ ਦੀ ਸੰਗਤ ਵਿਚ ਸੁੱਚਾ ਆਚਰਣ ਘੜਿਆ ਜਾਂਦਾ ਹੈ। ਆਤਮ-ਦਰਸੀ ਤੱਤ-ਵੇਤਾ ਗੁਰਮੁਖਾਂ ਦੀ ਸੰਗਤ ਵਿਚ ਜਗਿਆਸੂ ਅੰਦਰ ਚੰਗੇ-ਮੰਦੇ ਦਾ ਨਿਰਣਾ ਕਰਨ ਦੀ ਬਿਬੇਕ-ਬੁਧਿ ਜਾਗ ਉਠਦੀ ਹੈ, ਜਿਸ ਦੇ ਤੁਫ਼ੈਲ ਕੂੜ-ਪਾਪ ਨਾਲੋਂ ਸੰਬੰਧ ਟੁੱਟ ਜਾਂਦਾ ਹੈ। ਸਤ-ਸੰਗਤਿ ਅਜਿਹੀ ਦੈਵੀ-ਟਕਸਾਲ ਹੈ, ਜਿਥੇ ਖੋਟਿਓਂ ਖਰੇ ਕੀਤੇ ਜਾਣ ਦਾ ਵਰਤਾਰਾ ਨਿਰੰਤਰ ਵਰਤਦਾ ਰਹਿੰਦਾ ਹੈ। ਏਥੇ ਹੀ ਬਸ ਨਹੀਂ, ਫਿਰ ਖੋਟਿਓਂ ਖਰੇ ਹੋਇਆਂ ਨੂੰ ਸੱਚੀ ਦਰਗਾਹੋਂ ਮਾਨ-ਸਨਮਾਨ ਮਿਲਦਾ ਹੈ।

ਸਤਿ-ਸੰਗਤ ਵਿੱਚੋਂ ਮਿਲੀ ਬਿਬੇਕ-ਬੁਧਿ ਸਦਕਾ ਸੋਝੀ ਹੋ ਆਉਂਦੀ ਹੈ ਕਿ ਦੁਖ ਆਵੇ ਜਾਂ ਸੁਖ, ਖਸਮ-ਪ੍ਰਭੂ ਦੀ ਰਜ਼ਾਅ ਅੰਦਰ ਰਾਜ਼ੀ ਰਹਿਣ ਵਿਚ ਹੀ ਮਨੁੱਖ ਦਾ ਭਲਾ ਹੈ। ਇਸ ਬਾਰੇ ਕੁਝ ਬੋਲਣਾ ਅਰਥਾਤ ਸੁਖ ਦੀ ਪ੍ਰਾਪਤੀ ਹੋਣ 'ਤੇ ਬਫ਼ਾਅ ਉਠਣਾ ਅਤੇ ਦੁਖ ਦੀ ਪ੍ਰਾਪਤੀ 'ਤੇ ਗਿਲਾ-ਸ਼ਿਕਵਾ ਕਰਨਾ ਫ਼ਜ਼ੂਲ ਹੈ।

ਮ: ੨ ॥

੧. ਪਉਣੁ ਗੁਰੂ ਪਾਣੀ ਪਿਤਾ, ਮਾਤਾ ਧਰਤਿ ਮਹਤੁ ॥
੨. ਦਿਨਸੁ ਰਾਤਿ ਦੁਇ ਦਾਈ ਦਾਇਆ, ਖੇਲੈ ਸਗਲ ਜਗਤੁ ॥
੩. ਚੰਗਿਆਈਆ, ਬੁਰਿਆਈਆ, ਵਾਚੇ ਧਰਮੁ ਹਦੂਰਿ ॥
੪. ਕਰਮੀ ਆਪੋ ਆਪਣੀ, ਕੇ ਨੇੜੈ ਕੇ ਦੂਰਿ ॥
੫. ਜਿਨੀ ਨਾਮੁ ਧਿਆਇਆ, ਗਏ ਮਸਕਤਿ ਘਾਲਿ ॥
੬. ਨਾਨਕ ਤੇ ਮੁਖ ਉਜਲੇ, ਹੋਰ ਕੇਤੀ ਛੁਟੀ ਨਾਲਿ ॥੨॥੧੮॥

*(ਪੰਨਾ ੧੪੬)*

***ਉਚਾਰਣ-ਬੋਧ :***

ਮਹਤੁ—'ਤ' ਦੀ ਧੁਨੀ ਦਾ ਉਚਾਰਣ ਬਲ-ਸਹਿਤ। ('ਮਹੱਤ' ਵਾਂਗ)
ਚੰਗਿਆਈਆ, ਬੁਰਿਆਈਆ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।
ਜਿਨੀ—'ਨ' ਦਾ ਉਚਾਰਣ ਭਾਰ-ਸਹਿਤ, ਅੰਤਲੇ ਸੁਰ ਦਾ ਉਚਾਰਣ ਨਾਸਕੀ।
ਮਸਕਤਿ— (i) 'ਸ' ਦਾ ਉਚਾਰਣ ਵਿਸ਼ੇਸ਼ ਧੁਨੀ ('ਸ਼' ਵਾਂਗ)।
(ii) 'ਕ' ਦੀ ਧੁਨੀ ਦਾ ਉਚਾਰਣ ਬਲ-ਸਹਿਤ (ਮਸ਼ੱਕਤਿ ਵਾਂਗ)।
ਮੁਖ ਉਜਲੇ—ਸਮਾਸੀ ਸ਼ਬਦ ਹੈ (ਅਰਥ ਉਜਲ ਦੀਦਾਰੀ)।

***ਪਦ-ਅਰਥ :***

ਮਹਤੁ—ਮਹੱਤਵ-ਪੂਰਣ। ਦਾਈ—ਖਿਡਾਵੀ। ਦਾਇਆ—ਖਿਡਾਵਾ। ਵਾਚੇ—ਵੀਚਾਰ ਕਰਦਾ ਹੈ। ਧਰਮੁ—ਧਰਮ-ਰਾਜਾ। ਹਦੂਰਿ—(ਰੱਬੀ) ਹਜ਼ੂਰੀ ਵਿਚ। ਕਰਮੀ—ਕਰਣੀ। ਕੇ—ਕਈ ਜੀਵ। ਮਸਕਤਿ—ਕਰੜੀ ਘਾਲਣਾ। ਤੇ—ਉਹ ਜੀਵ (ਬਹੁ-ਵਚਨ)। ਮੁਖ ਉਜਲੇ—ਉਜਲ-ਮੁਖੇ। ਕੇਤੀ—ਕਿੰਨੀ ਹੀ (ਲੋਕਾਈ)।

***ਅਰਥ :***

੧. (ਜਿਵੇਂ ਸਰੀਰ ਲਈ) ਪਵਣ (ਪ੍ਰਾਣ) ਗੁਰੂ (ਗੌਰਵਮਈ) ਹੈ, ਪਾਣੀ ਪਿਤਾ (ਸਮਾਨ) ਅਤੇ ਧਰਤੀ ਮਾਤਾ (ਸਮਾਨ) ਮਹੱਤਵ-ਪੂਰਣ ਹੈ, ਤਿਵੇਂ ਹੀ

ਆਤਮਾ ਲਈ ਗੁਰ-ਸ਼ਬਦ ਗੁਰੂ ਹੈ, ਪਾਣੀ (ਨਾਮ-ਜਲ) (ਪਵਿੱਤਰਤਾ ਅਤੇ ਸੀਤਲਤਾ ਵਜੋਂ) ਪਿਤਾ (ਸਮਾਨ) ਅਤੇ ਧਰਤੀ (ਧੀਰਜ ਅਤੇ ਨਿਮਰਤਾ ਵਜੋਂ) ਮਾਤਾ (ਸਮਾਨ) ਮਹੱਤਵ-ਪੂਰਣ ਹੈ।

**ਪਉਣੁ ਗੁਰੂ ਗੁਰ ਸਬਦੁ ਹੈ, ਵਾਹਿਗੁਰੂ ਗੁਰ ਸਬਦੁ ਸੁਣਾਇਆ।**
**ਪਾਣੀ ਪਿਤਾ ਪਵਿਤ੍ਰ ਕਰਿ, ਗੁਰਮੁਖਿ ਪੰਥ ਨਿਵਾਣ ਚਲਾਇਆ।**
**ਧਰਤੀ ਮਾਤ ਮਹਤ ਕਰਿ, ਓਤਿ ਪੋਤਿ ਸੰਜੋਗੁ ਬਣਾਇਆ।**

*(ਵਾਰ ੬, ਪਉੜੀ ੫, ਭਾਈ ਗੁਰਦਾਸ ਜੀ)*

੨. ਦਿਨ ਅਤੇ ਰਾਤ ਦੋਵੇਂ ਦਾਇਆ ਅਤੇ ਦਾਈ (ਸਮਾਨ) ਹਨ (ਜਿਨ੍ਹਾਂ ਦੀ ਗੋਦ ਵਿਚ) ਸਾਰਾ ਸੰਸਾਰ (ਜੀਵਨ-ਖੇਡ) ਖੇਡ ਰਿਹਾ ਹੈ।

੩. ਧਰਮਰਾਜ ਸਭਨਾਂ ਜੀਵਾਂ ਦੀਆਂ ਚੰਗੀਆਂ ਕਰਨੀਆਂ ਅਤੇ ਮੰਦੀਆਂ ਕਰਨੀਆਂ ਰੱਬੀ ਹਜ਼ੂਰੀ ਵਿਚ ਵਾਚਦਾ (ਵੀਚਾਰਦਾ) ਹੈ।

੪. ਆਪੋ ਆਪਣੀ ਕਰਣੀ ਮੁਤਾਬਿਕ ਕਈ (ਜੀਵ ਪ੍ਰਭੂ ਦੇ) ਨੇੜੇ ਹੋ ਜਾਂਦੇ ਹਨ ਅਤੇ ਕਈ (ਵਿਛੜ ਕੇ) ਦੂਰ (ਜੂਨਾਂ ਦੇ ਚੱਕਰ ਵਿਚ) ਜਾ ਪੈਂਦੇ ਹਨ।

੫. ਜਿਨ੍ਹਾਂ ਜੀਵਾਂ ਨੇ (ਜੀਵਨ ਵਿਚ) ਨਾਮ ਧਿਆਇਆ, ਉਹ (ਜੀਵਨ ਸਫਲ ਕਰਨ ਲਈ) ਘਾਲਣਾ ਘਾਲ ਗਏ।

੬. 'ਨਾਨਕ' (ਮੁਹਰ-ਛਾਪ)—ਉਹ ਖ਼ੁਦ (ਪ੍ਰਭੂ ਦੀ ਦਰਗਾਹ) ਵਿਚ ਉਜਲ-ਮੁਖੇ (ਸੁਰਖ਼ਰੂ) ਹੋ ਗਏ ਅਤੇ ਕਿੰਨੀ ਹੀ ਹੋਰ (ਲੋਕਾਈ ਉਨ੍ਹਾਂ ਦੇ ਤੁਫ਼ੈਲ (ਬਰਕਤ ਸਦਕਾ) ਜਨਮ-ਮਰਨ ਦੇ ਗੇੜ ਤੋਂ) ਛੁਟਕਾਰਾ ਪਾ ਗਈ।

*ਨੋਟ :* ਇਹੀ ਸਲੋਕ ਕੁਝ ਥੋੜੇ ਬਹੁਤ ਅੱਖਰਾਂ ਤੇ ਲਗਾਂ-ਮਾਤ੍ਰਾਂ ਦੇ ਫ਼ਰਕ ਨਾਲ ਸ੍ਰੀ ਜਪੁ ਜੀ ਸਾਹਿਬ ਦੇ ਅੰਤਲੇ ਸਲੋਕ ਵਜੋਂ ਵੀ ਆਇਆ ਹੈ। ਦੋਹੀਂ ਥਾਈਂ ਫ਼ਰਕ ਇਸ ਪ੍ਰਕਾਰ ਹੈ :

| *ਵਾਰ ਮਾਝ ਕੀ ਵਿਚ ਸ਼ਬਦ-ਸਰੂਪ* | *ਜਪੁ ਜੀ ਵਿਚ ਸ਼ਬਦ-ਸਰੂਪ* |
|---|---|
| ਪਉਣੁ | ਪਵਣੁ |
| ਦਿਨਸੁ | ਦਿਵਸੁ |
| ਵਾਚੇ | ਵਾਚੈ |
| ਹੋਰ ਕੇਤੀ ਛੁਟੀ ਨਾਲਿ | ਕੇਤੀ ਛੁਟੀ ਨਾਲਿ |

*ਅਰਥ-ਵਿਸਥਾਰ :*

ਇਹ ਸੰਸਾਰ ਕਰਤਾ ਪੁਰਖ ਦਾ ਮਹਿਮਾਨ-ਖ਼ਾਨਾ (ਪ੍ਰਾਹੁਣਾ-ਘਰ) ਹੈ। ਇਥੇ ਕਰਤਾ ਪੁਰਖ ਵੱਲੋਂ ਜੀਵ-ਪ੍ਰਾਹੁਣੇ ਦੀ ਸੁਖ-ਸੁਵਿਧਾ ਲਈ ਸਾਰੇ ਸੁਖ ਦੇ ਸਾਧਨ ਉਪਲਬਧ ਕਰਵਾਏ ਗਏ ਹਨ।

ਵਿਧਾਤਾ ਵੱਲੋਂ ਜੀਵ ਨੂੰ ਪਵਣ (ਮਨੁੱਖੀ ਸਰੀਰ ਲਈ 'ਪ੍ਰਾਣ' ਅਤੇ ਆਤਮਾ ਲਈ 'ਗੁਰ-ਸ਼ਬਦ' ਗੁਰੂ, ਪਾਣੀ (ਮਨੁੱਖੀ ਸਰੀਰ ਲਈ ਭੌਤਿਕ-ਜਲ ਅਤੇ ਆਤਮਾ ਲਈ ਨਾਮ-ਜਲ) ਪਿਤਾ ਅਤੇ ਧਰਤੀ (ਮਨੁੱਖੀ ਸਰੀਰ ਲਈ ਭੌਤਿਕ-ਧਰਤੀ ਅਤੇ ਆਤਮਾ ਲਈ ਸਰੀਰ ਕਰਮ-ਖੇਤਰ) ਮਾਤਾ ਮਿਲੀ ਹੈ। ਪ੍ਰਭੂ ਦੇ ਹੁਕਮ ਵਿਚ, ਸੰਸਾਰ ਦੇ ਸਾਰੇ ਜੀਵਾਂ ਲਈ ਦਿਨ ਖਿਡਾਵੇ ਦੀ ਅਤੇ ਰਾਤ ਖਿਡਾਵੀ ਦੀ ਸੇਵਾ ਨਿਭਾ ਰਹੇ ਹਨ।

ਸੱਚੀ ਦਰਗਾਹ ਵਿਚ ਧਰਮ-ਰਾਜ ਵੱਲੋਂ ਹਰੇਕ ਮਨੁੱਖ ਦੇ ਅਮਲਾਂ ਦੇ ਆਧਾਰ ਉੱਤੇ ਨਿਬੇੜਾ ਹੁੰਦਾ ਹੈ। ਸਿਮਰਨ ਕਰਨ ਵਾਲਿਆਂ ਨੂੰ ਪ੍ਰਭੂ ਦੀ ਹਜ਼ੂਰੀ ਮਿਲਦੀ ਹੈ ਅਤੇ ਮੰਦ-ਕਰਮੀਆਂ ਨੂੰ ਜਨਮਾਂ ਦੇ ਵਿਛੋੜੇ ਪੈ ਜਾਂਦੇ ਹਨ।

ਨਾਮ ਧਿਆਵਨ ਵਾਲਿਆਂ ਦੀ ਘਾਲ ਥਾਏਂ ਪੈ ਜਾਂਦੀ ਹੈ, ਜੀਵਨ-ਯਾਤਰਾ ਸਫਲ ਹੋ ਜਾਂਦੀ ਹੈ, ਆਵਾ-ਗਵਨ ਮਿਟ ਜਾਂਦਾ ਹੈ। ਉਹ ਖ਼ੁਦ ਤਾਂ ਪ੍ਰਭੂ ਦੀ ਦਰਗਾਹ ਵਿਚ ਸੁਰਖ਼ਰੂ ਹੋ ਜਾਂਦੇ ਹਨ, ਉਹਨਾਂ ਦੇ ਤੁਫ਼ੈਲ (ਬਰਕਤ ਸਦਕਾ) ਅਨਗਿਣਤ ਜੀਵ ਜਨਮ-ਮਰਨ ਦੇ ਗੇੜ ਤੋਂ ਮੁਕਤ ਹੋ ਜਾਂਦੇ ਹਨ।

**ਪਉਣੁ ਗੁਰੂ ਗੁਰ ਸਬਦੁ ਹੈ ਵਾਹਿਗੁਰੂ ਗੁਰ ਸਬਦੁ ਸੁਣਾਇਆ।**
**ਪਾਣੀ ਪਿਤਾ ਪਵਿਤ੍ਰ ਕਰਿ ਗੁਰਮੁਖਿ ਪੰਥ ਨਿਵਾਣ ਚਲਾਇਆ।**
**ਧਰਤੀ ਮਾਤ ਮਹਤ ਕਰਿ ਓਤਿਪੋਤਿ ਸੰਜੋਗੁ ਬਣਾਇਆ।**
**ਦਾਈ ਦਾਇਆ ਰਾਤਿ ਦਿਹੁ ਬਾਲ ਸੁਭਾਇ ਜਗਤ੍ਰ ਖਿਲਾਇਆ।**
**ਗੁਰਮੁਖਿ ਜਨਮੁ ਸਕਾਰਥਾ ਸਾਧਸੰਗਤਿ ਵਸਿ ਆਪੁ ਗਵਾਇਆ।**
**ਜੰਮਣ ਮਰਣਹੁ ਬਾਹਰੇ ਜੀਵਨ ਮੁਕਤਿ ਜੁਗਤਿ ਵਰਤਾਇਆ।**
**ਗੁਰਮਤਿ ਮਾਤਾ ਮਤਿ ਹੈ ਪਿਤਾ ਸੰਤੋਖ ਮੋਖ ਪਦੁ ਪਾਇਆ।**
**ਧੀਰਜੁ ਧਰਮੁ ਭਿਰਾਵ ਦੁਇ ਜਪੁ ਤਪੁ ਜਤੁ ਸਤੁ ਪੁਤ ਜਣਾਇਆ।**
**ਗੁਰ ਚੇਲਾ ਚੇਲਾ ਗੁਰੂ ਪੁਰਖਹੁ ਪੁਰਖ ਚਲਤੁ ਵਰਤਾਇਆ।**
**ਗੁਰਮੁਖਿ ਸੁਖ ਫਲੁ ਅਲਖੁ ਲਖਾਇਆ।**

*(ਵਾਰ ੬, ਪਉੜੀ ੫, ਭਾਈ ਗੁਰਦਾਸ ਜੀ)*

**ਮ: ੨ ॥**

**੧. ਆਖਣੁ ਆਖਿ ਨ ਰਜਿਆ, ਸੁਨਣਿ ਨ ਰਜੇ ਕੰਨ ॥**
**੨. ਅਖੀ ਦੇਖਿ ਨ ਰਜੀਆ, ਗੁਣ ਗਾਹਕ ਇਕ ਵੰਨ ॥**
**੩. ਭੁਖਿਆ ਭੁਖ ਨ ਉਤਰੈ, ਗਲੀ ਭੁਖ ਨ ਜਾਇ ॥**
**੪. ਨਾਨਕ, ਭੁਖਾ ਤਾ ਰਜੈ,**
**ਜਾ ਗੁਣ ਕਹਿ ਗੁਣੀ ਸਮਾਇ ॥੨॥੧੯॥** *(ਪੰਨਾ ੧੪੭)*

***ਉਚਾਰਣ-ਬੋਧ :***

ਅਖੀ, ਰਜੀਆ, ਭੁਖਿਆ, ਗਲੀ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ। ਰਜੀਆ, ਰਜੈ—'ਜ' ਉਚਾਰਣ ਬਲ-ਸਹਿਤ ('ਰੱਜੇ', 'ਰੱਜੀਆਂ' ਵਾਂਗ)।

***ਪਦ-ਅਰਥ :***

ਆਖਣੁ—ਬੋਲਣ ਸ਼ਕਤੀ ਰੱਖਣ ਵਾਲਾ ਇੰਦ੍ਰਾ—ਮੂੰਹ। ਗਾਹਕ—ਗ੍ਰਹਿਣ ਕਰਨ ਵਾਲੇ। ਇਕ ਵੰਨ—ਇਕ ਇਕ ਵੰਨਗੀ (ਕਿਸਮ) ਦੇ। ਗਲੀ—ਗੱਲਾਂ-ਬਾਤਾਂ ਨਾਲ। ਗੁਣੀ—ਗੁਣਾਂ ਦੇ ਸਰੋਤ (ਵਾਹਿਗੁਰੂ) ਵਿਚ।

***ਅਰਥ :***

੧. (ਦੂਜਿਆਂ ਦੀ ਉਸਤਤਿ-ਨਿੰਦਾ ਕਰਨ ਜਾਂ ਗ਼ਮੀ-ਖ਼ੁਸ਼ੀ ਦੇ ਜਜ਼ਬੇ ਪ੍ਰਗਟ ਕਰਨ ਦੇ ਚਸਕੇ ਅਧੀਨ) ਨਿਰੰਤਰ ਬੋਲ ਬੋਲ ਕੇ ਕਦੀ (ਕਿਸੇ ਦਾ) ਮੂੰਹ ਨਹੀਂ ਰੱਜਿਆ, ਅਜਿਹੇ ਵਿਚਾਰ ਨਿਰੰਤਰ ਸੁਣਨ ਨਾਲ ਕਿਸੇ ਦੇ ਕੰਨ ਕਦੀ ਨਹੀਂ ਰੱਜੇ (ਤ੍ਰਿਪਤ ਨਹੀਂ ਹੋਏ)।

੨. (ਮਾਇਕੀ ਰੂਪ-ਰੰਗ ਵੇਖਣ ਦੇ ਚਸਕੇ ਅਧੀਨ) ਅੱਖਾਂ ਨਿਰੰਤਰ ਵੇਖ ਵੇਖ ਕੇ ਕਦੀ ਨਹੀਂ ਰੱਜੀਆਂ (ਤ੍ਰਿਪਤ ਨਹੀਂ ਹੋਈਆਂ)। [ਦਰਅਸਲ ਇਹ ਸਾਰੇ ਸਰੀਰਕ ਇੰਦਰੇ ਆਪੋ-ਆਪਣੇ ਸੁਭਾਵ ਅਧੀਨ] ਇਕ ਇਕ ਕਿਸਮ ਦੇ ਗੁਣ (ਵਿਸ਼ਯ) ਦੇ ਗਾਹਕ ਹਨ।

੩. ਇਹਨਾਂ (ਮਾਇਕੀ ਰਸ ਮਾਨਣ ਦੇ) ਭੁੱਖੇ (ਤ੍ਰਿਸ਼ਨਾਲੂ) ਸਰੀਰਕ ਇੰਦਰਿਆਂ ਦੀ ਭੁੱਖ (ਤ੍ਰਿਸ਼ਨਾ), (ਮਾਇਕੀ ਰਸ-ਭੋਗ ਮਾਣਦਿਆਂ) ਨਹੀਂ ਮਿਟ ਸਕਦੀ, ਨਾ ਹੀ ਗਿਆਨ ਦੀਆਂ ਫੋਕੀਆਂ, ਗੱਲਾਂ-ਬਾਤਾਂ (ਚੁੰਜ-ਚਰਚਾ) ਨਾਲ ਭੁੱਖ ਦੂਰ ਹੋ ਸਕਦੀ ਹੈ।

੪. ਨਾਨਕ ! (ਇਹਨਾਂ ਸਰੀਰਕ ਇੰਦਰਿਆਂ ਦਾ ਚਾਲਕ) ਭੁੱਖਾ (ਮਨ) ਤਾਂ ਰੱਜ ਸਕਦਾ ਹੈ, ਜੇਕਰ (ਗੁਣਾਂ ਦੇ ਪੁੰਜ ਵਾਹਿਗੁਰੂ) ਦੇ ਗੁਣ ਗਾ ਗਾ ਕੇ (ਨਿਰੰਤਰ ਸਿਫ਼ਤਿ-ਸਾਲਾਹ ਕਰ ਕੇ) ਗੁਣੀ-ਨਿਧਾਨ ਵਾਹਿਗੁਰੂ ਵਿਚ ਜੋਤਿ-ਲੀਨ ਹੋ ਜਾਏ।

***ਅਰਥ-ਵਿਸਥਾਰ :***

ਮਨੁੱਖੀ ਸਰੀਰ ਦੇ ਸਾਰੇ ਕਰਮ-ਇੰਦਰੇ ਅਤੇ ਗਿਆਨ-ਇੰਦਰੇ ਕੁਦਰਤੀ ਸੁਭਾਵ ਅਧੀਨ ਜੀਵਨ ਪ੍ਰਯੰਤ ਆਪੋ-ਆਪਣੀ ਕੁਦਰਤੀ ਪਰਕ੍ਰਿਆ ਨਿਭਾਉਂਦੇ ਰਹਿੰਦੇ ਹਨ। ਸਾਰੇ ਇੰਦਰੇ ਭਾਵੇਂ ਸਦੀਵ-ਕਾਲ ਆਪੋ-ਆਪਣੇ (ਵੇਖਣ, ਸੁਣਨ, ਚਖਣ, ਬੋਲਣ ਆਦਿ ਦੇ) ਚਸਕੇ ਵਿਚ ਗ਼ਲਤਾਨ ਰਹਿੰਦੇ ਹਨ, ਪਰ ਮਾਇਕੀ ਰਸ-ਭੋਗ ਭੋਗਣ ਦੇ ਬਾਵਜੂਦ ਇਹਨਾਂ ਦੀ ਤ੍ਰਿਪਤੀ ਮੂਲੋਂ ਹੀ ਨਹੀਂ ਹੁੰਦੀ, ਸਗੋਂ ਤ੍ਰਿਸ਼ਨਾ ਵਧੇਰੇ ਭੜਕਦੀ ਹੈ ਅਤੇ ਇੰਜ ਮਾਯੂਸੀ ਹੀ ਪੱਲੇ ਪੈਂਦੀ ਹੈ।

ਮਨੁੱਖ ਦੇ ਗਿਆਨ-ਇੰਦਰੇ ਅਤੇ ਕਰਮ-ਇੰਦਰੇ ਤਾਂ ਕ੍ਰਿਆ ਕਰਨ ਦੇ ਵਸੀਲੇ ਹਨ, ਇਹਨਾਂ ਨੂੰ ਚਲਾਉਣ ਵਾਲਾ ਕੰਟਰੋਲਰ ਮਨੁੱਖੀ-ਮਨ ਹੈ। ਸੋ, ਇਹਨਾਂ ਇੰਦਰਿਆਂ ਦੀ ਸਮੁੱਚੀ ਪਰਕ੍ਰਿਆ ਮਨੁੱਖੀ-ਮਨ ਦੀ ਸਥਿਤੀ ਉੱਤੇ ਨਿਰਭਰ ਹੁੰਦੀ ਹੈ। ਜੇ ਮਨੁੱਖੀ-ਮਨ ਭੁੱਖਾ ਹੋਵੇ ਤਾਂ ਇਸ ਦੀ ਭੁੱਖ ਇੰਦਰਿਆਂ ਰਾਹੀਂ ਰੂਪਮਾਨ ਹੁੰਦੀ ਹੈ, ਪਰ ਜੇ ਮਨ ਰੱਜ ਜਾਵੇ ਤਾਂ ਇੰਦਰੇ ਵੀ ਸਹਿਜ ਵਿਚ ਆ ਜਾਂਦੇ ਹਨ। ਪਰ ਮਾਨਸਿਕ ਤ੍ਰਿਪਤੀ ਦਾ ਮੂਲ-ਸਰੋਤ ਰੱਬੀ ਸਿਫ਼ਤਿ-ਸਾਲਾਹ ਹੈ, ਜਿਸ ਸਦਕਾ ਜੀਵ ਦਾ ਮਨ ਸਤ-ਚਿਤ-ਅਨੰਦ ਸਰੂਪ ਵਾਹਿਗੁਰੂ ਦਾ ਰੂਪ ਹੀ ਹੋ ਨਿਬੜਦਾ ਹੈ।

ਭਾਈ ਗੁਰਦਾਸ ਜੀ :

**ਅਖੀ ਵੇਖਿ ਨ ਰਜੀਆ ਬਹੁ ਰੰਗ ਤਮਾਸੇ।**
**ਉਸਤਤਿ ਨਿੰਦਾ ਕੰਨਿ ਸੁਣਿ ਰੋਵਣ ਤੈ ਹਾਸੇ।**
**ਸਾਦੀ ਜੀਭ ਨ ਰਜੀਆ ਕਰਿ ਭੋਗ ਬਿਲਾਸੇ।**
**ਨਕ ਨ ਰਜਾ ਵਾਸੁ ਲੈ ਦੁਰਗੰਧ ਸੁਵਾਸੇ।**
**ਰਜਿ ਨ ਕੋਈ ਜੀਵਿਆ ਕੂੜੇ ਭਰਵਾਸੇ।**
**ਪੀਰ ਮੁਰੀਦਾਂ ਪਿਰਹੜੀ ਸਚੀ ਰਹਰਾਸੇ।** *(ਵਾਰ ੨੭, ਪਉੜੀ ੯)*

ਸਲੋਕੁ ਮਹਲਾ ੨ ॥

੧. ਮੰਤ੍ਰੀ ਹੋਇ ਅਠੂਹਿਆ, ਨਾਗੀ ਲਗੈ ਜਾਇ ॥
੨. ਆਪਣ ਹਥੀ ਆਪਣੈ, ਦੇ ਕੂਚਾ ਆਪੇ ਲਾਇ ॥
੩. ਹੁਕਮੁ ਪਇਆ ਧੁਰਿ ਖਸਮ ਕਾ, ਅਤੀ ਹੂ ਧਕਾ ਖਾਇ ॥
੪. ਗੁਰਮੁਖ ਸਿਉ ਮਨਮੁਖੁ ਅੜੈ, ਡੁਬੈ ਹਕਿ ਨਿਆਇ ॥
੫. ਦੁਹਾ ਸਿਰਿਆ ਆਪੇ ਖਸਮੁ, ਵੇਖੈ ਕਰਿ ਵਿਉਪਾਇ ॥
੬. ਨਾਨਕ, ਏਵੈ ਜਾਣੀਐ,
ਸਭ ਕਿਛੁ ਤਿਸਹਿ ਰਜਾਇ ॥੧॥੨੨॥ *(ਪੰਨਾ ੧੪੮)*

***ਉਚਾਰਣ-ਬੋਧ :***

ਅਠੂਹਿਆ, ਨਾਗੀ, ਹਥੀ, ਦੁਹਾ, ਸਿਰਿਆ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ।

ਤਿਸਹਿ—ਅੰਤਲੇ ਸੂਰ ਦਾ ਉਚਾਰਣ ਨਾਸਿਕਤਾ ਬਿਨਾ।

***ਪਦ-ਅਰਥ :***

ਮੰਤ੍ਰੀ—ਮੰਤ੍ਰ-ਵਿੱਦਿਆ ਦਾ ਜਾਣੂ, ਮਾਂਦ੍ਰੀ। [ਅਠੂਹਾਂ—ਅੱਠਾਂ ਪੈਰਾਂ ਵਾਲਾ ਇਕ ਜ਼ਹਿਰੀਲਾ ਕੀੜਾ] ਅਠੂਹਿਆ—ਅਠੂਹਿਆਂ ਦਾ। ਨਾਗੀ—ਸੱਪਾਂ ਨੂੰ। ਲਗੈ ਜਾਇ—ਜਾ ਹੱਥ ਪਾਵੇ। ਦੇ ਕੂਚਾ—ਬਲਦੀ ਅੱਗ ਦਾ ਮੁਆਤਾ (ਲਾਂਬੂ)। ਧੁਰਿ—ਧੁਰ ਦਰਗਾਹੋਂ। ਅਤੀ ਹੂ—ਅਤਿ ਚੁੱਕਣ ਕਾਰਨ, ਜੀਵਨ-ਮਰਿਆਦਾ ਦੀਆਂ ਹੱਦਾਂ ਟੱਪ ਜਾਣ ਕਾਰਨ। ਅੜੈ—ਖਹਿਬੜਦਾ (ਝਗੜਾ ਕਰਦਾ) ਹੈ। ਹਕਿ ਨਿਆਇ—ਰਬੀ ਨਿਆਉ ਅਧੀਨ। ਦੁਹਾ ਸਿਰਿਆ—ਦੁਹਾਂ ਤਰਫ਼ਾਂ ਦਾ (ਗੁਰਮੁਖਤਾਈ ਅਤੇ ਮਨਮੁਖਤਾਈ ਦਾ)। ਵਿਉਪਾਇ—ਨਿਰਣਾ। ਰਜ਼ਾਇ—ਰਜ਼ਾਅ (ਭਾਣੇ) ਵਿਚ।

***ਅਰਥ :***

੧. ਜੇ ਕੋਈ ਮਨੁੱਖ ਅਠੂਹਿਆਂ ਦਾ (ਅਠੂਹਿਆਂ ਉੱਤੇ ਵਸੀਕਾਰ ਕਰਨ ਦਾ) ਮਾਂਦ੍ਰੀ ਹੋਵੇ, ਪਰ ਸੱਪਾਂ ਨੂੰ ਜਾ ਹੱਥ ਪਾਵੇ।
੨. (ਤਾਂ ਨਿਸਚੇ ਜਾਣੋ) ਉਹ ਆਪਣੇ ਹੱਥਾਂ ਨਾਲ ਆਪਣੇ ਆਪ ਨੂੰ ਬਲਦੀ ਅੱਗ ਦਾ ਮੁਆਤਾ (ਲਾਂਬੂ) ਲਾਉਣ ਵਾਲੀ ਗੱਲ ਕਰਦਾ ਹੈ।

੩. ਧੁਰ ਦਰਗਾਹੋਂ ਖਸਮ-ਵਾਹਿਗੁਰੂ ਦਾ ਹੁਕਮ ਹੋਇਆ ਹੋਇਆ ਹੈ ਕਿ ਅਤਿ ਚੁੱਕਣ ਕਾਰਨ (ਜੀਵਨ-ਮਰਿਆਦਾ ਦੀਆਂ ਸਾਰੀਆਂ ਹੱਦਾਂ ਟੱਪ ਜਾਣ ਕਾਰਨ ਅਤਿਵਾਦੀ ਮਨੁੱਖ) ਸਦਾ ਧੱਕਾ ਖਾਂਦਾ ਹੈ, ਭਾਵ ਧੁਰ ਦਰਗਾਹੋਂ ਧਿਕਾਰਿਆ ਜਾਂਦਾ ਹੈ।

੪. ਜੇ ਕੋਈ ਮਨ ਦੇ ਪਿੱਛੇ ਤੁਰਨ ਵਾਲਾ ਆਪ-ਹੁਦਰਾ ਮਨੁੱਖ ਗੁਰੂ ਦੇ ਅਨੁਸਾਰੀ ਮਨੁੱਖ ਨਾਲ ਖਹਿਬੜਦਾ (ਖਹਿ-ਬਾਜ਼ੀ ਕਰਦਾ ਹੈ) ਤਾਂ ਰੱਬੀ ਨਿਆਉ ਅਨੁਸਾਰ ਸੰਸਾਰ ਭਵ-ਸਾਗਰ ਵਿਚ ਅਵੱਸ਼ ਡੁੱਬ ਮਰਦਾ ਹੈ, ਭਾਵ ਆਤਮਿਕ ਮੌਤ ਸਹੇੜ ਲੈਂਦਾ ਹੈ।

੫. ਦੋਹਾਂ ਹੀ (ਪਰਸਪਰ ਵਿਰੋਧੀ) ਤਰਫ਼ਾਂ (ਗੁਰਮੁਖਤਾਈ ਅਤੇ ਮਨਮੁਖਤਾਈ) ਦਾ ਖਸਮ ਵਾਹਿਗੁਰੂ ਆਪ ਹੈ (ਉਸਦੇ ਖਸਮਾਨਾ ਘੇਰੇ ਤੋਂ ਬਾਹਰ ਕੋਈ ਵੀ ਅਤੇ ਕੁਝ ਵੀ ਨਹੀਂ)। ਉਹ ਆਪਣੀ ਜਗਤ ਖੇਡ ਵੇਖ ਰਿਹਾ ਹੈ ਅਤੇ ਖ਼ੁਦ ਹੀ (ਚੰਗੇ-ਮੰਦੇ ਬਾਰੇ) ਨਿਆਂ ਕਰਦਾ ਹੈ।

੬. ਨਾਨਕ ! ਇਸ ਤਰ੍ਹਾਂ ਹੀ ਸਮਝਣਾ ਚਾਹੀਦਾ ਹੈ ਕਿ (ਸੰਸਾਰ ਉੱਤੇ) ਸਭ ਕੁਝ ਉਸਦੀ ਰਜ਼ਾਅ ਅਧੀਨ ਹੀ ਵਰਤ ਰਿਹਾ ਹੈ।

***ਅਰਥ-ਵਿਸਥਾਰ :***

ਜੇ ਕੋਈ ਮਨੁੱਖ ਰਿਧੀ-ਸਿਧੀ ਦੀ ਤੁੱਛ ਜਿਹੀ ਸ਼ਕਤੀ ਦੀ ਸਮਰੱਥਾ ਰੱਖਦਾ ਹੋਵੇ, ਪਰ ਈਰਖਾ-ਵੱਸ ਹੋ ਕੇ ਕਿਸੇ ਆਤਮਿਕ ਤੌਰ 'ਤੇ ਵਿਗਸੇ ਹੋਏ ਸ਼ਕਤੀ-ਸ਼ਾਲੀ ਮਨੁੱਖ ਨਾਲ ਮੱਥਾ ਲਾਉਣ ਦੀ ਹਿਮਾਕਤ (ਕੋਝੀ ਕਰਤੂਤ) ਕਰ ਬੈਠੇ ਤਾਂ ਉਹ ਜਾਣੋ, ਆਪਣੀ ਮੌਤ ਆਪ ਸਹੇੜ ਲੈਂਦਾ ਹੈ। ਜੀਵਨ ਦੀ ਸਫਲਤਾ ਲਈ ਹਰੇਕ ਮਨੁੱਖ ਨੂੰ ਆਪਣੇ [1]ਬਿਤ (ਸਮਰੱਥਾ) ਮੁਜਬ (ਅਨੁਸਾਰ) ਹੀ ਵਰਤਣਾ ਬਣਦਾ ਹੈ। ਵਿਤ ਅਨੁਸਾਰ ਚੱਲਣ ਵਾਲਾ ਮਨੁੱਖ ਜੀਵਨ ਵਿਚ ਕਦੀ ਹਾਰਦਾ ਨਹੀਂ। ਜੋ ਮਨੁੱਖ ਵਿਤੋਂ ਬਾਹਰਾ ਹੋ ਕੇ ਵਰਤਦਾ ਹੈ, ਉਸਨੂੰ ਨਮੋਸ਼ੀ ਹੁੰਦੀ ਹੈ। ਜਿਹੜਾ ਮਨੁੱਖ ਆਪ-ਹੁਦਰਾ ਹੋ ਕੇ [2]ਅਤਿ ਚੁੱਕ ਲਵੇ, ਉਹ ਧੁਰ-ਦਰਗਾਹੋਂ ਧੱਕਾ ਖਾ ਕੇ ਮੂੰਹ ਭਾਰ ਡਿਗਦਾ ਹੈ, ਕਿਉਂਕਿ ਅਤਿ ਦਾ ਖ਼ੁਦਾ ਨਾਲ ਵੈਰ ਹੈ।

---

੧. ਜੇ ਕੋਊ ਅਪੁਨੀ ਓਟ ਸਮਾਰੈ ॥
ਜੈਸਾ ਬਿਤੁ ਤੈਸਾ ਹੋਇ ਵਰਤੈ, ਅਪੁਨਾ ਬਲੁ ਨਹੀ ਹਾਰੈ ॥ਰਹਾਉ॥੩੪॥ *(ਪੰਨਾ ੬੭੯)*

੨. ਸੰਤ ਕਾ ਨਿੰਦਕੁ ਮਹਾ ਅਤਤਾਈ ॥
ਸੰਤ ਕਾ ਨਿੰਦਕੁ ਖਿਨੁ ਟਿਕਨੁ ਨ ਪਾਈ ॥੩॥੧੩॥ *(ਪੰਨਾ ੨੮੦)*

ਆਪ-ਹੁਦਰਾ ਮਨੁੱਖ ਈਰਖਾ ਵੱਸ ਹੋ ਕੇ ਕਿਸੇ ਗੁਰਮੁਖ ਨਾਲ ਅਜਾਈਂ ਹੀ ਖਹਿਬੜ-ਬਾਜ਼ੀ ਕਰੇ ਤਾਂ ਰੱਬੀ ਨਿਆਂ ਅਧੀਨ ਉਸਦਾ ਗ਼ਰਕ ਹੋਣਾ ਅਵੱਸ਼ ਹੈ।

ਸਚਾਈ ਇਹ ਹੈ ਕਿ ਸਮੁੱਚੀ ਰਚਨਾ ਪ੍ਰਭੂ ਦੀ ਆਪਣੀ ਰਚੀ ਹੋਈ ਜਗਤ-ਖੇਡ ਹੈ। ਸੰਸਾਰ ਉੱਤੇ ਸਾਰਾ ਵਰਤਾਰਾ ਉਸ ਪਰਮੇਸਰ ਦੇ ਹੁਕਮ ਅਨੁਸਾਰ ਵਰਤ ਰਿਹਾ ਹੈ।[੧] ਪ੍ਰਭੂ ਹੁਕਮ ਅਧੀਨ ਹੀ ਕੋਈ ਮਨੁੱਖ ਮਨਮੁਖ ਹੋ ਜਾਂਦਾ ਹੈ ਅਤੇ ਕੋਈ ਗੁਰਮੁਖ। ਮਨਮੁਖਤਾਈ ਅਤੇ ਗੁਰਮੁਖਤਾਈ ਬਾਰੇ ਮਨੁੱਖੀ ਕਰਮਾਂ ਦੇ ਪਿਛੋਕੜ ਵਿਚ ਕੰਮ ਕਰਦੀ ਭਾਵਨਾ ਦੇ ਆਧਾਰ 'ਤੇ ਨਿਰਣਾ ਕਰਨਾ ਪ੍ਰਭੂ ਦੇ ਆਪਣੇ ਹੱਥ-ਵੱਸ ਹੈ।

**ਮਹਲਾ ੨ ॥**

**੧. ਨਾਨਕ, ਪਰਖੇ ਆਪ ਕਉ, ਤਾ ਪਾਰਖੁ ਜਾਣੁ ॥**
**੨. ਰੋਗੁ ਦਾਰੂ ਦੋਵੈ ਬੁਝੈ, ਤਾ ਵੈਦੁ ਸੁਜਾਣੁ ॥**
**੩. ਵਾਟ ਨ ਕਰਈ ਮਾਮਲਾ, ਜਾਣੈ ਮਿਹਮਾਣੁ ॥**
**੪. ਮੂਲੁ ਜਾਣਿ ਗਲਾ ਕਰੇ, ਹਾਣਿ ਲਾਏ ਹਾਣੁ ॥**
**੫. ਲਬਿ ਨ ਚਲਈ, ਸਚਿ ਰਹੈ, ਸੋ ਵਿਸਟੁ ਪਰਵਾਣੁ ॥**
**੬. ਸਰੁ ਸੰਧੇ ਆਗਾਸ ਕਉ, ਕਿਉ ਪਹੁਚੈ ਬਾਣੁ ॥**
**੭. ਅਗੈ ਓਹੁ ਅਗੰਮੁ ਹੈ, ਵਾਹੇਦੜੁ ਜਾਣੁ ॥੨॥੨੨॥**

*(ਪੰਨਾ ੧੪੮)*

***ਉਚਾਰਣ-ਬੋਧ :***

ਕਉ—ਉਚਾਰਨ 'ਕੌ'।
ਦੋਵੈ, ਤਾ, ਗਲਾ, ਕਿਉ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ।
ਵਾਹੇਦੜੁ—'ਹੇ' ਉਚਾਰਣ ਨਾਸਕੀ।

***ਪਦ-ਅਰਥ :***

ਆਪ ਕਉ—ਆਪਣੇ ਆਪ ਨੂੰ। ਪਾਰਖੁ—ਪਾਰਖੂ, ਪਰਖ ਕਰਨ ਦੀ

੧. ਜੋ ਸਚਿ ਲਾਗੇ ਤਿਨ ਸਾਚੀ ਸੋਇ॥ ਦੂਜੈ ਲਾਗੇ ਮਨਮੁਖਿ ਰੋਇ॥
ਦੁਹਾ ਸਿਰਿਆ ਕਾ ਖਸਮੁ ਹੈ ਆਪੇ, ਆਪੇ ਗੁਣ ਮਹਿ ਭੀਜੈ ਹੇ॥੬॥੬॥ *(ਪੰਨਾ ੧੦੪੯)*

ਸਮਰੱਥਾ ਵਾਲਾ। ਸੁਜਾਣੁ—ਸਿਆਣਾ। ਵਾਟ—ਜੀਵਨ-ਸਫ਼ਰ। ਮਾਮਲਾ—ਝੰਮੇਲਾ। ਮਿਹਮਾਣੁ—ਪ੍ਰਾਹੁਣਾ। ਮੂਲੁ—ਮੂਲ-ਰਾਸ਼ੀ। ਹਾਨਿ ਲਾਏ ਹਾਣੁ—ਨੁਕਸਾਨ ਨੂੰ ਨੁਕਸਾਨ ਪਹੁੰਚਾ ਦੇਵੇ, ਭਾਵ ਨੁਕਸਾਨ ਦੀ ਸੰਭਾਵਨਾ ਨੂੰ ਹੀ ਦੂਰ ਕਰ ਦੇਵੇ। ਲਬਿ—ਲੋਭ-ਲਾਲਚ ਵਿਚ। ਨ ਚਲਈ—ਵਿਚਿਲਤ ਨਹੀਂ ਹੁੰਦਾ। ਵਿਸਟੁ—ਵਿਚੋਲਾ। ਪਰਵਾਣੁ—ਕਾਬਲੇ-ਕਬੂਲ (ਮਕਬੂਲ)। ਸਰੁ—ਤੀਰ। ਸੰਧੇ—ਚਲਾਵੇ। ਬਾਣੁ—ਤੀਰ। ਅਗੰਮੁ—ਅਪਹੁੰਚ, ਪਹੁੰਚ ਤੋਂ ਪਰੇ। ਵਾਹੇਦੜੁ ਜਾਣੁ—(ਤੀਰ) ਵਾਹੁਣ ਵਾਲਾ ਹੀ ਵਿੰਨ੍ਹਿਆ ਜਾਂਦਾ ਜਾਣੋ।

***ਅਰਥ :***

੧. ਨਾਨਕ! ਜੇ ਕੋਈ ਮਨੁੱਖ ਆਪਣੇ ਆਪ ਨੂੰ (ਗੁਰਮਤਿ ਦੀ ਪਰਖ-ਵਟੀ ਉੱਤੇ) ਪਰਖੇ, ਤਾਂ ਉਸਨੂੰ ਹੀ ਪਾਰਖੂ ਸਮਝ।

੨. ਰੋਗ ਨੂੰ ਅਤੇ ਰੋਗ ਦੀ ਦਵਾਈ (ਇਲਾਜ); ਦੋਹਾਂ ਨੂੰ ਬੁੱਝਣ ਦੀ ਸਮਰੱਥਾ ਰੱਖਦਾ ਹੋਵੇ ਤਾਂ ਹੀ ਕੋਈ ਸਿਆਣਾ ਵੈਦ (ਹੋ ਸਕਦਾ) ਹੈ।

੩. (ਸਿਆਣਾ ਮਨੁੱਖ ਉਹ ਹੈ ਜੋ) ਆਪਣੇ ਆਪ ਨੂੰ ਸੰਸਾਰ ਉੱਤੇ ਪ੍ਰਾਹੁਣਾ ਸਮਝੇ ਅਤੇ ਜੀਵਨ-ਸਫ਼ਰ ਵਿਚ ਕੋਈ ਝੰਮੇਲਾ ਖੜਾ ਨਾ ਕਰੇ।

੪. ਜੋ ਮਨੁੱਖ ਆਪਣੇ ਮੂਲ (ਪੱਲੇ ਰਾਸਿ-ਪੂੰਜੀ) ਦਾ ਅਹਿਸਾਸ ਕਰਕੇ ਵਣਜ-ਵਾਪਾਰ ਦੀਆਂ ਗੱਲਾਂ (ਸੌਦੇਬਾਜ਼ੀ) ਕਰੇ, ਉਹ ਨੁਕਸਾਨ ਨੂੰ ਨੁਕਸਾਨ ਪਹੁੰਚਾ ਦੇਂਦਾ ਹੈ, ਭਾਵ ਨੁਕਸਾਨ ਦੀ ਸੰਭਾਵਨਾ ਨੂੰ ਮੂਲੋਂ ਹੀ ਮੇਟ ਦੇਂਦਾ ਹੈ।

੫. ਵਿਚੋਲਾ ਉਹ ਹੀ ਪਰਵਾਣੁ (ਕਾਬਲੇ-ਕਬੂਲ) ਹੁੰਦਾ ਹੈ, ਜੋ ਕਿਸੇ ਲੋਭ-ਲਾਲਚ ਅਧੀਨ ਵਿਚਿਲਤ ਨਾ ਹੋਵੇ, ਸਦਾ ਸਚਾਈ ਉੱਤੇ ਦ੍ਰਿੜ ਰਵ੍ਹੇ।

੬. ਭਲਾ! ਜੇ ਕੋਈ (ਮੂਰਖ ਮਨੁੱਖ) ਆਕਾਸ਼ ਨੂੰ ਢੂੰਡਣ ਲਈ ਤੀਰ ਵਾਹੇ ਤਾਂ (ਸੋਚੋ) ਉਹ ਤੀਰ ਆਕਾਸ਼ ਉੱਤੇ ਕਿਵੇਂ ਪਹੁੰਚ ਸਕਦਾ ਹੈ?

੭. ਆਕਾਸ਼ ਤਾਂ ਅੱਗੇ ਤੋਂ ਅੱਗੇ, ਭਾਵ ਪਹੁੰਚ ਤੋਂ ਪਰੇ ਹੈ, ਨਿਸਚੇ ਕਰ ਕੇ ਜਾਣੋ (ਕਿ ਆਕਾਸ਼ ਵੱਲੋਂ ਪਰਤ ਕੇ ਆਏ ਤੀਰ ਨਾਲ) ਵਾਹੁਣ ਵਾਲਾ ਖ਼ੁਦ ਹੀ ਵਿੰਨ੍ਹਿਆ ਜਾਂਦਾ ਹੈ।

***ਅਰਥ-ਵਿਸਥਾਰ :***

ਜੀਵਨ ਸਫਲਤਾ ਲਈ ਆਦਰਸ਼ਕ ਗੁਰਮਤੀ-ਸਮਝਾਉਣੀਆਂ :

(ੳ) ਪਾਰਖੂ ਉਹ ਹੈ, ਜੋ ਆਪਣੇ ਆਪ ਨੂੰ, ਭਾਵ, ਆਪਣੀ ਕਰਨੀ-ਕਰਤੂਤ ਨੂੰ ਗੁਰਮਤਿ ਦੀ ਕਸਵੱਟੀ ਉੱਤੇ ਨਿਰੰਤਰ ਪਰਖੇ ਅਤੇ ਆਪਣੇ ਮੂਲ ਨੂੰ ਪਛਾਣੇ। ਮਨੁੱਖ ਦਾ ਮੂਲ (ਅਸਲਾ) ਜੋਤਿ-ਸਰੂਪ ਵਾਹਿਗੁਰੂ ਹੈ। ਆਪਣੇ ਅਸਲੇ ਨੂੰ ਪਛਾਣਨਾ ਹੀ ਮਨੁੱਖੀ ਜੀਵਨ ਦਾ ਮੂਲ-ਮਨੋਰਥ ਹੈ।

**ਆਪੁ ਪਛਾਨੈ ਆਪੈ ਆਪ॥**
**ਰੋਗੁ ਨ ਬਿਆਪੈ ਤੀਨੌ ਤਾਪ॥੨॥੧੭॥** *(ਪੰਨਾ ੩੨੭)*

(ਅ) ਸੁਜਾਨ ਵੈਦ ਉਹ ਹੈ, ਜੋ ਰੋਗ ਅਤੇ ਰੋਗ ਦਾ ਕਾਰਨ ਪਛਾਨਣ ਤੋਂ ਇਲਾਵਾ ਇਸ ਦੇ ਇਲਾਜ ਦੀ ਸਮਰੱਥਾ ਵੀ ਰੱਖਦਾ ਹੋਵੇ। ਮਨੁੱਖ-ਮਾਤ੍ਰ ਨੂੰ ਪ੍ਰਭੂ-ਹੁਕਮ ਅਧੀਨ ਹਉਮੈ ਦਾ ਰੋਗ ਚਿੰਬੜਿਆ ਹੋਇਆ ਹੈ ਅਤੇ ਇਸ ਬਿਕਰਾਲ ਰੋਗ ਦਾ ਦਾਰੂ ਗੁਰ-ਸ਼ਬਦ ਹੈ। ਗੁਰ-ਸ਼ਬਦ ਰੂਪ ਦਾਰੂ ਸੁਜਾਨ ਵੈਦ ਸਤਿਗੁਰੂ ਜੀ ਤੋਂ ਪ੍ਰਾਪਤ ਹੁੰਦਾ ਹੈ।

- **ਸਤਿਗੁਰ ਪੂਰਾ ਵੈਦੁ ਹੈ, ਪੰਜੇ ਰੋਗ ਅਸਾਧ ਨਿਵਾਰੇ।**
  *(ਵਾਰ ੨੬, ਪਉੜੀ ੧੯, ਭਾਈ ਗੁਰਦਾਸ ਜੀ)*
- **ਮਨ ਅੰਤਰਿ ਹਉਮੈ ਰੋਗੁ, ਭ੍ਰਮਿ ਭੂਲੇ ਹਉਮੈ ਸਾਕਤ ਦੁਰਜਨਾ॥**
  **ਨਾਨਕ ਰੋਗੁ ਗਵਾਇ, ਮਿਲਿ ਸਤਿਗੁਰ ਸਾਧੂ ਸਜਣਾ॥੨੯॥**
  *(ਪੰਨਾ ੧੪੨੪)*

(ੲ) ਸਿਆਣਾ ਮਨੁੱਖ ਉਹ ਹੈ, ਜੋ ਸੰਸਾਰ-ਯਾਤਰਾ ਵਿਚਕਾਰ ਫ਼ਜ਼ੂਲ ਮਾਇਕੀ ਝੰਮੇਲੇ ਖੜੇ ਨਾ ਕਰਦਾ ਫਿਰੇ, ਸਗੋਂ ਆਪਣੇ ਆਪ ਨੂੰ ਸੰਸਾਰ ਉੱਤੇ ਪ੍ਰਾਹੁਣਾ ਜਾਣਦਾ ਹੋਇਆ ਆਪਣੀ ਮੰਜ਼ਿਲ (ਪ੍ਰਭੂ-ਪ੍ਰਾਪਤੀ) ਵੱਲ ਵਾਹੋ-ਦਾਹੀ ਵਧਦਾ ਜਾਵੇ।

(ਸ) ਸਫਲ ਵਣਜਾਰਾ ਉਹ ਹੈ, ਜੋ ਆਪਣੀ ਮੂਲ-ਰਾਸ਼ੀ ਦਾ ਅਹਿਸਾਸ ਕਰ ਕੇ ਲਾਹੇਵੰਦਾ ਵਣਜ-ਵਾਪਾਰ ਕਰਦਾ ਹੈ। ਅਜਿਹਾ ਵਣਜਾਰਾ ਘਾਟੇ ਨੂੰ ਘਾਟਾ ਪਾ ਦੇਂਦਾ ਹੈ, ਭਾਵ, ਘਾਟੇ ਦੀ ਸੰਭਾਵਨਾ ਨੂੰ ਮੂਲੋਂ ਹੀ ਮੇਟ ਦੇਂਦਾ ਹੈ। ਹਰੇਕ ਜੀਵ-ਵਣਜਾਰੇ ਪਾਸ ਪ੍ਰਭੂ-ਸ਼ਾਹ ਵੱਲੋਂ ਮਿਲੀ ਸੁਆਸਾਂ ਦੀ ਅਮੋਲਕ, ਪਰ ਸੀਮਤ ਪੂੰਜੀ ਹੈ।

ਸੋ, ਇਸ ਪੂੰਜੀ ਦੀ ਅਮੋਲਕਤਾ ਦੇ ਨਾਲ ਨਾਲ ਇਸ ਦੀ ਨਿਸਚਿਤ ਸੀਮਾ ਦਾ ਅਹਿਸਾਸ ਕਰਦਿਆਂ ਹੋਇਆਂ ਨਾਮ-ਵਣਜ ਹੀ ਲਾਹੇਵੰਦਾ ਹੈ।

(ਹ) ਵਿਚੋਲਾ ਉਹ ਕਾਬਲੇ-ਕਬੂਲ ਜਾਣੋ, ਜੋ ਸੱਚ ਉੱਤੇ ਡੱਟ ਕੇ ਪਹਿਰਾ ਦੇਵੇ, ਕਿਸੇ ਲੋਭ-ਲਾਲਚ ਦਾ ਸ਼ਿਕਾਰ ਨਾ ਹੋਵੇ।

(ਕ) ਜੇ ਕੋਈ ਮਨਚਲਾ ਮਨੁੱਖ ਆਕਾਸ਼ ਨੂੰ ਫੁੰਡਣ ਦਾ ਅਸੰਭਵ ਅਤੇ ਨਿਰਾਰਥ ਜਤਨ ਕਰੇ ਤਾਂ ਇਹ ਉਸਦੀ ਖ਼ਾਮ-ਖ਼ਿਆਲੀ ਅਤੇ ਮੂਰਖਤਾ ਦੀ ਨਿਸ਼ਾਨੀ ਹੈ। ਆਕਾਸ਼ ਤਾਂ ਅਪਹੁੰਚ ਹੈ, ਅਸਫਲ ਜਤਨ ਕਰਨ ਵਾਲੇ ਨੂੰ ਆਪਣੀ ਮੂਰਖਤਾ ਦੇ ਫਲਸਰੂਪ ਨਮੋਸ਼ੀ ਅਤੇ ਪਛਤਾਵੇ ਤੋਂ ਇਲਾਵਾ ਹਾਣਤ ਵੀ ਹੁੰਦੀ ਹੈ। ਇਥੇ ਆਕਾਸ਼ ਤੋਂ ਭਾਵ ਹੈ—ਗਗਨ-ਮੰਡਲ ਦਾ ਵਾਸੀ 'ਹਰਿ-ਜਨ'।

**ਜੇ ਕੋ ਸਰੁ ਸੰਧੈ ਜਨ ਊਪਰਿ, ਫਿਰਿ ਉਲਟੋ ਤਿਸੈ ਲਗਾਵੈਗੋ ॥੪॥੬॥**

*(ਪੰਨਾ ੧੩੧੧)*

**ਮਹਲਾ ੨ ॥**

**੧. ਨਿਹਫਲੰ ਤਸਿ ਜਨਮਸਿ, ਜਾਵਤੁ ਬ੍ਰਹਮ ਨ ਬਿੰਦਤੇ ॥**

**੨. ਸਾਗਰੰ ਸੰਸਾਰਸਿ, ਗੁਰ ਪਰਸਾਦੀ ਤਰਹਿ ਕੇ ॥**

**੩. ਕਰਣ ਕਾਰਨ ਸਮਰਥੁ ਹੈ, ਕਹੁ ਨਾਨਕ ਬੀਚਾਰਿ ॥**

**੪. ਕਾਰਣੁ ਕਰਤੇ ਵਸਿ ਹੈ, ਜਿਨਿ ਕਲ ਰਖੀ ਧਾਰਿ ॥੨॥੨੩॥**

*(ਪੰਨਾ ੧੪੮)*

***ਉਚਾਰਣ-ਬੋਧ :***

ਤਸਿ, ਜਨਮਸਿ, ਸੰਸਾਰਸਿ—'ਸਿ' ਉਚਾਰਣ ਬਲ-ਸਹਿਤ।
ਤਰਹਿ—ਅੰਤਲੇ ਸੁਰ ਦਾ ਉਚਾਰਣ ਨਾਸਕੀ।

***ਪਦ-ਅਰਥ :***

ਨਿਹਫਲੰ—ਵਿਅਰਥ, ਨਿਕੰਮਾ। ਤਸਿ—ਤਿਸ ਦਾ। ਜਨਮਸਿ—ਜਨਮ ਹੈ। ਜਾਵਤੁ—ਜਦੋਂ ਤਕ। ਨ ਬਿੰਦਤੇ—ਨਹੀਂ ਜਾਣਦਾ-ਪਛਾਣਦਾ। ਸਾਗਰੰ ਸੰਸਾਰਸਿ—ਸੰਸਾਰ (ਬਿਖਮ) ਸਾਗਰ ਹੈ। ਤਰਹਿ ਕੇ—ਕਈ (ਵਡਭਾਗੀ ਜੀਵ) ਤਰ ਜਾਂਦੇ ਹਨ। ਕਰਣ ਕਾਰਣ ਸਮਰਥੁ—ਕਾਰਣਾਂ ਨੂੰ ਕਰਨ ਦੇ ਸਮਰੱਥ। ਕਹੁ—ਕਹਣ, ਕਥਨ। ਬੀਚਾਰਿ—ਗਿਆਨ-ਵੀਚਾਰ ਉੱਤੇ ਆਧਾਰਿਤ। ਕਾਰਣੁ—ਵਸੀਲਾ। ਕਲ—ਸੱਤਾ। ਰਖੀ ਧਾਰਿ—ਟਿਕਾਅ ਰੱਖੀ ਹੈ।

***ਅਰਥ :***

੧. ਜਦੋਂ ਤਕ ਕੋਈ ਮਨੁੱਖ (ਅੰਤਰ-ਆਤਮੇ) ਬ੍ਰਹਮ ਦੀ ਜਾਣ-ਪਛਾਣ ਨਹੀਂ ਕਰ ਲੈਂਦਾ, ਤਦ ਤਕ ਉਸਦਾ ਜਨਮ ਵਿਅਰਥ ਜਾਣੋ।
੨. ਸੰਸਾਰ ਇਕ ਬਿਖਮ-ਸਾਗਰ ਹੈ, ਵਿਰਲੇ-ਟਾਂਵੇਂ (ਵਡਭਾਗੀ ਮਨੁੱਖ) ਗੁਰੂ ਦੇ ਪਰਸਾਦ (ਕਿਰਪਾ) ਦੁਆਰਾ (ਬ੍ਰਹਮ ਨਾਲ ਆਤਮਿਕ ਸਾਂਝ ਪਾ ਕੇ) ਭਵ-ਸਾਗਰ ਤੋਂ ਤਰ ਜਾਂਦੇ ਹਨ।
੩. 'ਨਾਨਕ' (ਜੋਤਿ) ਦਾ ਗਿਆਨ-ਵੀਚਾਰ ਉੱਤੇ ਆਧਾਰਿਤ ਕਥਨ ਹੈ ਕਿ ਪਾਰਬ੍ਰਹਮ ਸਾਰੇ ਕਾਰਣਾਂ ਨੂੰ ਕਰਨ ਦੇ ਸਮਰੱਥ ਹੈ।
੪. (ਸਮੁੱਚੀ ਦ੍ਰਿਸ਼ਟ-ਅਦ੍ਰਿਸ਼ਟ ਰਚਨਾ ਦੇ ਰਚਣ ਅਤੇ ਪ੍ਰਚਾਲਣ ਦਾ) ਕਾਰਣੁ (ਵਸੀਲਾ) ਕਰਤਾ-ਪੁਰਖ ਦੇ ਹੱਥ-ਵੱਸ ਹੈ, ਜਿਸ ਨੇ ਸਮੁੱਚੀ ਰਚਨਾ ਵਿਚ ਆਪਣੀ ਸੱਤਾ ਟਿਕਾਅ ਰੱਖੀ ਹੈ।

***ਅਰਥ-ਵਿਸਥਾਰ :***

ਦ੍ਰਿਸ਼ਟਮਾਨ ਜਗਤ-ਰਚਨਾ ਕਰਨ-ਕਾਰਨ-ਸਮਰੱਥ ਕਰਤਾ ਪੁਰਖ ਦੀ ਸਿਰਜੀ ਹੋਈ ਹੈ। [੧]ਸਮੁੱਚੀ ਰਚਨਾ ਵਿਚ ਉਸ ਨੇ ਆਪਣੀ ਸੱਤਾ ਟਿਕਾਅ ਰੱਖੀ ਹੈ ਅਤੇ ਸਭ ਕਿਸੇ ਨੂੰ ਆਪਣੇ ਹੁਕਮ ਵਿਚ ਨੱਥ ਕੇ ਚਲਾ ਰਿਹਾ ਹੈ।

ਮਨੁੱਖਾ-ਜਨਮ ਦਾ ਮੂਲ-ਮਨੋਰਥ ਅੰਦਰ ਵੱਸਦੇ ਸਰਬ-ਸਮਰੱਥ ਅਤੇ ਸਰਬ-ਸ਼ਕਤੀਮਾਨ ਬ੍ਰਹਮ ਨੂੰ ਸੁਰਤਿ-ਨੇਤਰਾਂ ਦੁਆਰਾ ਪਛਾਣ ਕੇ ਉਸ ਨਾਲ ਅੰਤਰ-ਆਤਮੇ ਸੰਬੰਧ ਜੋੜਨਾ ਅਤੇ ਇੰਜ ਭਵ-ਸਾਗਰ ਤੋਂ ਪਾਰ ਪੈ ਜਾਣਾ ਹੈ, ਪਰ ਇਹ ਸਭ ਕੁਝ [੨]ਗੁਰੂ ਦੇ ਪਰਸਾਦ ਦੁਆਰਾ ਹੀ ਸੰਭਵ ਹੈ।

ਅੰਤਰ-ਆਤਮੇ ਪਾਰਬ੍ਰਹਮ ਦੀ ਪਛਾਣ ਤੋਂ ਬਗ਼ੈਰ ਮਨੁੱਖਾ-ਜੀਵਨ[੩] ਵਿਅਰਥ ਜਾਣੋ।

---

੧. ਰਚਿ ਰਚਨਾ ਅਪਨੀ ਕਲ ਧਾਰੀ॥
ਅਨਿਕ ਬਾਰ ਨਾਨਕ ਬਲਿਹਾਰੀ॥੮॥੧੮॥ *(ਪੰਨਾ ੨੮੮)*
੨. ਗੁਰ ਪਰਸਾਦੀ ਸਾਗਰੁ ਤਰਿਆ॥
ਜਨਮ ਜਨਮ ਕੇ ਕਿਲਵਿਖ ਸਭਿ ਹਿਰਿਆ॥੨॥੧੫੭॥ *(ਪੰਨਾ ੧੯੭)*
੩. ਨਿਹਫਲੁ ਤਿਨ ਕਾ ਜੀਵਿਆ, ਜਿ ਖਸਮੁ ਨ ਜਾਣਹਿ ਆਪਣਾ,
ਅਵਰੀ ਕਉ ਚਿਤੁ ਲਾਇ॥ਸ.੧॥ਪਉੜੀ੨॥ *(ਪੰਨਾ ੫੦੯)*

ਮ: ੨ ॥

੧. ਅਗੀ ਪਾਲਾ ਕਿ ਕਰੇ, ਸੂਰਜ ਕੇਹੀ ਰਾਤਿ ॥

੨. ਚੰਦ ਅਨੇਰਾ ਕਿ ਕਰੇ, ਪਉਣ ਪਾਣੀ ਕਿਆ ਜਾਤਿ ॥

੩. ਧਰਤੀ ਚੀਜੀ ਕਿ ਕਰੇ, ਜਿਸੁ ਵਿਚਿ ਸਭੁ ਕਿਛੁ ਹੋਇ ॥

੪. ਨਾਨਕ, ਤਾ ਪਤਿ ਜਾਣੀਐ, ਜਾ ਪਤਿ ਰਖੈ ਸੋਇ ॥੨॥੨੬॥

*(ਪੰਨਾ ੧੫੦)*

***ਉਚਾਰਣ-ਬੋਧ :***

ਅਗੀ—ਅੰਤਲੇ ਸੂਰ ਦਾ ਉਚਾਰਣ ਨਾਸਿਕਤਾ ਬਿਨਾ।

ਪਾਲਾ—'ਲ' ਉਚਾਰਣ ਵਿਸ਼ੇਸ਼ ਧੁਨੀ 'ਲ਼ ਵਾਂਗ'।

ਅਨੇਰਾ—'ਨ' ਉਚਾਰਣ ਭਾਰ ਸਹਿਤ।

ਤਾ, ਜਾ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ।

ਚੀਜੀ—ਅੰਤਲੇ ਸੂਰ ਦਾ ਉਚਾਰਣ ਨਾਸਿਕਤਾ ਬਿਨਾ।

***ਪਦ-ਅਰਥ :***

ਅਗੀ—ਅੱਗ ਨੂੰ। ਪਾਲਾ—ਸਰਦੀ ਦਾ ਪ੍ਰਕੋਪ। ਚੀਜੀ—ਚੀਜ਼ਾਂ ਦੀ ਬਹੁਲਤਾ। ਪਤਿ—ਇੱਜ਼ਤ।

***ਅਰਥ :***

੧. ਅੱਗ (ਦੇ ਪ੍ਰਭਾਵ) ਨੂੰ ਪਾਲਾ ਕੀ ਕਰ ਸਕਦਾ ਹੈ ? ਭਾਵ, ਅੱਗ ਮੂਹਰੇ ਪਾਲਾ ਬੇ-ਵੱਸ ਹੋ ਜਾਂਦਾ ਹੈ। ਸੂਰਜ (ਦੇ ਚਾਨਣ) ਸਾਹਮਣੇ ਰਾਤ ਕੈਸੀ ? ਭਾਵ, ਸੂਰਜ ਸਾਹਮਣੇ ਅੰਨ੍ਹੇਰੀ ਰਾਤ ਦੀ ਕੋਈ ਪੇਸ਼ ਨਹੀਂ ਜਾਂਦੀ।

੨. ਚੰਨ (ਦੇ ਚਾਨਣ) ਨੂੰ ਅੰਨ੍ਹੇਰਾ ਕੀ ਕਰ ਸਕਦਾ ਹੈ ? ਭਾਵ, ਚੰਨ-ਚਾਨਣੇ ਮੂਹਰੇ ਅੰਨ੍ਹੇਰਾ ਬੇ-ਵੱਸ ਹੋ ਜਾਂਦਾ ਹੈ। ਪਉਣ (ਹਵਾ) ਅਤੇ ਪਾਣੀ (ਦੀ ਨਿਰਮਲਤਾ) ਨੂੰ ਉੱਚੀ ਨੀਵੀਂ ਜਾਤਿ (ਦੀ ਭਿਟ) ਕੀ ਕਰ ਸਕਦੀ ਹੈ ? (ਭਾਵ, ਹਵਾ ਅਤੇ ਪਾਣੀ ਉੱਚੀ-ਨੀਵੀਂ ਜਾਤਿ ਦੇ ਜੀਵਾਂ ਨੂੰ ਸਮਾਨ ਸਪਰਸ਼ ਕਰਦੇ ਹੋਏ ਵੀ ਨਿਰਮਲ ਹੀ ਰਹਿੰਦੇ ਹਨ)।

੩. ਧਰਤੀ; ਜਿਸ ਵਿਚ ਸਭ ਕੁਝ (ਸਾਰੀਆਂ ਚੀਜ਼ਾਂ ਦੀ ਹੋਂਦ) ਮੌਜੂਦ ਹੈ, ਉਸ (ਦੀ ਪਦਾਰਥ ਉਪਜਾਊ ਸਮਰੱਥਾ) ਮੂਹਰੇ ਚੀਜ਼ਾਂ ਦੀ ਬਹੁਲਤਾ ਕੀ ਕਰ ਸਕਦੀ ਹੈ ? ਭਾਵ, ਧਰਤੀ ਮੂਹਰੇ ਚੀਜ਼ਾਂ ਦੀ ਬਹੁਲਤਾ ਦੀ ਕੋਈ ਵੁੱਕਤ ਨਹੀਂ।

੪. ਨਾਨਕ ! (ਸਭਨਾਂ ਦੀ ਮਤਿ-ਪਤਿ ਦਾ ਰਾਖਾ ਵਾਹਿਗੁਰੂ ਆਪ ਹੈ) ਕਿਸੇ ਦੀ ਇੱਜ਼ਤ (ਰਹੀ) ਤਾਂ ਹੀ ਸਮਝਣੀ ਚਾਹੀਦੀ ਹੈ ਜੇਕਰ ਉਹ (ਵਾਹਿਗੁਰੂ) ਆਪ ਪਤਿ ਰੱਖੇ।

***ਅਰਥ-ਵਿਸਥਾਰ :***

ਵਾਹਿਗੁਰੂ ਸਰਬ-ਸ਼ਕਤੀਮਾਨ ਅਤੇ ਸਰਬ-ਕਲਾ-ਸਮਰੱਥ ਹੈ। ਉਸ ਸਮਰੱਥਾਵਾਨ ਦੇ ਅਟਲ ਹੁਕਮ ਮੂਹਰੇ ਕਿਸੇ ਦਾ ਵੱਸ ਨਹੀਂ ਚੱਲ ਸਕਦਾ; ਜਿਵੇਂ :

(ੳ) ਅੱਗ ਮੂਹਰੇ ਪਾਲੇ ਦੀ, ਸੂਰਜ ਮੂਹਰੇ ਰਾਤ ਦੀ ਅਤੇ ਚੰਨ ਮੂਹਰੇ ਅੰਨ੍ਹੇਰੇ ਦੀ ਕੋਈ ਵਾਹ ਨਹੀਂ ਚੱਲਦੀ।

(ਅ) ਸਭਨਾਂ ਜੀਵਾਂ ਨੂੰ ਸਮਾਨ ਸਪਰਸ਼ ਕਰਨ ਵਾਲੇ ਤੱਤਾਂ, ਪਉਣ ਅਤੇ ਪਾਣੀ ਉਪਰ ਕਿਸੇ ਨੀਵੀਂ ਜਾਤਿ ਦੀ ਭਿਟ ਅਸਰ-ਅੰਦਾਜ਼ ਨਹੀਂ ਹੋ ਸਕਦੀ।

(ੲ) ਧਰਤੀ ਵਿੱਚੋਂ ਨਿਕਲੀਆਂ ਵਸਤਾਂ ਦੀ (ਪਦਾਰਥਾਂ ਦੀ ਭੰਡਾਰ) ਧਰਤੀ ਮੂਹਰੇ ਕੋਈ ਵੁੱਕਤ ਨਹੀਂ।

(ਸ) ਆਪਣੇ ਆਪ ਵਿਚ ਕੋਈ ਪਤਵੰਤ ਨਹੀਂ। ਪਤਵੰਤ ਉਸ ਨੂੰ ਹੀ ਜਾਣੋ, ਜਿਸ ਦੀ ਮਤਿ-ਪਤਿ ਦਾ ਰਾਖਾ ਸਰਬ-ਸਮਰੱਥ ਵਾਹਿਗੁਰੂ ਬਣ ਜਾਵੇ। ਫਿਰ, ਕੋਈ ਵਿਰੋਧੀ; ਭਾਵੇਂ ਆਪਣੇ ਆਪ ਵਿਚ ਕਿੰਨਾ ਸ਼ਕਤੀਸ਼ਾਲੀ ਹੋਵੇ, ਅਜਿਹੇ ਪਤਵੰਤ ਮਨੁੱਖ ਦਾ ਕੁਝ ਵਿਗਾੜ ਨਹੀਂ ਸਕਦਾ।

- **ਜਿਸ ਦੀ ਪੈਜ ਰਖੈ ਹਰਿ ਸੁਆਮੀ ਸੋ ਸਚਾ ਹਰਿ ਜਾਨੁ ॥ਪਉੜੀ ੧੪॥**

*(ਪੰਨਾ ੫੫੪)*

- **ਪਤਿ ਰਾਖੀ ਗੁਰਿ ਪਾਰਬ੍ਰਹਮ, ਤਜਿ ਪਰਪੰਚ ਮੋਹ ਬਿਕਾਰ ॥**
  **ਨਾਨਕ, ਸੋਊ ਆਰਾਧੀਐ, ਅੰਤੁ ਨ ਪਾਰਾਵਾਰੁ ॥ਸਲੋਕੁ॥੩੭॥**

*(ਪੰਨਾ ੨੫੯)*

**ਸਲੋਕੁ ਮ: ੨॥**

**੧. ਦੀਖਿਆ ਆਖਿ ਬੁਝਾਇਆ,**
**ਸਿਫਤੀ ਸਚਿ ਸਮੇਉ॥**

**੨. ਤਿਨ ਕਉ ਕਿਆ ਉਪਦੇਸੀਐ,**
**ਜਿਨ ਗੁਰੁ ਨਾਨਕ ਦੇਉ॥੧॥੨੭॥** *(ਪੰਨਾ ੧੫੦)*

***ਉਚਾਰਣ-ਬੋਧ :***

ਕਉ—ਉਚਾਰਣ 'ਕੌ' ਵਾਂਗ।

***ਪਦ-ਅਰਥ :***

ਦੀਖਿਆ—ਜਗਿਆਸੂ ਦੇ ਧਰਮ-ਪ੍ਰਵੇਸ਼ ਕਰਨ ਸਮੇਂ ਗੁਰੂ ਵੱਲੋਂ ਉਸ ਨੂੰ ਦਿੱਤਾ ਗੁਰ-ਮੰਤ੍ਰ (ਨਾਮ)। ਸਿਫਤੀ—ਸਿਫ਼ਤਿ-ਸਾਲਾਹ ਦੁਆਰਾ। ਸਮੇਉ—ਸਮਾਈ।

***ਅਰਥ :***

੧-੨. ਜਿਨ੍ਹਾਂ (ਜਗਿਆਸੂਆਂ) ਦਾ ਉਪਦੇਸ਼-ਦਾਤਾ, ਪ੍ਰਕਾਸ਼-ਸਰੂਪ, ਜਗਤ-ਗੁਰੂ, ਗੁਰੂ ਨਾਨਕ ਦੇਵ ਹੋਵੇ ਅਤੇ ਜਿਨ੍ਹਾਂ ਨੂੰ (ਧਰਮ-ਪ੍ਰਵੇਸ਼ ਵਜੋਂ) ਗੁਰਦੇਵ ਨੇ ਗੁਰ-ਦੀਖਿਆ (ਨਾਮ-ਗੁਰਮੰਤ੍ਰ) ਦਾ ਉਪਦੇਸ਼ ਦੇ ਕੇ (ਬ੍ਰਹਮ-ਗਿਆਨ ਦਾ ਭੇਤ) ਸਮਝਾਅ ਦਿੱਤਾ ਹੋਵੇ ਕਿ ਸਿਫ਼ਤਿ-ਸਾਲਾਹ ਦੁਆਰਾ ਸੱਚ-ਸਰੂਪ ਵਾਹਿਗੁਰੂ ਵਿਚ ਸਮਾਈ ਅਵੱਸ਼ ਹੋ ਜਾਂਦੀ ਹੈ; ਉਹਨਾਂ ਨੂੰ ਕੋਈ ਹੋਰ ਉਪਦੇਸ਼ ਕੀ ਦਿੱਤਾ ਜਾਵੇ ? ਭਾਵ, ਉਹਨਾਂ ਨੂੰ ਕਿਸੇ ਹੋਰ ਉਪਦੇਸ਼ ਦੀ ਕੋਈ ਮੁਥਾਜੀ ਨਹੀਂ ਰਹਿੰਦੀ।

***ਅਰਥ-ਵਿਸਥਾਰ :***

੧. ਗੁਰ-ਦੀਖਿਆ [ਧਰਮ-ਪ੍ਰਵੇਸ਼ (ਅੰਮ੍ਰਿਤ-ਸੰਸਕਾਰ) ਸਮੇਂ ਗੁਰੂ ਵੱਲੋਂ ਜਗਿਆਸੂ ਨੂੰ ਦਿੱਤਾ ਨਾਮ-ਗੁਰਮੰਤ੍ਰ] ਬ੍ਰਹਮ-ਗਿਆਨ ਦਾ ਮੂਲ ਸਰੋਤ ਹੈ।

੨. ਜਿਨ੍ਹਾਂ ਵਡਭਾਗੇ ਮਨੁੱਖਾਂ ਨੂੰ ਪੂਰਾ ਸਤਿਗੁਰੂ ਦੀਖਿਆ ਦੇ ਕੇ ਆਤਮ-ਪਰਮਾਤਮ ਦੀ ਸੋਝੀ ਦੇ ਨਾਲ ਨਾਲ ਸਿਫ਼ਤਿ-ਸਾਲਾਹ ਦੁਆਰਾ ਸੱਚ-ਸਰੂਪ

ਵਾਹਿਗੁਰੂ ਵਿਚ ਆਤਮ-ਲੀਨਤਾ ਦਾ ਭੇਤ ਸਮਝਾਅ ਦੇਵੇ, ਉਹਨਾਂ ਨੂੰ ਫਿਰ ਕਿਸੇ ਹੋਰ ਉਪਦੇਸ਼ ਦੀ ਮੁਥਾਜੀ ਨਹੀਂ ਰਹਿੰਦੀ।

*ਨੋਟ :* ਸਿੱਖ ਧਰਮ ਵਿਚ ਦਸਮ ਗੁਰਦੇਵ ਵੱਲੋਂ ਪ੍ਰਚਲਤ ਕੀਤਾ, ਗੁਰ-ਦੀਖਿਆ ਦਾ ਮਾਧਿਅਮ ਅੰਮ੍ਰਿਤ-ਸਿੰਚਾਰ ਹੈ, ਅੰਮ੍ਰਿਤ-ਸਿੰਚਾਰ ਸਮੇਂ ਖ਼ਾਲਸਾ ਰਹਿਤ-ਬਹਿਤ ਵਿਚ ਪਰਪੱਕ ਆਤਮ-ਦਰਸੀ ਪੰਜ ਪਿਆਰਿਆਂ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਤਾਬਿਆ ਅੰਮ੍ਰਿਤ-ਅਭਿਲਾਖੀਆਂ ਨੂੰ ਅੰਮ੍ਰਿਤ-ਨਾਮ ਸੁਦ੍ਰਿੜ ਕਰਵਾਇਆ ਜਾਂਦਾ ਹੈ।

- **ਪੂਰੇ ਗੁਰ ਕੀ ਪੂਰੀ ਦੀਖਿਆ ॥**
  **ਜਿਸੁ ਮਨਿ ਬਸੈ ਤਿਸੁ ਸਾਚੁ ਪਰੀਖਿਆ ॥੬॥੨੨॥** *(ਪੰਨਾ ੨੯੩)*
- **ਸਤਿਗੁਰ ਸੀਖਿਆ ਦੀਖਿਆ ਹਿਰਦੈ ਪ੍ਰਵੇਸ ਜਾਹਿ,**
  **ਤਾ ਕੀ ਸੀਖ ਸੁਨਤ ਪਰਮ ਪਦ ਪਾਵਈ ॥(੯੭)**

*(ਕਬਿੱਤ ਭਾਈ ਗੁਰਦਾਸ ਜੀ)*

(ਆਸਾ ਕੀ ਵਾਰ ਮਹਲਾ ੧ ॥)

**ਮਹਲਾ ੨ ॥**

**੧. ਜੇ ਸਉ ਚੰਦਾ ਉਗਵਹਿ, ਸੂਰਜ ਚੜਹਿ ਹਜਾਰ ॥**

**੨. ਏਤੇ ਚਾਨਣ ਹੋਦਿਆਂ, ਗੁਰ ਬਿਨੁ ਘੋਰ ਅੰਧਾਰ ॥੨॥੧॥**

*(ਪੰਨਾ ੪੬੩)*

***ਉਚਾਰਣ-ਬੋਧ :***

ਚੰਦਾ—(ਸਾਧਾਰਨ-ਰੂਪ ਵਿਚ ਕਰਤਾ ਕਾਰਕ, ਬਹੁ-ਵਚਨ ਪੁਲਿੰਗ ਨਾਂਵ) ਉਚਾਰਣ ਨਾਸਿਕਤਾ ਬਿਨਾ।

ਉਗਵਹਿ, ਚੜਹਿ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।

ਹੋਦਿਆਂ—'ਹੋ' ਉਚਾਰਣ ਨਾਸਕੀ।

***ਪਦ-ਅਰਥ :***

ਸਉ—ਸੈਂਕੜੇ। ਚੰਦਾ-(ਬਹੁ-ਵਚਨ) ਚੰਨ। ਉਗਵਹਿ—ਉਦੈ ਹੋ ਜਾਣ, ਚੜ੍ਹ ਪੈਣ। ਘੋਰ ਅੰਧਾਰ—(ਅਗਿਆਨਤਾ ਦਾ) ਘੁੱਪ-ਅੰਨ੍ਹੇਰਾ।

*ਅਰਥ :*

੧. ਭਾਵੇਂ (ਆਕਾਸ਼-ਮੰਡਲ) ਵਿਚ ਸੈਂਕੜੇ ਚੰਨ ਉਦੈ ਹੋ ਜਾਣ, ਹਜ਼ਾਰਾਂ ਸੂਰਜ ਵੀ ਚੜ੍ਹ ਪੈਣ।

੨. ਏਨੇ (ਬਾਹਰਮੁਖੀ ਭੌਤਿਕ) ਚਾਨਣ-ਸ੍ਰੋਤਿ ਹੋਣ ਦੇ ਬਾਵਜੂਦ ਗੁਰੂ ਤੋਂ ਬਗ਼ੈਰ (ਮਨੁੱਖੀ ਮਨ ਵਿਚ ਅਗਿਆਨਤਾ ਦਾ) ਘੁੱਪ-ਅੰਨ੍ਹੇਰਾ ਛਾਇਆ ਹੀ ਰਹਿੰਦਾ ਹੈ।

*ਅਰਥ-ਵਿਸਥਾਰ :*

ਸੂਰਜ ਅਤੇ ਚੰਨ ਸੰਸਾਰ ਦਾ ਬਾਹਰਮੁਖੀ ਪ੍ਰਕਿਰਤਕ ਅੰਨ੍ਹੇਰਾ ਦੂਰ ਕਰਨ ਦੇ ਮੂਲ-ਸ੍ਰੋਤ ਹਨ। ਨਿਰਸੰਦੇਹ, ਮਨੁੱਖੀ ਜੀਵਨ ਦੇ ਬਾਹਰਮੁਖੀ ਪੱਖ ਵਿਚ ਇਹਨਾਂ ਦੀ ਆਪੋ-ਆਪਣੀ ਥਾਵੇਂ ਵੱਡੀ ਮਹੱਤਤਾ ਹੈ।

ਪਰ, ਮਨੁੱਖ ਦੀ ਮੂਲ-ਸਮੱਸਿਆ ਅੰਤਰਮੁਖੀ, ਅਗਿਆਨਤਾ ਦੇ ਅੰਨ੍ਹੇਰੇ ਦੀ ਹੈ, ਜੋ ਅੰਦਰ ਵੱਸਦੇ ਬ੍ਰਹਮ ਦੀ ਪਛਾਣ ਵਿਚ ਮੂਲ ਰੁਕਾਵਟ ਹੈ। ਅਗਿਆਨਤਾ ਦਾ ਅੰਨ੍ਹੇਰਾ ਸੈਂਕੜੇ ਚੰਦਰਮਾਂ ਅਤੇ ਹਜ਼ਾਰਾਂ ਸੂਰਜਾਂ ਦੇ ਪ੍ਰਕਾਸ਼ ਦੇ ਬਾਵਜੂਦ ਵੀ ਦੂਰ ਨਹੀਂ ਹੋ ਸਕਦਾ। [1]ਅਗਿਆਨਤਾ ਦੇ ਅੰਨ੍ਹੇਰੇ ਨੂੰ ਮੇਟਣ ਦੀ ਸਮਰੱਥਾ ਕੇਵਲ ਤੇ ਕੇਵਲ ਸੱਚੇ ਗੁਰੂ ਪਾਸ ਹੈ। [2]ਪੂਰੇ ਗੁਰੂ ਦਾ ਗੁਰਮੰਤ੍ਰ ਨੂਰੀ-ਚਾਨਣ ਹੈ, ਜੋ [3]ਚੰਨ ਅਤੇ ਸੂਰਜ ਦੀ ਰੌਸ਼ਨੀ ਦਾ ਵੀ ਮੂਲ-ਸਰੋਤ ਹੈ।

**ਮਹਲਾ ੨ ॥**

**੧. ਇਹੁ ਜਗੁ ਸਚੈ ਕੀ ਹੈ ਕੋਠੜੀ, ਸਚੇ ਕਾ ਵਿਚਿ ਵਾਸੁ ॥**

**੨. ਇਕਨ੍ਹਾ ਹੁਕਮਿ ਸਮਾਇ ਲਏ,**
**ਇਕਨ੍ਹਾ ਹੁਕਮੇ ਕਰੇ ਵਿਣਾਸੁ ॥**

---

੧. ਗੁਰ ਬਿਨੁ ਘੋਰੁ ਅੰਧਾਰੁ, ਗੁਰੂ ਬਿਨੁ ਸਮਝ ਨ ਆਵੈ ॥
ਗੁਰ ਬਿਨੁ ਸੁਰਤਿ ਨ ਸਿਧਿ, ਗੁਰੂ ਬਿਨੁ ਮੁਕਤਿ ਨ ਪਾਵੈ ॥੪॥੮॥
*(ਭਟ ਨਲ੍ਹ ਜੀ, ਪੰਨਾ ੧੩੯੯)*

੨. ਅੰਧਕਾਰ ਮਹਿ ਗੁਰ ਮੰਤ੍ਰੁ ਉਜਾਰਾ ॥੩॥੯॥ *(ਪੰਨਾ ੮੬੪)*

੩. ਨਮੋ ਸੂਰਜ ਸੂਰਜੇ ਨਮੋ ਚੰਦ੍ਰ ਚੰਦ੍ਰੇ ॥੧੯੫॥ *(ਜਾਪੁ ਸਾਹਿਬ, ਪਾ: ੧੦)*

੩. ਇਕਨ੍ਾ ਭਾਣੈ ਕਢਿ ਲਏ,
ਇਕਨ੍ਾ ਮਾਇਆ ਵਿਚਿ ਨਿਵਾਸੁ ॥
੪. ਏਵ ਭਿ ਆਖਿ ਨ ਜਾਪਈ,
ਜਿ ਕਿਸੈ ਆਣੇ ਰਾਸਿ ॥
੫. ਨਾਨਕ, ਗੁਰਮੁਖਿ ਜਾਣੀਐ,
ਜਾ ਕਉ ਆਪਿ ਕਰੇ ਪਰਗਾਸੁ ॥੩॥੨॥ *(ਪੰਨਾ ੪੬੩)*

***ਉਚਾਰਣ-ਬੋਧ :***

ਸਚੈ—ਅੰਤਲੇ ਸ੍ਵਰ ਦੋਲਾਵਾਂ ( ੈ ) ਦਾ ਉਚਾਰਣ ਆਮ ਤੌਰ 'ਤੇ ਇਕਹਿਰੀ ਲਾਂ ( ੇ ) ਕੀਤਾ ਜਾਂਦਾ ਹੈ, ਜੋ ਉਚਾਰਣ ਪੱਖੋਂ ਵੀ ਗ਼ਲਤ ਹੈ ਅਤੇ ਅਰਥ ਪੱਖੋਂ ਵੀ।

ਇਕਨ੍ਾ—ਚਾਰੇ ਵਾਰੀ ਅੰਤਲੇ ਸ੍ਵਰ ਦਾ ਉਚਾਰਣ ਨਾਸਕੀ।

***ਪਦ-ਅਰਥ :***

ਸਚੈ ਕੀ ਕੋਠੜੀ—ਸੱਚ-ਸਰੂਪ ਵਾਹਿਗੁਰੂ ਦੀ 'ਸੱਚ' (ਕਮਾਉਣ) ਲਈ ਸਿਰਜੀ ਕੋਠੀ। ਇਕਨ੍ਾ—ਕਈ ਜੀਵਾਂ ਨੂੰ। ਹੁਕਮਿ—ਹੁਕਮ ਅਧੀਨ। ਸਮਾਇ ਲਏ—ਆਪਣੇ ਸੱਚ-ਸਰੂਪ ਵਿਚ ਸਮਾਅ ਲੈਂਦਾ ਹੈ। ਵਿਣਾਸੁ—ਨਾਸ। ਏਵ—ਇਸ ਤਰ੍ਹਾਂ। ਨ ਜਾਪਈ—ਨਹੀਂ ਜਾਣਿਆ ਜਾ ਸਕਦਾ। ਕਿਸੈ—ਕਿਸ ਜੀਵ ਨੂੰ। ਆਣੈ ਰਾਸਿ—ਰਾਹਿ-ਰਾਸਤ (ਠੀਕ ਰਾਹ ਉੱਤੇ) ਲਿਆਉਂਦਾ (ਪਾਉਂਦਾ) ਹੈ। ਗੁਰਮੁਖਿ—ਗੁਰੂ ਦੀ ਰਾਹੀਂ।

***ਅਰਥ :***

੧. ਇਹ ਸੰਸਾਰ (ਮਨੁੱਖ ਲਈ) ਸੱਚ ਸਰੂਪ ਵਾਹਿਗੁਰੂ ਦੀ ਸੱਚ (ਨਾਮ) ਕਮਾਉਣ ਲਈ ਸਿਰਜੀ ਕੋਠੜੀ (ਗੁਫ਼ਾ) ਹੈ। ਇਸ (ਜਗਤ-ਕੋਠੀ) ਵਿਚ ਸੱਚ-ਸਰੂਪ ਵਾਹਿਗੁਰੂ ਦਾ ਵਾਸਾ ਹੈ।
੨. (ਸੰਸਾਰ ਭਵ-ਸਾਗਰ ਵਿੱਚੋਂ) ਵਾਹਿਗੁਰੂ ਕਈ ਮਨੁੱਖਾਂ ਨੂੰ ਹੁਕਮ ਅਧੀਨ (ਸੱਚੀ ਕਾਰ ਕਰਵਾ ਕੇ) ਆਪਣੇ ਸੱਚ-ਸਰੂਪ ਵਿਚ ਸਮਾਅ ਲੈਂਦਾ ਹੈ, ਕਈ (ਸੱਚ ਤੋਂ ਵਿਰਵੇ) ਜੀਵਾਂ ਦਾ ਹੁਕਮ ਅਧੀਨ (ਬਾਰ ਬਾਰ) ਨਾਸ ਕਰਦਾ ਹੈ।

੩. ਕਈ ਜੀਵਾਂ ਨੂੰ ਆਪਣੀ ਰਜ਼ਾਅ ਅਧੀਨ (ਮਾਇਆ-ਮੋਹ) ਦੇ ਜਾਲ ਵਿੱਚੋਂ ਬਚਾਅ ਲੈਂਦਾ ਹੈ, ਕਈ ਜੀਵਾਂ ਨੂੰ ਮਾਇਆ ਵਿਚ ਵਾਸਾ ਦੇਈ ਰੱਖਦਾ ਹੈ, ਭਾਵ, ਉਲਝਾਈ ਰੱਖਦਾ ਹੈ।

੪. ਏਸ ਤਰ੍ਹਾਂ (ਆਪਣੀ ਨਿੱਜੀ ਅਲਪ ਸੂਝ-ਸਮਝ ਦੇ ਆਧਾਰ 'ਤੇ) ਆਖ ਕੇ ਵੀ ਸਮਝ ਨਹੀਂ ਪੈਂਦੀ ਕਿ ਵਾਹਿਗੁਰੂ ਕਿਸ ਕਿਸ ਜੀਵ ਨੂੰ ਰਾਹਿ-ਰਾਸਤ (ਸਹੀ ਮਾਰਗ) ਉੱਤੇ ਲਿਆ ਰਿਹਾ ਹੈ।

੫. ਨਾਨਕ ! (ਉਪਰੋਕਤ ਰਹੱਸ) ਗੁਰੂ ਦੁਆਰਾ ਹੀ ਜਾਣਿਆ ਜਾ ਸਕਦਾ ਹੈ (ਪਰ ਕੇਵਲ ਉਸ ਮਨੁੱਖ ਵਲੋਂ) ਜਿਸ ਨੂੰ ਵਾਹਿਗੁਰੂ ਆਪ ਗਿਆਨ-ਚਾਨਣਾ (ਅੰਦਰ) ਕਰ ਦੇਵੇ।

***ਅਰਥ-ਵਿਸਥਾਰ :***

੧. ਦ੍ਰਿਸ਼ਟਮਾਨ ਸੰਸਾਰ, ਸੱਚ-ਸਰੂਪ ਵਾਹਿਗੁਰੂ ਦੀ, ਸੱਚ-ਨਾਮ ਕਮਾਉਣ ਲਈ ਸਿਰਜੀ ਹੋਈ ਮਾਨੋ ਇਕ ਅਦਭੁੱਤ ਕੋਠੜੀ ਹੈ, ਜਿਸ ਦੇ ਕਣ ਕਣ ਵਿਚ ਸੱਚੇ (ਸਦਾ-ਥਿਰ) ਵਾਹਿਗੁਰੂ ਦਾ ਵਾਸਾ ਹੈ। ਪ੍ਰਭੂ-ਹੁਕਮ ਸਾਰੀ ਜਗਤ-ਖੇਡ ਨੂੰ ਚਲਾ ਰਿਹਾ ਹੈ।

੨. ਹੁਕਮ-ਅਧੀਨ ਕਈ ਮਨੁੱਖ ਮਾਇਆ ਵਿਚ ਖਚਤ ਹੋ ਜਾਂਦੇ ਹਨ, ਕਈਆਂ ਨੂੰ ਪ੍ਰਭੂ ਵਿਚ ਸਮਾਈ ਦੀ ਬਖ਼ਸ਼ਸ਼ ਪ੍ਰਾਪਤ ਹੁੰਦੀ ਹੈ। ਮਨੁੱਖ ਦੀ ਅਲਪ ਬੁੱਧੀ ਦੇ ਆਧਾਰ 'ਤੇ ਪ੍ਰਭੂ-ਹੁਕਮ ਦੇ ਅਗੰਮੀ ਵਰਤਾਰੇ ਦੀ ਸਮਝ ਪੈ ਸਕਣੀ ਅਸੰਭਵ ਹੈ।

੩. ਹਾਂ, ਗੁਰੂ ਦੁਆਰਾ, ਪ੍ਰਭੂ ਜਿਸ ਵਡਭਾਗੇ ਮਨੁੱਖ ਨੂੰ ਰੱਬੀ-ਸੋਝੀ ਦੀ ਬਖ਼ਸ਼ਸ਼ ਕਰ ਦੇਵੇ, ਉਸ ਨੂੰ ਪ੍ਰਭੂ-ਹੁਕਮ ਦੀ ਮਹੱਤਤਾ ਦਾ ਗਿਆਨ ਅਤੇ ਇਸ ਪ੍ਰਤੀ ਦ੍ਰਿੜ੍ਹਤਾ ਅਤੇ ਸ਼ਰਧਾ ਪ੍ਰਾਪਤ ਹੋ ਜਾਂਦੀ ਹੈ।

੧. (ੳ) **ਆਪਿ ਸਾਚੁ ਧਾਰੀ ਸਭ ਸਾਚੁ ॥**
**ਓਤਿ ਪੋਤਿ ਆਪਨ ਸੰਗਿ ਰਾਚੁ ॥੭॥੨੩॥** *(ਪੰਨਾ ੨੯੪)*

(ਅ) **ਆਪਿ ਸਤਿ ਕੀਆ ਸਭੁ ਸਤਿ ॥ ਤਿਸੁ ਪ੍ਰਭ ਤੇ ਸਗਲੀ ਉਤਪਤਿ ॥**
**ਤਿਸੁ ਭਾਵੈ ਤਾ ਕਰੇ ਬਿਸਥਾਰੁ ॥ ਤਿਸੁ ਭਾਵੈ ਤਾ ਏਕੰਕਾਰੁ ॥**
**ਅਨਿਕ ਕਲਾ ਲਖੀ ਨਹ ਜਾਇ ॥ ਜਿਸੁ ਭਾਵੈ ਤਿਸੁ ਲਏ ਮਿਲਾਇ ॥**
**ਕਵਨ ਨਿਕਟਿ ਕਵਨ ਕਹੀਐ ਦੂਰਿ ॥ ਆਪੇ ਆਪਿ ਆਪ ਭਰਪੂਰਿ ॥**

**ਅੰਤਰਗਤਿ ਜਿਸੁ ਆਪਿ ਜਨਾਏ ॥**
**ਨਾਨਕ ਤਿਸੁ ਜਨ ਆਪਿ ਬੁਝਾਏ ॥੫॥੨੩॥** *(ਪੰਨਾ ੨੯੪)*

੨. **ਇਕਨਾ ਹੁਕਮੀ ਬਖਸੀਸ, ਇਕਿ ਹੁਕਮੀ ਸਦਾ ਭਵਾਈਅਹਿ ॥੨॥** *(ਪੰਨਾ ੧)*

੩. **ਗੁਰਮੁਖਿ ਹੋਇ ਸੁ ਹੁਕਮੁ ਪਛਾਣੈ, ਮਾਨੈ ਹੁਕਮੁ ਸਮਾਇਦਾ ॥੯॥੧੬॥** *(ਪੰਨਾ ੧੦੩੭)*

***ਪ੍ਰਸ਼ਨ :*** ਗੁਰਬਾਣੀ-ਗਿਆਨ ਮੂਜਬ :

**ਜਗਤ—ਝੂਠ ਪਸਾਰਾ :**

(i) **ਇਹੁ ਜਗੁ ਧੂਏ ਕਾ ਪਹਾਰ ॥੧॥੪॥** *(ਪੰਨਾ ੧੧੮੬)*

(ii) **ਸਗਲ ਜਗਤੁ ਹੈ ਜੈਸੇ ਸੁਪਨਾ,**
**ਬਿਨਸਤ ਲਗਤ ਨ ਬਾਰ ॥ਰਹਾਉ॥੮॥** *(ਪੰਨਾ ੬੩੩)*

**ਜਗਤ—ਸੱਚੇ ਕੀ ਕੋਠੜੀ :**

(i) **ਇਹੁ ਜਗੁ ਸਚੈ ਕੀ ਹੈ ਕੋਠੜੀ,**
**ਸਚੇ ਕਾ ਵਿਚਿ ਵਾਸੁ ॥ਸ.੩॥ਪਉੜੀ ੨॥** *(ਪੰਨਾ ੪੬੩)*

(ii) **ਆਪਿ ਸਾਚੁ ਧਾਰੀ ਸਭ ਸਾਚੁ ॥੭॥੨੩॥** *(ਪੰਨਾ ੨੯੪)*

(iii) **ਆਪਿ ਸਤਿ ਕੀਆ ਸਭੁ ਸਤਿ ॥੫॥੨੩॥** *(ਪੰਨਾ ੨੯੪)*

ਓਪਰੀ ਨਜ਼ਰ ਨਾਲ ਉਪਰੋਕਤ ਦੋਹਾਂ ਤਰ੍ਹਾਂ ਦੇ ਤੱਥ ਪਰਸਪਰ ਵਿਰੋਧੀ ਜਾਪਦੇ ਹਨ। ਗੁਰਬਾਣੀ ਦੇ ਚਾਨਣ ਵਿਚ ਇਸ ਓਪਰੇ ਵਿਰੋਧਾਭਾਸ ਬਾਰੇ ਸਥਿਤੀ ਸਪੱਸ਼ਟ ਕਰੋ।

***ਉੱਤਰ :*** ਸਮੁੱਚੀ ਜਗਤ-ਰਚਨਾ ਸੱਚ-ਸਰੂਪ ਵਾਹਿਗੁਰੂ ਦੀ ਸਿਰਜੀ ਹੋਈ ਹੈ। ਅਤੇ ਇਸ ਦੇ ਕਣ ਕਣ ਵਿਚ ਸੱਚ-ਸਰੂਪ ਵਾਹਿਗੁਰੂ ਸਮਾਇਆ ਹੋਇਆ ਹੈ। ਫਿਰ ਇਹ ਰਚਨਾ ਰਚੇ ਜਾਣ ਦਾ ਨਿਸਚਿਤ ਮਨੋਰਥ ਹੈ ਅਤੇ ਉਹ ਇਹ ਹੈ ਕਿ ਹਰ ਜਗਿਆਸੂ ਰਚਨਾ ਵਿਚ ਵੱਸਦੇ ਸੱਚ-ਸਰੂਪ ਵਾਹਿਗੁਰੂ ਨੂੰ ਅੰਤਰ-ਆਤਮੇ ਨੂੰ ਪਛਾਣ ਕੇ ਸੱਚ-ਸਰੂਪ ਹੋ ਨਿਬੜੇ। ਸਮੁੱਚੀ ਰਚਨਾ ਵਿਚਲਾ ਸਭ ਕੁਝ ਜੀਵਾਂ ਲਈ ਭਲਾ ਹੀ ਭਲਾ ਹੈ, ਕੁਝ ਵੀ ਮਾੜਾ ਨਹੀਂ [ਇਸ ਤੇ ਹੋਇ ਸੁ ਨਾਹੀ ਬੁਰਾ ॥ ਓਰੈ ਕਹਹੁ ਕਿਨੈ ਕਛੁ ਕਰਾ ॥੭॥ (ਪੰਨਾ ੨੯੪)]।

ਸਮੁੱਚੀ ਰਚਨਾ ਦੀ ਖ਼ਸਲਤ (ਮੂਲਕ ਸੁਭਾਅ) ਨਿਰੋਲ 'ਸੱਚ' ਹੈ।

(ਕੁਦਰਤਿ ਕਰਿ ਕੈ ਵਸਿਆ ਸੋਇ ॥ ਪੰਨਾ ੮੩) ਪਾਰਦਰਸ਼ੀ ਜਗਿਆਸੂ ਇਸ ਰਚਨਾ ਦੇ ਦ੍ਰਿਸ਼ਟਮਾਨ ਰੂਪ ਵਿੱਚੋਂ ਸੱਚ-ਸਰੂਪੇ ਅਦ੍ਰਿਸ਼ਟ ਬ੍ਰਹਮ ਦੇ ਨੂਰੀ ਦੀਦਾਰ ਕਰ ਕੇ ਵਿਸਮਾਦਿਤ ਹੋਏ ਰਹਿੰਦੇ ਹਨ:

**ਬਲਿਹਾਰੀ ਕੁਦਰਤਿ ਵਸਿਆ ॥**
**ਤੇਰਾ ਅੰਤੁ ਨ ਜਾਈ ਲਖਿਆ ॥੧॥ਰਹਾਉ॥** *(ਪੰਨਾ ੪੬੯)*

ਤੱਤ-ਵੇਤਾ ਮਨੁੱਖ ਜਗਤ-ਰਚਨਾ ਦੀ ਬਾਹਰਲੀ ਪੰਜ-ਭੂਤਕੀ ਚਟਕ-ਮਟਕ ਤੋਂ ਪ੍ਰਭਾਵਿਤ ਹੋਣ ਦੀ ਬਜਾਇ ਇਸ ਦੇ ਅੰਦਰਲੇ ਬ੍ਰਹਮ-ਤੱਤ ਦੇ ਪਛਾਣੂ ਹੁੰਦੇ ਹਨ।

***ਦੂਜਾ ਪਾਸਾ***

ਨਿਰਸੰਦੇਹ, ਸਮੁੱਚੀ ਰਚਨਾ ਦੀ ਬਣਤਰ ਪੰਜ-ਭੂਤਕੀ ਹੋਣ ਕਰਕੇ ਇਸ ਦਾ ਦ੍ਰਿਸ਼ਟਮਾਨ ਰੂਪ ਬਿਨਸਨਹਾਰ ਹੈ। ਇਸੇ ਲਈ "ਜਗ ਰਚਨਾ ਸਭ ਝੂਠ ਹੈ ਜਾਨਿ ਲੇਹੁ ਰੇ ਮੀਤ ॥" (ਪੰਨਾ ੧੪੨੯) ਗੁਰ-ਉਪਦੇਸ਼ ਰਾਹੀਂ ਰਚਨਾ ਦੇ ਦ੍ਰਿਸ਼ਟਮਾਨ ਰੂਪ ਦੀ ਨਾਸ਼ਮਾਨਤਾ ("ਦ੍ਰਿਸਟਿਮਾਨ ਹੈ ਸਗਲ ਮਿਥੇਨਾ ॥" ਪੰਨਾ ੧੦੮੩) ਤੱਤ-ਅਸਲੀਅਤ ਦਾ ਗਿਆਨ ਗੁਰਸਿੱਖਾਂ ਨੂੰ ਸਮਝਾਇਆ ਗਿਆ ਹੈ।

ਉਪਰੋਕਤ ਸਪੱਸ਼ਟੀਕਰਨ ਦੇ ਚਾਨਣ ਵਿਚ ਜਗਤ ਰਚਨਾ ਬਾਰੇ ਆਰੰਭ ਵਿਚ ਦਿੱਤੇ ਦੋਹਾਂ ਕਿਸਮਾਂ ਦੇ ਗੁਰ-ਪ੍ਰਮਾਣਾਂ ਦੇ ਭਾਵ-ਅਰਥ ਵਿਚ ਕੋਈ ਵਿਰੋਧਾਭਾਸ ਨਹੀਂ ਹੈ।

**ਮਹਲਾ ੨ ॥**

**੧. ਹਉਮੈ ਏਹਾ ਜਾਤਿ ਹੈ, ਹਉਮੈ ਕਰਮ ਕਮਾਹਿ ॥**
**੨. ਹਉਮੈ ਏਈ ਬੰਧਨਾ, ਫਿਰਿ ਫਿਰਿ ਜੋਨੀ ਪਾਹਿ ॥**
**੩. ਹਉਮੈ ਕਿਥਹੁ ਊਪਜੈ, ਕਿਤੁ ਸੰਜਮਿ ਇਹ ਜਾਇ ॥**
**੪. ਹਉਮੈ ਏਹੋ ਹੁਕਮੁ ਹੈ, ਪਇਐ ਕਿਰਤਿ ਫਿਰਾਹਿ ॥**
**੫. ਹਉਮੈ ਦੀਰਘ ਰੋਗੁ ਹੈ, ਦਾਰੂ ਭੀ ਇਸੁ ਮਾਹਿ ॥**
**੬. ਕਿਰਪਾ ਕਰੇ ਜੇ ਆਪਣੀ, ਤਾ ਗੁਰ ਕਾ ਸਬਦੁ ਕਮਾਹਿ ॥**
**੭. ਨਾਨਕੁ ਕਹੈ ਸੁਣਹੁ ਜਨਹੁ, ਇਤੁ ਸੰਜਮਿ ਦੁਖ ਜਾਹਿ ॥੨॥੭॥**

*(ਪੰਨਾ ੪੬੬)*

***ਉਚਾਰਣ ਬੋਧ :***

ਕਮਾਹਿ, ਬੰਧਨਾ, ਪਾਹਿ, ਕਿਥਹੁ, ਫਿਰਾਹਿ, ਮਾਹਿ, ਜਾਹਿ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।

ਪਇਐ—'ਇ' ਦਾ ਉਚਾਰਣ ਸਹੀ ਰੂਪ ਵਿਚ ਕੀਤਾ ਜਾਵੇ।

ਏਈ—ਇਹ 'ਏਹੀ' ਦਾ ਰੂਪਾਂਤਰ ਹੈ, ਇਸ ਨੂੰ 'ਏਹੀ' ਉਚਾਰਣ ਕਰਨਾ ਗ਼ਲਤ ਹੈ।

***ਪਦ-ਅਰਥ :***

ਹਉਮੈ—ਅਹੰਤਾ (ਮੈਂ-ਮੇਰੀ ਦਾ ਭਾਵ)। ਜਾਤਿ—ਉਤਪਤੀ। ਏਈ—'ਏਹ ਹੀ' ਦਾ ਸੰਖੇਪ ਰੂਪਾਂਤਰ (ਬਹੁ-ਵਚਨ)। ਊਪਜੈ—ਉਤਪੰਨ (ਪੈਦਾ) ਹੁੰਦੀ ਹੈ। ਕਿਤੁ ਸੰਜਮਿ—ਕਿਸ ਵਿਧੀ ਨਾਲ। ਪਇਐ—ਮੱਥੇ ਉੱਤੇ ਪਏ (ਲਿਖੇ) ਹੋਏ। ਕਿਰਤਿ—ਲੇਖ ਅਨੁਸਾਰ। ਫਿਰਾਹਿ—ਫਿਰਾਏ (ਭਟਕਾਏ) ਜਾਂਦੇ ਹਨ। ਦੀਰਘ ਰੋਗੁ—ਵੱਡਾ (ਵਿਕਰਾਲ) ਰੋਗ। ਇਸੁ ਮਾਹਿ—ਇਸ (ਹਉਮੈ) ਵਿਚ ਹੀ। ਇਤੁ ਸੰਜਮਿ—ਏਸ ਵਿਧੀ ਨਾਲ।

***ਅਰਥ :***

੧. ਇਹ ਜਾਤਿ (ਉਤਪਤੀ) ਭਾਵ ਬਾਰ ਬਾਰ ਜਨਮ (ਮਰਨ) ਹਉਮੈ ਦੇ ਕਾਰਨ ਹੀ ਹੈ। ਹਉਮੈ ਦੇ ਪ੍ਰਭਾਵ ਅਧੀਨ ਹੀ ਜੀਵ (ਚੰਗੇ-ਮੰਦੇ) ਕਰਮ ਕਮਾਉਂਦੇ ਹਨ।

੨. ਇਹ (ਸਾਰੇ) ਹੀ ਮਾਇਕੀ-ਬੰਧਨ ਹਉਮੈ ਦੇ ਪ੍ਰਭਾਵ ਅਧੀਨ ਹੀ ਹਨ, (ਇਸੇ ਅਧੀਨ) ਜੀਵ ਬਾਰ ਬਾਰ ਜੂਨਾਂ ਵਿਚ ਪੈਂਦੇ ਹਨ।

੩. (ਪ੍ਰਸ਼ਨ) ਭਲਾ! ਹਉਮੈ ਕਿਥੋਂ ਉਗਮਦੀ (ਪੈਦਾ ਹੁੰਦੀ) ਹੈ? ਅਤੇ ਕਿਸ ਤਰੀਕੇ (ਵਿਧੀ) ਨਾਲ ਦੂਰ ਹੋ ਸਕਦੀ ਹੈ?

੪. (ਉੱਤਰ) ਇਹ ਰੱਬੀ-ਹੁਕਮ ਹੀ ਹਉਮੈ ਦਾ ਮੂਲ-ਸਰੋਤ ਹੈ। (ਰੱਬੀ-ਹੁਕਮ) ਅਧੀਨ ਮੱਥੇ ਉੱਤੇ ਪਏ (ਲਿਖੇ) ਕਿਰਤ-ਲੇਖ ਅਨੁਸਾਰ ਹੀ ਜੀਵ ਆਵਾ-ਗਵਨ ਦੇ ਗੇੜੇ ਵਿਚ ਫਿਰਾਏ ਜਾਂਦੇ ਹਨ।

੫. ਹਉਮੈ ਇਕ ਵੱਡਾ ਵਿਕਰਾਲ ਰੋਗ ਹੈ, ਪਰ (ਇਸ ਰੋਗ ਦੀ ਨਿਵਿਰਤੀ ਦਾ) ਇਲਾਜ ਵੀ ਇਸੇ (ਹਉਮੈ) ਵਿਚ ਹੀ ਹੈ।

੬. ਜੇਕਰ (ਵਾਹਿਗੁਰੂ) ਆਪਣੀ ਕਿਰਪਾ ਕਰੇ ਤਾਂ (ਜੀਵ) ਗੁਰੂ ਦਾ ਸ਼ਬਦ ਕਮਾਉਂਦੇ (ਗੁਰ-ਸ਼ਬਦ ਦੀ ਕਮਾਈ ਕਰਦੇ) ਹਨ।

੭. (ਸ੍ਰੀ ਗੁਰੂ) ਨਾਨਕ (ਜੋਤਿ ਜੀ) ਫ਼ੁਰਮਾਉਂਦੇ ਹਨ, ਹੇ ਲੋਕੋ ! ਸੁਣੋ ! ਇਸ ਵਿਧੀ (ਗੁਰ-ਸ਼ਬਦ ਦੀ ਕਮਾਈ) ਦੁਆਰਾ ਸਾਰੇ ਦੁਖ-ਰੋਗ ਨਿਵਿਰਤ ਹੋ ਜਾਂਦੇ ਹਨ।

***ਅਰਥ-ਵਿਸਥਾਰ :***

***ਪ੍ਰਸ਼ਨ :*** 'ਹਉਮੈ' ਕੀ ਹੈ ?

***ਉੱਤਰ :*** 'ਹਉਮੈ' ਹੈ ਆਪੇ ਦੇ ਅਹਿਸਾਸ ਦੀ ਮਨੁੱਖ ਅੰਦਰਲੀ ਸਮਰੱਥਾ।

***ਪ੍ਰਸ਼ਨ :*** 'ਆਪਾ' ਕੀ ਹੈ ?

***ਉੱਤਰ :*** ਗੁਰਬਾਣੀ-ਗਿਆਨ ਮੂਜਬ ਜੀਵ 'ਰਾਮ ਕੀ ਅੰਸ' ਹੈ :

**ਕਹੁ ਕਬੀਰ ਇਹੁ ਰਾਮ ਕੀ ਅੰਸੁ ॥**
**ਜਸ ਕਾਗਦ ਪਰ ਮਿਟੈ ਨ ਮੰਸੁ ॥੪॥੫॥** *(ਪੰਨਾ ੮੭੧)*

'ਰਾਮ ਕੀ ਅੰਸ' ਹੋਣ ਦੇ ਨਾਤੇ ਜੀਵ ਦਾ 'ਆਪਾ' ਰਮਤ-ਰਾਮ ਹੀ ਹੈ। ਮਨੁੱਖ ਅੰਦਰਲੀ ਆਤਮ-ਚੇਤਨਾ ਦਾ ਮੂਲ ਆਧਾਰ 'ਪਰਮਾਤਮ-ਚੇਤਨਾ' ਹੈ।

ਪਰੰਤੂ;

ਅਗਿਆਨਤਾ ਦੇ ਕਾਰਨ, ਹੰਕਾਰ ਦੀ ਮਦ-ਮਸਤੀ ਅਧੀਨ ਮਨੁੱਖ ਨੇ ਆਪਣੇ ਮੂਲ-ਆਪੇ (ਪਰਮਾਤਮਾ) ਤੋਂ ਅੱਡਰੀ ਆਪਣੀ ਇਕ ਖ਼ਿਆਲੀ (ਕਲਪਿਤ) ਹੋਂਦ ਮਿੱਥ ਰੱਖੀ ਹੈ। ਇਹ ਮਨੁੱਖ ਦਾ 'ਕਲਪਿਤ-ਆਪਾ' ਹੈ, ਜਿਸ ਨੂੰ ਗੁਰਬਾਣੀ ਵਿਚ 'ਦ੍ਵੈਤਾ-ਭਾਵ' ਕਰ ਕੇ ਵਰਣਾਇਆ ਹੋਇਆ ਹੈ। ਇਹ 'ਦੂਜਾ-ਭਾਵ' ਹੀ ਮਨੁੱਖ ਦੇ ਅਧਿਆਤਮਿਕ ਵਿਕਾਸ ਦੇ ਰਾਹ ਵਿਚ ਪ੍ਰਮੁਖ ਰੁਕਾਵਟ ਹੈ। ਇਹ ਜੀਵ ਦੀ ਪਰਮਾਤਮਾ ਨਾਲੋਂ ਵਿਥ ਪਾਈ ਰੱਖਦਾ ਹੈ :

**ਦੂਜਾ ਭਾਉ ਨ ਦੇਈ ਲਿਵ ਲਾਗਣਿ,**
**ਜਿਨਿ ਹਰਿ ਕੇ ਚਰਣ ਵਿਸਾਰੇ ॥੧॥ਰਹਾਉ॥੧॥** *(ਪੰਨਾ ੭੯੬)*

ਸੋ, ਸਮੱਗਰ ਗੁਰਬਾਣੀ ਜਿਥੇ ਮਨੁੱਖ ਨੂੰ ਆਪਣੇ 'ਅਸਲੀ ਆਪੇ'

ਨੂੰ ਪਛਾਨਣ ਦੀ ਭਰਪੂਰ ਪ੍ਰੇਰਣਾ ਦੇਂਦੀ ਹੈ, ਓਥੇ ਆਪਣੇ 'ਕਲਪਿਤ-ਆਪੇ' ਨੂੰ ਤਿਆਗਣ ਦੀ ਕਰੜੀ ਤਾਕੀਦ ਕਰਦੀ ਹੈ:

*ਸਹੀ ਆਪੇ ਦੀ ਪਛਾਣ:*

**'ਆਪੁ' ਪਛਾਣੈ ਮਨੁ ਨਿਰਮਲੁ ਹੋਇ॥**
**ਜੀਵਨ ਮੁਕਤਿ ਹਰਿ ਪਾਵੈ ਸੋਇ॥੨॥੩੨॥** *(ਪੰਨਾ ੧੬੧)*

*ਕਲਪਿਤ-ਆਪੇ ਦਾ ਤਿਆਗ:*

**ਇਉ ਕਹੈ ਨਾਨਕੁ 'ਆਪੁ' ਛਡਿ ਸੁਖ ਪਾਵਹਿ,**
**ਮਨ ਨਿਮਾਣਾ ਹੋਇ ਰਹੁ॥੭॥੭॥** *(ਪੰਨਾ ੪੪੧)*

***ਪ੍ਰਸ਼ਨ:*** ਮਨੁੱਖ ਵਿਚ 'ਹਉਮੈ' ਕਿਸ ਨੇ ਪਾਈ?

***ਉੱਤਰ:*** 'ਹਉਮੈ' ਮਨੁੱਖ ਵਿਚ ਇਸ ਦੇ ਕਰਨਹਾਰ-ਕਰਤਾਰ ਨੇ ਖ਼ੁਦ ਪਾਈ ਹੋਈ ਹੈ:

**ਜਿਨਿ ਰਚਿ ਰਚਿਆ ਪੁਰਖਿ ਬਿਧਾਤੈ, ਨਾਲੇ ਹਉਮੈ ਪਾਈ॥੩॥੪॥**
*(ਪੰਨਾ ੬੬੯)*

***ਪ੍ਰਸ਼ਨ:*** ਕਰਨ-ਹਾਰ-ਕਰਤਾਰ ਨੇ ਮਨੁੱਖ ਵਿਚ 'ਹਉਮੈ ਕਿਸ ਕਾਰਨ ਪਾਈ?

***ਉੱਤਰ:*** ਜਿਵੇਂ ਉਪਰ ਸੰਕੇਤ ਕੀਤਾ ਗਿਆ ਹੈ 'ਹਉਮੈ' ਆਪੇ ਦੇ ਅਹਿਸਾਸ ਦੀ 'ਮਨੁੱਖ ਅੰਦਰਲੀ ਸਮਰੱਥਾ' ਹੈ। ਇਹ ਅਹਿਸਾਸ ਮਨੁੱਖੀ ਵਿਕਾਸ ਦੀ ਮੂਲ-ਧੁਰੀ ਹੈ। ਇਸ ਅਹਿਸਾਸ ਦੀ ਬਰਕਤ ਨਾਲ ਮਨੁੱਖ ਦੈਵੀ ਗੁਣ ਧਾਰਨ ਕਰ ਕੇ ਸਫਲ-ਜੀਵਨ ਦੀ ਉਸਾਰੀ ਕਰ ਸਕਦਾ ਹੈ ਅਤੇ ਆਤਮ-ਵਿਕਾਸ ਕਰ ਕੇ ਪਰਮਾਤਮਾ ਦਾ ਸਰੂਪ ਹੀ ਹੋ ਸਕਦਾ ਹੈ। ਇਸ ਨਾਤੇ 'ਹਉਮੈ' ਵੱਡੀ ਨਿਆਮਤ (ਬਖ਼ਸ਼ਸ਼) ਹੈ, ਜੋ ਕਰਤਾਰ ਨੇ ਮਨੁੱਖ ਨੂੰ ਬਖ਼ਸ਼ੀ ਹੋਈ ਹੈ। ਏਸੇ ਲਈ ਹੀ ਦੇਵਤੇ ਵੀ ਮਨੁੱਖ-ਦੇਹੀ ਲਈ ਤਾਂਘਦੇ-ਤਰਸਦੇ ਹਨ। ਅਜਿਹੇ ਅਹਿਸਾਸ ਵਾਲਾ ਮਨੁੱਖ ਆਪਣੀ ਸਿਆਣਪ ਨੂੰ, ਆਪਣੀ ਸਮਰੱਥਾ ਨੂੰ, ਬਲਕਿ ਆਪਣੀ ਸਮੁੱਚੀ ਹੋਂਦ-ਹਸਤੀ ਨੂੰ ਕਰਨਹਾਰ ਕਰਤਾਰ ਦੀ ਬਖ਼ਸ਼ਸ਼ ਜਾਣ ਕੇ ਉਸ ਪ੍ਰਤੀ ਕ੍ਰਿਤੱਗਤਾ ਦੀ ਭਾਵਨਾ ਵਿਚ ਗੜੂੰਦ ਰਹਿੰਦਾ ਹੈ, ਕਿਸੇ ਗੱਲੋਂ ਬਫ਼ਾਉਂਦਾ ਮੂਲੋਂ ਹੀ ਨਹੀਂ।

ਇਹ ਵੱਖਰੀ ਗੱਲ ਹੈ ਕਿ ਮਨੁੱਖ ਆਪਣੀ ਅਗਿਆਨਤਾ ਕਾਰਨ

ਹੰਕਾਰ ਦੇ ਢਹੇ ਚੜ੍ਹ ਕੇ 'ਆਪੇ ਦੇ ਅਹਿਸਾਸ ਦੀ ਸਮਰੱਥਾ' ਨੂੰ ਆਪਣੇ ਫ਼ਰਜ਼ੀ-ਆਪੇ ਨਾਲ ਜੋੜ ਕੇ ਆਪਣੇ ਮੂਲ-ਆਪੇ (ਪਰਮਾਤਮਾ) ਨਾਲ ਸ਼ਰੀਕਾ ਸਹੇੜ ਕੇ ਆਪਣੀ ਖ਼ੁਆਰੀ ਦੇ ਰਾਹੇ ਪੈਂਦਾ ਹੈ। ਇਸ ਤਰ੍ਹਾਂ ਇਸ ਰੱਬੀ-ਰਹਿਮਤ ਨੂੰ ਜ਼ਹਿਮਤ (ਕਸ਼ਟ) ਵਿਚ ਬਦਲ ਦੇਂਦਾ ਹੈ।

ਸੋ, ਇਹ ਮਨੁੱਖ ਦੀ ਨਿੱਜੀ ਸੂਝ-ਸਮਝ ਉੱਤੇ ਨਿਰਭਰ ਕਰਦਾ ਹੈ ਕਿ ਉਹ ਹਉਮੈ ਦਾ ਪ੍ਰਯੋਗ ਆਪਣੇ ਵਿਕਾਸ ਲਈ ਕਰਦਾ ਹੈ ਜਾਂ ਵਿਨਾਸ਼ ਲਈ।

ਗੁਰਬਾਣੀ ਸਪੱਸ਼ਟ ਤੌਰ 'ਤੇ ਮਨੁੱਖ ਨੂੰ ਸਮਝਾਉਂਦੀ ਹੈ ਕਿ ਹਉਮੈ ਦੀਰਘ-ਰੋਗ ਹੈ, ਪਰ ਨਾਲ ਹੀ ਦਾਰੂ ਵੀ ਹੈ :

**ਹਉਮੈ ਦੀਰਘ ਰੋਗੁ ਹੈ ਦਾਰੂ ਭੀ ਇਸੁ ਮਾਹਿ ॥੨॥੭॥** *(ਪੰਨਾ ੪੬੬)*

***ਪ੍ਰਸ਼ਨ :*** ਹਉਮੈ ਨਿਵਿਰਤ ਕਿਵੇਂ ਹੋਵੇ ?

***ਉੱਤਰ :*** ਅਗਿਆਨਤਾ ਤੋਂ ਉਪਜੀ ਹਉਮੈ ਆਪਣੇ ਕਿਸੇ ਜਤਨ ਨਾਲ ਨਿਵਿਰਤ ਨਹੀਂ ਹੋ ਸਕਦੀ, ਸਗੋਂ ਇੰਜ ਵਧੇਰੇ ਹੁੰਦੀ ਹੈ।

ਜੇ ਕਿਸੇ ਦੇ ਵੱਡੇ ਭਾਗ ਜਾਗਣ ਤਾਂ ਜੀਵਨ ਵਿਚ ਸਤਿਗੁਰੂ ਦਾ ਮਿਲਾਪ ਨਸੀਬ ਹੁੰਦਾ ਹੈ। ਸਤਿਗੁਰੂ ਦੀ ਮਿਹਰ ਸਦਕਾ ਉਸ ਨੂੰ ਸ਼ਬਦ (ਨਾਮ-ਗੁਰਮੰਤ੍ਰ) ਦੀ ਪ੍ਰਾਪਤੀ ਹੁੰਦੀ ਹੈ। ਗੁਰ-ਸ਼ਬਦ ਦੀ ਕਮਾਈ ਕੀਤਿਆਂ ਹਉਮੈ ਤੋਂ ਛੁਟਕਾਰਾ ਮਿਲ ਜਾਂਦਾ ਹੈ :

- **ਮਾਰੇਹਿਸੁ ਵੇ ਜਨ ਹਉਮੈ ਬਿਖਿਆ,**
  **ਜਿਨਿ ਹਰਿ ਪ੍ਰਭ ਮਿਲਣ ਨ ਦਿਤੀਆ ॥**
  **ਦੇਹ ਕੰਚਨ ਵੇ ਵੰਨੀਆ, ਇਨਿ ਹਉਮੈ ਮਾਰਿ ਵਿਗੁਤੀਆ ॥**
  **ਮੋਹੁ ਮਾਇਆ ਵੇ ਸਭ ਕਾਲਖਾ, ਇਨਿ ਮਨਮੁਖਿ ਮੂੜਿ ਸਜੁਤੀਆ ॥**
  **ਜਨ ਨਾਨਕ ਗੁਰਮੁਖਿ ਉਬਰੇ, ਗੁਰ ਸਬਦੀ ਹਉਮੈ ਛੁਟੀਆ ॥੧॥੬॥**
  *(ਪੰਨਾ ੭੭੬)*

- **ਹਉਮੈ ਨਿਵਰੈ ਗੁਰ ਸਬਦੁ ਵੀਚਾਰੈ ॥**
  **ਚੰਚਲ ਮਤਿ ਤਿਆਗੈ ਪੰਚ ਸੰਘਾਰੈ ॥੩॥੧੩॥** *(ਪੰਨਾ ੨੨੬)*

ਮ: ੨ ॥

੧. ਜੋਗ ਸਬਦੰ ਗਿਆਨ ਸਬਦੰ, ਬੇਦ ਸਬਦੰ ਬ੍ਰਾਹਮਣਹ ॥

੨. ਖਤ੍ਰੀ ਸਬਦੰ ਸੂਰ ਸਬਦੰ, ਸੂਦ੍ਰ ਸਬਦੰ ਪਰਾ ਕ੍ਰਿਤਹ ॥

੩. ਸਰਬ ਸਬਦੰ ਏਕ ਸਬਦੰ, ਜੇ ਕੋ ਜਾਣੈ ਭੇਉ ॥

੪. ਨਾਨਕੁ ਤਾ ਕਾ ਦਾਸੁ ਹੈ, ਸੋਈ ਨਿਰੰਜਨ ਦੇਉ ॥੩॥੧੨॥

*(ਪੰਨਾ ੪੬੯)*

***ਉਚਾਰਣ-ਬੋਧ :***

ਸਬਦੰ—ਇਸ ਦਾ 'ਸਬਦਨ' ਜਾਂ 'ਸਬਦੰਗ' ਉਚਾਰਣ ਕਰਨਾ ਦਰੁਸਤ ਨਹੀਂ। 'ੰ' (ਟਿੱਪੀ) ਦੀ ਧੁਨੀ ਨਰਮ ਤਾਲੂਏ 'ਤੇ ਹੀ ਸਮਾਪਤ ਹੁੰਦੀ ਹੈ ਅਤੇ 'ਙ' ਦੀ ਧੁਨੀ ਨਾਲ ਮੇਲ ਖਾਂਦੀ ਹੈ।

ਬ੍ਰਾਹਮਣਹ, ਪਰਾ ਕ੍ਰਿਤਹ—ਅੰਤਲੇ 'ਹ' ਦੀ ਧੁਨੀ ਦਾ ਉਚਾਰਣ 'ਹਿ' ਕਰਨਾ ਦਰੁਸਤ ਨਹੀਂ।

ਤਾ—ਪੜਨਾਂਵ, ਉਚਾਰਣ ਨਾਸਿਕਤਾ ਬਿਨਾ।

***ਪਦ-ਅਰਥ :***

ਜੋਗ—ਜੋਗ-ਮਤ ਦੇ ਧਾਰਨੀ (ਜੋਗੀ)। ਖਤ੍ਰੀ ਸਬਦੰ—ਖੱਤਰੀ ਦਾ ਧਰਮ। ਸੂਰ—ਸੂਰਮਗਤੀ। ਸੂਦ੍ਰ ਸਬਦੰ—ਸ਼ੂਦਰ ਦਾ ਧਰਮ [ਸ਼ੂਦਰ—ਵਰਣ-ਵੰਡ ਅਨੁਸਾਰ ਇਕ ਸ਼੍ਰੇਣੀ, ਜਿਸ ਦਾ ਕਰਤੱਵ ਦੂਜਿਆਂ ਦੀ ਸੇਵਾ ਕਰਨਾ ਮਿੱਥਿਆ ਹੋਇਆ ਹੈ]। ਪਰਾ ਕ੍ਰਿਤਹ—ਕਿਸੇ ਦੂਜੇ ਦਾ ਕ੍ਰਿਤਯ, ਦੂਜੇ ਦੀ ਟਹਿਲ-ਸੇਵਾ। ਭੇਉ—ਰਹੱਸ, ਭੇਤ। ਨਿਰੰਜਨ—(ਨਿਰ + ਅੰਜਨ) ਮਾਇਆ ਦੇ ਪ੍ਰਭਾਵ (ਕਾਲਖ) ਤੋਂ ਮੁਕਤ। ਦੇਉ—ਪ੍ਰਕਾਸ਼-ਸਰੂਪ।

***ਅਰਥ :***

੧. (ਜੋਗ-ਮਤ ਦੇ ਧਾਰਨੀ) ਜੋਗੀ ਦਾ ਧਰਮ ਗਿਆਨ-ਪ੍ਰਾਪਤੀ ਦੇ ਧਰਮ ਦੀ ਪਾਲਨਾ ਕਰਨੀ ਮੰਨਿਆ ਜਾਂਦਾ ਹੈ। ਬ੍ਰਾਹਮਣ ਦਾ ਧਰਮ ਤਾਂ ਬੇਦਾਂ ਦਾ ਪਠਨ-ਪਾਠਨ ਕਰਨਾ (ਮੰਨੀਦਾ) ਹੈ।

੨. ਖਤ੍ਰੀ ਦਾ ਧਰਮ ਸੂਰਮਗਤੀ ਦੇ ਧਰਮ ਦੀ ਪਾਲਨਾ ਕਰਨੀ (ਦੱਸੀਦਾ) ਹੈ। ਸ਼ੂਦਰ ਦਾ ਧਰਮ ਦੂਜੇ ਦੀ ਟਹਿਲ-ਸੇਵਾ ਕਰਨੀ (ਕਹੀਦਾ) ਹੈ।

੩-੪. (ਦਰ-ਅਸਲ) ਸਾਰੇ ਧਰਮਾਂ ਦਾ ਸ੍ਰੇਸ਼ਟ ਧਰਮ ਕੇਵਲ ਇੱਕੋ (ਸੱਚ-ਧਰਮ ਦੀ ਪਾਲਨਾ ਕਰਨੀ) ਹੈ। ਜਿਹੜਾ ਕੋਈ ਮਨੁੱਖ ਇਸ ਭੇਤ ਨੂੰ ਜਾਣ ਲੈਂਦਾ ਹੈ, 'ਨਾਨਕ' ਉਸ ਮਨੁੱਖ ਦਾ ਦਾਸ ਹੈ, ਉਹ ਮਨੁੱਖ ਮਾਇਆ ਦੀ ਕਾਲਖ ਤੋਂ ਨਿਰਲੇਪ ਪ੍ਰਕਾਸ਼-ਸਰੂਪ ਵਾਹਿਗੁਰੂ ਦਾ ਹੀ ਰੂਪ ਹੈ।

***ਅਰਥ-ਵਿਸਥਾਰ :***

ਵੇਦਾਂ-ਸਿੰਮ੍ਰਿਤੀਆਂ ਦੇ ਦਰਸਾਏ ਕਰਮ-ਕਾਂਡ ਅਨੁਸਾਰ ਵੱਖ ਵੱਖ ਸ਼੍ਰੇਣੀਆਂ ਲਈ ਵੱਖਰਾ ਵੱਖਰਾ ਧਰਮ ਮਿਥਿਆ ਹੋਇਆ ਹੈ; ਜਿਵੇਂ :

(ੳ) ਜੋਗ-ਮਤ ਦੇ ਧਾਰਨੀ ਜੋਗੀ ਲਈ ਗਿਆਨ ਪ੍ਰਾਪਤ ਕਰਨਾ।
(ਅ) ਬ੍ਰਾਹਮਣ ਲਈ ਵੇਦ ਪੜ੍ਹਨੇ ਪੜ੍ਹਾਉਣੇ।
(ੲ) ਖੱਤਰੀ ਲਈ ਸੂਰਮਗਤੀ ਦਾ ਪਾਲਨ ਕਰਨਾ।
(ਸ) ਸ਼ੂਦਰ ਲਈ ਦੂਜਿਆਂ ਦੀ ਟਹਿਲ-ਸੇਵਾ ਕਰਨੀ।

ਸਤਿਗੁਰੂ ਪਾਤਸ਼ਾਹ ਜੀ ਗੁਰਮਤਿ ਦਾ ਉਪਦੇਸ਼ ਦ੍ਰਿੜ੍ਹ ਕਰਾਉਂਦੇ ਹਨ ਕਿ [1]ਸਾਰਿਆਂ ਵਰਨਾਂ ਲਈ ਸ੍ਰੇਸ਼ਟ ਧਰਮ ਇਕ ਹੀ ਹੈ ਅਤੇ ਉਹ ਹੈ, ਇਕ (ਅਦੁੱਤੀ) ਸੱਚ-ਸਰੂਪ ਬ੍ਰਹਮ ਦੀ ਆਰਾਧਨਾ ਕਰਨੀ। [2]ਜਿਹੜਾ ਕੋਈ ਮਨੁੱਖ ਗੁਰਮਤਿ ਦੇ ਦਰਸਾਏ ਇਸ ਅਧਿਆਤਮਿਕ ਭੇਤ ਨੂੰ ਜਾਣ ਲਵੇ ਉਹ ਮਾਇਆ ਦੀ ਕਾਲਖ ਤੋਂ ਨਿਰਲੇਪ, ਪ੍ਰਕਾਸ਼-ਰੂਪ ਵਾਹਿਗੁਰੂ ਦਾ ਹੀ ਰੂਪ ਹੋ ਨਿਬੜਦਾ ਹੈ।

**ਮ: ੨ ॥**

**੧. ਏਕ ਕ੍ਰਿਸਨੰ ਸਰਬ ਦੇਵਾ, ਦੇਵ ਦੇਵਾ ਤ ਆਤਮਾ ॥**
**੨. ਆਤਮਾ ਬਾਸੁਦੇਵਸ੍ਯਿ, ਜੇ ਕੋ ਜਾਣੈ ਭੇਉ ॥**
**੩. ਨਾਨਕੁ ਤਾ ਕਾ ਦਾਸੁ ਹੈ, ਸੋਈ ਨਿਰੰਜਨ ਦੇਉ ॥੪॥੧੨॥**

*(ਪੰਨਾ ੪੬੯)*

---

੧. (ੳ) ਏਕੋ ਧਰਮੁ ਦ੍ਰਿੜੈ ਸਚੁ ਕੋਈ ॥ ਗੁਰਮਤਿ ਪੂਰਾ ਜੁਗਿ ਜੁਗਿ ਸੋਈ ॥੪॥੩॥ (ਪੰਨਾ ੧੧੮੮)
(ਅ) ਚਾਰਿ ਬਰਨ ਚਾਰਿ ਆਸ੍ਰਮ ਹੈ, ਕੋਈ ਮਿਲੈ ਗੁਰੂ ਗੁਰ ਨਾਨਕ,
ਸੋ ਆਪਿ ਤਰੈ ਕੁਲ ਸਗਲ ਤਰਾਧੋ ॥੨॥੫॥੧੧॥ *(ਪੰਨਾ ੧੨੮੭)*

੨. ਖਤ੍ਰੀ ਬ੍ਰਾਹਮਣ ਸੂਦ ਵੈਸ, ਉਪਦੇਸੁ ਚਹੁ ਵਰਨਾ ਕਉ ਸਾਝਾ ॥
ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ, ਘਟਿ ਘਟਿ ਨਾਨਕ ਮਾਝਾ ॥੪॥੩॥੫੦॥
*(ਪੰਨਾ ੭੪੭-੪੮)*

**ਉਚਾਰਣ-ਬੋਧ :**

ਕ੍ਰਿਸਨੰ—ਅੰਤਲੀ ਟਿੱਪੀ '◌ੰ' ਦੀ ਧੁਨੀ ਨਰਮ ਤਾਲਵੀ ਨਾਸਕੀ ਧੁਨੀ ਹੈ, ਜੋ ਇਥੇ 'ਙ' ਦੀ ਧੁਨੀ ਨਾਲ ਮੇਲ ਖਾਂਦੀ ਹੈ।

ਦੇਵਾ—ਉਚਾਰਣ ਨਾਸਿਕਤਾ ਬਿਨਾ।

ਤਾ—ਪੜਨਾਂਵ, ਉਚਾਰਣ ਨਾਸਿਕਤਾ ਬਿਨਾ।

ਬਾਸੁਦੇਵਸ੍ਯਿ—'ਸੁ' ਵਿਚਕਾਰਲੇ 'ਸ' ਨੂੰ ਲੱਗੇ ਔਂਕੜ '◌ੁ' ਦੀ ਧੁਨੀ ਉਚਾਰਣ ਦਾ ਭਾਗ ਬਣਾਉਣੀ ਚਾਹੀਦੀ ਹੈ।

ਦੇਵਸ੍ਯਿ—ਉਚਾਰਣ 'ਦੇਵੱਸਿਅ'।

**ਪਦ-ਅਰਥ :**

ਏਕ ਕ੍ਰਿਸਨੰ—(ਸਭਨਾਂ ਦਾ) ਅਕਰਸ਼ਕ-ਸ੍ਰੋਤ ਇਕ ਵਾਹਿਗੁਰੂ। ਸਰਬ ਦੇਵਾ—ਸਾਰਿਆਂ ਦਾ ਦੇਵਾ-ਦੇਵ (ਸਿਰਮੌਰ ਦੇਵ)। ਬਾਸੁਦੇਵਸ੍ਯਿ—ਸ੍ਰੀ ਵਾਸੁਦੇਵ (ਵਾਹਿਗੁਰੂ)। ਭੇਉ—ਰਹੱਸ, ਭੇਤ।

**ਅਰਥ :**

੧. ਸਭਨਾਂ ਦਾ ਆਕਰਸ਼ਕ-ਸ੍ਰੋਤ ਇਕ (ਵਾਹਿਗੁਰੂ) ਹੈ, ਸਾਰਿਆਂ ਦਾ ਪ੍ਰਕਾਸ਼-ਸ੍ਰੋਤ ਹੈ, ਸਾਰਿਆਂ ਦੇਵਾਂ ਦਾ ਸਿਰਮੌਰ ਦੇਵ ਹੈ, ਅਤੇ ਸਭਨਾਂ ਦਾ ਆਤਮਾ (ਚੇਤਨਾ-ਸ੍ਰੋਤ) ਹੈ।

੨-੩. ਸਭਨਾਂ ਦਾ ਆਤਮ (ਚੇਤਨਾ-ਸ੍ਰੋਤ) ਸ੍ਰੀ ਬਾਸੁਦੇਵ (ਵਾਹਿਗੁਰੂ) ਹੀ ਹੈ, ਜੇ ਕੋਈ ਇਸ ਭੇਤ ਨੂੰ ਜਾਣ ਲਵੇ ਤਾਂ ਉਹ ਮਾਇਆ ਦੀ ਕਾਲਖ ਤੋਂ ਨਿਰਲੇਪ ਪ੍ਰਕਾਸ਼-ਸਰੂਪ ਵਾਹਿਗੁਰੂ ਦਾ ਹੀ ਰੂਪ ਹੋ ਨਿਬੜਦਾ ਹੈ। 'ਨਾਨਕ' ਉਸਦਾ ਲਾਲਾ-ਗੋਲਾ ਹੈ।

**ਅਰਥ-ਵਿਸਥਾਰ :**

੧. ਦ੍ਰਿਸ਼ਟਮਾਨ ਸੰਸਾਰ ਬੜਾ ਸੁੰਦਰ ਹੈ। ਇਸ ਦੇ ਦਿਲ-ਕਸ਼ ਨਜ਼ਾਰੇ ਮਨ ਨੂੰ ਧੂਹ ਪਾਉਂਦੇ ਹਨ। ਪਰ ਸੰਸਾਰ ਦੀ ਸੁੰਦਰਤਾ ਦਾ ਮੂਲ-ਕੇਂਦਰ ਸੁੰਦ੍ਰਾਵਲਾ ਵਾਹਿਗੁਰੂ ਹੈ।

੨. ਸੁੰਦ੍ਰਾਵਲਾ ਵਾਹਿਗੁਰੂ ਸਭ ਕਿਸੇ ਦਾ ਆਕਰਸ਼ਕ-ਸ੍ਰੋਤ ਹੈ। ਸਭਨਾਂ ਨੂੰ ਪ੍ਰਕਾਸ਼ ਦੇਣ ਵਾਲਾ, ਸਿਰਮੌਰ ਦੇਵ ਅਤੇ ਸਭਨਾਂ ਦੀ ਮੂਲ-ਚੇਤਨਾ

ਵਾਸੁਦੇਵ (ਵਾਹਿਗੁਰੂ) ਹੀ ਹੈ। ਜਿਹੜਾ ਕੋਈ ਮਨੁੱਖ ਇਸ ਰਹੱਸ ਨੂੰ (ਗੁਰੂ ਦੁਆਰਾ) ਜਾਣ ਲਵੇ, ਉਹ ਪ੍ਰਕਾਸ਼-ਸਰੂਪ ਵਾਹਿਗੁਰੂ ਦਾ ਹੀ ਰੂਪ ਹੋ ਨਿਬੜਦਾ ਹੈ।

੧. **ਚਚਾ ਰਚਿਤ ਚਿਤ੍ਰੁ ਹੈ ਭਾਰੀ॥**
**ਤਜਿ ਚਿਤ੍ਰੈ ਚੇਤਹੁ ਚਿਤਕਾਰੀ॥**
**ਚਿਤ੍ਰ ਬਚਿਤ੍ਰ ਇਹੈ ਅਵਝੇਰਾ॥**
**ਤਜਿ ਚਿਤ੍ਰੈ ਚਿਤੁ ਰਾਖਿ ਚਿਤੇਰਾ॥੧੨॥** *(ਪੰਨਾ ੩੪੦)*

੨. (ੳ) **ਆਠ ਪਹਰ ਤੁਧੁ ਜਾਪੇ ਪਵਨਾ॥**
**ਧਰਤੀ ਸੇਵਕ ਪਾਇਕ ਚਰਨਾ॥**
**ਖਾਣੀ ਬਾਣੀ ਸਰਬ ਨਿਵਾਸੀ ਸਭਨਾ ਕੈ ਮਨਿ ਭਾਵਣਿਆ॥੩॥੩੫॥**
*(ਪੰਨਾ ੧੩੦)*

(ਅ) **ਰਾਜਾਨ ਰਾਜ॥ ਭਾਨਾਨ ਭਾਨ॥**
**ਦੇਵਾਨ ਦੇਵ॥ ਉਪਮਾ ਮਹਾਨ॥(੯੯)** *(ਜਾਪੁ ਸਾਹਿਬ, ਪਾ: ੧੦)*

## ਸਲੋਕੁ ਮਹਲਾ ੨॥

**੧. ਏਹ ਕਿਨੇਹੀ ਆਸਕੀ, ਦੂਜੈ ਲਗੈ ਜਾਇ॥**
**੨. ਨਾਨਕ ਆਸਕੁ ਕਾਂਢੀਐ, ਸਦ ਹੀ ਰਹੈ ਸਮਾਇ॥**
**੩. ਚੰਗੈ ਚੰਗਾ ਕਰਿ ਮੰਨੇ, ਮੰਦੈ ਮੰਦਾ ਹੋਇ॥**
**੪. ਆਸਕੁ ਏਹੁ ਨ ਆਖੀਐ, ਜਿ ਲੇਖੈ ਵਰਤੈ ਸੋਇ॥੧॥੨੧॥**
*(ਪੰਨਾ ੪੭੪)*

***ਉਚਾਰਣ-ਬੋਧ :***

ਆਸਕੀ, ਆਸਕੁ—'ਸ' ਉਚਾਰਣ ਵਿਸ਼ੇਸ਼ ਧੁਨੀ ('ਸ਼' ਵਾਂਗ)।

***ਪਦ-ਅਰਥ :***

ਕਿਨੇਹੀ—ਕਿਹੋ ਜਿਹੀ? ਆਸਕੀ—ਪ੍ਰੀਤੀ। ਦੂਜੈ—ਕਿਸੇ ਹੋਰ ਨਾਲ। ਆਸਕੁ—ਪ੍ਰੀਤਵਾਨ। ਕਾਂਢੀਐ—ਕਿਹਾ ਜਾ ਸਕਦਾ ਹੈ। ਸਦ ਹੀ—ਸਦੀਵਕਾਲ।

***ਅਰਥ :***

੧. ਭਲਾ! ਇਹ ਕਿਹੋ ਜਿਹੀ ਪ੍ਰੀਤੀ ਹੋਈ ਕਿ (ਪ੍ਰੀਤ ਦਾ ਦਾਅਵਾ ਕਰਨ

ਵਾਲਾ ਪ੍ਰੇਮੀ ਆਪਣੇ ਪ੍ਰੀਤਮ ਨੂੰ ਛੱਡ ਕੇ ਕਿਸੇ ਗ਼ਰਜ਼ ਦੀ ਪੂਰਤੀ ਲਈ) ਕਿਸੇ ਹੋਰ ਨਾਲ ਜਾ ਲੱਗੇ, ਭਾਵ, ਮਨ ਦਾ ਲਗਾਉ ਕਿਸੇ ਹੋਰ ਨਾਲ ਜਾ ਲਾਵੇ ?

੨. ਨਾਨਕ! ਸੱਚਾ ਪ੍ਰੀਤਵਾਨ ਉਸ ਨੂੰ ਕਿਹਾ ਜਾ ਸਕਦਾ ਹੈ, ਜਿਹੜਾ ਸਦੀਵਕਾਲ (ਹਰ ਹਾਲਤ ਵਿਚ ਆਪਣੇ ਪ੍ਰੀਤਮ ਦੀ ਪ੍ਰੀਤ ਵਿਚ) ਗ਼ਲਤਾਨ ਹੋਇਆ ਰਹੇ।

੩. ਜਿਹੜਾ ਮਨੁੱਖ (ਆਪਣੇ ਪ੍ਰੀਤਮ ਦੇ ਕਿਸੇ) ਮਨੋ-ਕਲਪਤ—ਚੰਗ, ਭਾਵ ਦਿਲ ਨੂੰ ਚੰਗਾ ਲੱਗਣ ਵਾਲੇ ਹੁਕਮ, ਨੂੰ ਚੰਗਾ ਕਰਕੇ ਸਵੀਕਾਰਦਾ ਹੈ, ਪਰ ਕਿਸੇ ਮਨੋ-ਕਲਪਤ ਮੰਦ, ਭਾਵ ਦਿਲ ਨੂੰ ਮੰਦਾ ਲੱਗਣ ਵਾਲੇ ਹੁਕਮ ਨੂੰ ਮੰਦਾ ਹੋਇਆ, ਮੰਨ ਕੇ ਉਸ ਤੋਂ ਬੇਮੁਖ ਹੋ ਜਾਂਦਾ ਹੈ।

੪. ਉਹ (ਅਜਿਹਾ ਮਨੁੱਖ) ਸੱਚਾ ਪ੍ਰੀਤਵਾਨ ਨਹੀਂ ਆਖਿਆ ਜਾ ਸਕਦਾ, ਜਿਹੜਾ (ਪ੍ਰੀਤ ਦੇ ਰਿਸ਼ਤੇ ਵਿਚ ਨਿਜੀ ਲਾਭ-ਹਾਨੀ ਦੇ) ਹਿਸਾਬ-ਕਿਤਾਬ ਵਿਚ ਵਰਤਦਾ ਹੈ।

***ਅਰਥ-ਵਿਸਥਾਰ :***

'ਆਸਕੀ' ਫ਼ਾਰਸੀ ਸ਼ਬਦ ਹੈ, ਜਿਸਦਾ ਅਰਥ ਹੈ—'ਪ੍ਰਬਲ-ਪ੍ਰੀਤੀ'। ਸੱਚੀ ਆਸ਼ਕੀ ਤੋਂ ਭਾਵ ਹੈ, ਅਜਿਹੀ ਪ੍ਰੀਤੀ ਜਿਸ ਵਿਚ ਪ੍ਰੇਮੀ ਨੂੰ ਆਪਣੇ ਪ੍ਰਭੂ-ਪ੍ਰੀਤਮ ਤੋਂ ਬਗ਼ੈਰ ਕਿਸੇ ਹੋਰ ਦੀ ਝਾਕ ਮੂਲੋਂ ਨਾ ਰਵ੍ਹੇ। ਜੇ ਕੋਈ ਹੋਰ ਝਾਕ ਰੱਖਦਾ ਹੈ ਤਾਂ ਇਹ ਆਸ਼ਕੀ ਦਾ ਢੌਂਗ ਹੈ। ਸੱਚਾ ਆਸ਼ਕ ਸਦਾ ਆਪਣੇ ਪ੍ਰਭੂ-ਪ੍ਰੀਤਮ ਦੀ ਪ੍ਰੀਤੀ ਵਿਚ ਨਿਮਗਨ ਰਹਿੰਦਾ ਹੈ। ਪ੍ਰਭੂ-ਪ੍ਰੀਤਮ ਦੀ ਰਜ਼ਾਅ ਅਧੀਨ ਜੋ ਕੁਝ ਵੀ ਹੋ ਰਿਹਾ ਹੋਵੇ, ਉਸਨੂੰ ਭਲਾ ਭਲਾ ਕਰ ਕੇ ਸਿਰ ਮੱਥੇ ਮੰਨਦਾ ਹੈ ਅਤੇ ਪ੍ਰੀਤਿ-ਰੀਤਿ ਨਿਭਾਉਣ ਲਈ ਹਰ ਕੁਰਬਾਨੀ ਦੇਣ ਲਈ ਤਤਪਰ ਰਹਿੰਦਾ ਹੈ। ਕਿਸੇ ਲੋਭ-ਲਾਲਚ ਜਾਂ ਲਾਭ-ਹਾਨੀ ਅਧੀਨ ਪ੍ਰਭੂ-ਪ੍ਰੀਤਮ ਨਾਲ ਗਿਣਤੀਆਂ-ਮਿਣਤੀਆਂ ਕਰਨ ਵਾਲਾ ਮਨੁੱਖ ਆਸ਼ਕ ਅਖਵਾਉਣ ਦਾ ਮੂਲੋਂ ਹੀ ਹੱਕਦਾਰ ਨਹੀਂ ਬਣਦਾ, ਕਿਉਂਕਿ ਜੋ ਪੂਰਣ ਸਮਰਪਣ ਆਸ਼ਕੀ ਦੀ ਮੁੱਢਲੀ ਸ਼ਰਤ ਹੈ। ਗੁਰਵਾਕ :

**੧. ਜਾ ਕੌ ਪ੍ਰੇਮ ਸੁਆਉ ਹੈ, ਚਰਨ ਚਿਤਵ ਮਨ ਮਾਹਿ ॥**
**ਨਾਨਕ, ਬਿਰਹੀ ਬ੍ਰਹਮ ਕੇ, ਆਨ ਨ ਕਤਹੂ ਜਾਹਿ ॥੮॥** *(ਪੰਨਾ ੧੩੬੪)*

੨. ਸਤਿਗੁਰ ਸੇਤੀ ਗਣਤ ਜਿ ਰਖੈ,
ਹਲਤੁ ਪਲਤੁ ਸਭੁ ਤਿਸ ਕਾ ਗਇਆ ॥ਸ.੨॥੧੩॥ (ਪੰਨਾ ੩੦੭)

੩. ਫਰੀਦਾ ਜਾ ਲਬੁ ਤਾ ਨੇਹੁ ਕਿਆ, ਲਬੁ ਤ ਕੂੜਾ ਨੇਹੁ ॥
ਕਿਚਰੁ ਝਤਿ ਲਘਾਈਐ, ਛਪਰਿ ਤੁਟੈ ਮੇਹੁ ॥੧੮॥ (ਪੰਨਾ ੧੩੭੮)

**ਮਹਲਾ ੨ ॥**

**੧. ਸਲਾਮੁ, ਜਬਾਬੁ ਦੋਵੈ ਕਰੇ, ਮੁੰਢਹੁ ਘੁਥਾ ਜਾਇ ॥**
**੨. ਨਾਨਕ, ਦੋਵੈ ਕੂੜੀਆ, ਥਾਇ ਨ ਕਾਈ ਪਾਇ ॥੨॥੨੧॥**
(ਪੰਨਾ ੪੭੪)

***ਉਚਾਰਣ-ਬੋਧ :***

ਦੋਵੈ, ਮੁੰਢਹੁ, ਕੂੜੀਆ, ਥਾਇ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।

***ਪਦ-ਅਰਥ :***

ਸਲਾਮੁ—(ਫ਼ਾਰਸੀ) ਅਦਬ-ਸਤਿਕਾਰ ਵਜੋਂ ਸਿਰ ਝੁਕਾਉਣ ਦੀ ਕ੍ਰਿਆ (ਪ੍ਰਣਾਮ)। ਜਬਾਬੁ—ਨਾਂਹ-ਨੁਕਰ, ਹੀਲ-ਹੁੱਜਤ। ਮੁੰਢਹੁ—ਮੁੱਢ ਤੋਂ, ਅਧਿਆਤਮ ਮਾਰਗ ਦੇ ਮੁੱਢਲੇ ਨੇਮ ਤੋਂ। ਘੁਥਾ—ਖੁੰਝਿਆ ਹੋਇਆ। ਕਾਈ—(ਇਸਤਰੀ-ਲਿੰਗ) ਕੋਈ ਵੀ। ਥਾਇ ਨ ਪਾਇ—ਲੇਖੇ ਨਹੀਂ ਪੈਂਦੀ, ਕਬੂਲ ਨਹੀਂ ਹੁੰਦੀ।

***ਅਰਥ :***

੧. ਜੇ ਕੋਈ ਸੇਵਕ ਆਪਣੇ ਸੁਆਮੀ ਮੂਹਰੇ ਪ੍ਰਣਾਮ (ਸਿਰ ਝੁਕਾਉਣ ਦੀ ਕ੍ਰਿਆ) ਅਤੇ ਜਬਾਬ (ਹਉਮੈ-ਹਵਸ ਅਧੀਨ ਮਾਲਕ ਦੇ ਹੁਕਮ ਮੂਹਰੇ ਹੀਲ-ਹੁੱਜਤ ਕਰਨ ਦੀ ਕ੍ਰਿਆ) ਅਰਥਾਤ, ਇਹ ਦੋਵੇਂ (ਪਰਸਪਰ ਵਿਰੋਧੀ) ਕ੍ਰਿਆ ਕਰੇ ਤਾਂ ਜਾਣੋ ਉਹ ਅਧਿਆਤਮ ਮਾਰਗ ਦੇ ਮੁੱਢਲੇ ਨੇਮ (ਦਾਸਤ-ਭਾਵ) ਤੋਂ ਹੀ ਖੁੰਝਿਆ ਜਾ ਰਿਹਾ ਹੈ।

੨. ਨਾਨਕ ! (ਉਸ ਦੀਆਂ) ਪਰਸਪਰ ਵਿਰੋਧੀ ਦੋਵੇਂ ਹੀ ਕ੍ਰਿਆ (ਸਲਾਮ ਅਤੇ ਜਬਾਬ) ਕਪਟ-ਕ੍ਰਿਆ ਹੋਣ ਕਾਰਨ ਕੂੜੀਆਂ ਹਨ, ਇਹਨਾਂ ਵਿੱਚੋਂ ਕੋਈ ਕ੍ਰਿਆ ਵੀ ਪ੍ਰਵਾਣ ਨਹੀਂ ਪੈਂਦੀ।

***ਅਰਥ-ਵਿਸਥਾਰ :***

ਚਾਕਰ ਲਈ ਮਾਲਕ ਮੂਹਰੇ ਹੁਕਮੀ-ਬੰਦਾ ਹੋ ਕੇ ਵਿਚਰਨਾ ਮੁੱਢਲੀ-ਸ਼ਰਤ ਹੈ। ਕੇਵਲ ਗ਼ਰਜ਼ ਪੂਰਤੀ ਲਈ ਮਾਲਕ ਨੂੰ ਸਲਾਮ ਕਰਨੀ ਅਤੇ ਨਾਲ ਹੀ ਹਉਮੈ- ਹੰਕਾਰ ਅਧੀਨ ਮਾਲਕ ਦੇ ਹੁਕਮ ਮੰਨਣ ਤੋਂ ਨਾਂਹ-ਨੁਕਰ ਅਥਵਾ ਹੀਲ-ਹੁੱਜਤ ਕਰਨੀ, ਇਹ ਦੋਵੇਂ ਪਰਸਪਰ ਵਿਰੋਧੀ ਕ੍ਰਿਆ ਅੰਦਰਲੇ ਕਪਟ ਤੋਂ ਪ੍ਰੇਰਤ ਹੋਣ ਕਾਰਨ ਵਿਅਰਥ ਹੁੰਦੀਆਂ ਹਨ; ਗੁਰਵਾਕ :

**ਚਾਕਰੁ ਕਹੀਐ ਖਸਮ ਕਾ, ਸਉਹੇ ਉਤਰ ਦੇਇ ॥**
**ਵਜਹੁ ਗਵਾਏ ਆਪਣਾ, ਤਖਤਿ ਨ ਬੈਸਹਿ ਸੇਇ ॥੪੫॥** *(ਪੰਨਾ ੯੩੬)*
[ਸਉਹੇ—ਸਾਹਮਣੇ]

ਅਜਿਹਾ ਦੋਗਲਾ ਚਾਕਰ ਮਾਲਕ ਦੀਆਂ ਨਜ਼ਰਾਂ ਵਿਚ ਕਦੀ ਪ੍ਰਵਾਣ ਨਹੀਂ ਪੈ ਸਕਦਾ ਅਤੇ ਜੀਵਨ ਵਿਚ ਕਦੀ ਕਾਮਯਾਬ ਨਹੀਂ ਹੋ ਸਕਦਾ।

ਗੁਰਮਤਿ ਮਾਰਗ ਦੇ ਪਾਂਧੀ ਸੇਵਕ ਲਈ ਪੂਰਨ-ਸਮਰਪਣ ਮੁੱਢਲੀ ਸ਼ਰਤ ਹੈ।

**ਸਲੋਕੁ ਮਹਲਾ ੨ ॥**
**੧. ਚਾਕਰੁ ਲਗੈ ਚਾਕਰੀ, ਨਾਲੇ ਗਾਰਬੁ ਵਾਦੁ ॥**
**੨. ਗਲਾ ਕਰੇ ਘਣੇਰੀਆ, ਖਸਮ ਨ ਪਾਏ ਸਾਦੁ ॥**
**੩. ਆਪੁ ਗਵਾਇ ਸੇਵਾ ਕਰੇ, ਤਾ ਕਿਛੁ ਪਾਏ ਮਾਨੁ ॥**
**੪. ਨਾਨਕ; ਜਿਸ ਨੋ ਲਗਾ ਤਿਸੁ ਮਿਲੈ,**
**ਲਗਾ ਸੋ ਪਰਵਾਨੁ ॥੧॥੨੨॥** *(ਪੰਨਾ ੪੭੪)*

***ਉਚਾਰਣ-ਬੋਧ :***

ਗਲਾ, ਘਣੇਰੀਆ, ਤਾ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।

***ਪਦ-ਅਰਥ :***

ਚਾਕਰੁ—ਸੇਵਕ, ਨੌਕਰ। ਚਾਕਰੀ—ਨੌਕਰੀ (ਸੇਵਾ) ਵਿਚ। ਗਾਰਬੁ—ਅਹੰਕਾਰ। ਵਾਦੁ—ਝਗੜਾ। ਘਣੇਰੀਆ—ਬਹੁਤੀਆਂ। ਸਾਦੁ—ਖ਼ੁਸ਼ੀ (ਪ੍ਰਸੰਨਤਾ)।

ਆਪੁ—ਆਪਾ-ਭਾਵ, ਹਉਮੈ। ਮਾਨੁ—ਮਾਨ-ਸਨਮਾਨ। ਜਿਸ ਨੋ ਲਗਾ—ਜਿਸ ਨਾਲ ਮਨ ਦਾ ਲਗਾਉ ਲੱਗਾ ਹੁੰਦਾ ਹੈ। ਪਰਵਾਨੁ—ਕਬੂਲ।

***ਅਰਥ :***

੧. ਜੇ ਕੋਈ ਸੇਵਕ (ਆਪਣੇ ਮਾਲਕ ਦੀ) ਟਹਿਲ-ਸੇਵਾ ਵਿਚ ਲੱਗੇ, ਪਰ ਨਾਲ ਹੀ ਆਪਣੇ ਉੱਤੇ ਹੰਕਾਰ ਕਰਦਾ ਹੋਇਆ (ਮਾਲਕ ਨਾਲ) ਝਗੜਾ-ਝਾਂਝਾ ਵੀ ਕਰੇ।

੨. (ਬਾਹਰੋਂ ਬਾਹਰੋਂ ਵਿਖਾਵੇ-ਮਾਤ੍ਰ) ਭਾਵੇਂ ਬਥੇਰੀਆਂ ਮੋਮੋ-ਠੱਗਣੀਆਂ ਗੱਲਾਂ ਕਰੇ, ਪਰ (ਆਪਣੇ ਆਕੜ ਭਰੇ ਝਗੜਾਲੂ ਸੁਭਾਅ ਕਾਰਨ) ਖਸਮ ਦਾ ਖ਼ੁਸ਼ਾ (ਸਾਦੁ) ਪ੍ਰਾਪਤ ਨਹੀਂ ਕਰ ਸਕਦਾ।

੩. (ਕੋਈ ਸੇਵਕ) ਆਪਾ-ਭਾਵ ਮਿਟਾਅ ਕੇ (ਸੱਚੇ ਦਿਲੋਂ ਮਾਲਕ ਦੀ) ਟਹਿਲ-ਸੇਵਾ ਕਰੇ ਤਾਂ ਜਾ ਕੇ (ਮਾਲਕ ਦੇ ਦਰ 'ਤੇ) ਕੁਝ ਮਾਨ-ਸਨਮਾਨ ਪ੍ਰਾਪਤ ਕਰ ਸਕਦਾ ਹੈ।

੪. ਨਾਨਕ ! ਫਿਰ ਜਿਸ ਮਾਲਕ ਨਾਲ ਸੇਵਕ (ਦੇ ਮਨ ਦਾ ਲਗਾਉ) ਲੱਗਾ ਹੁੰਦਾ ਹੈ, ਉਸ ਨੂੰ ਅੰਤਰ-ਆਤਮੇ ਮਿਲ ਪੈਂਦਾ ਹੈ, ਉਹ (ਅਜਿਹਾ ਸਮਰਪਿਤ ਭਾਵਨਾ ਵਾਲਾ ਸੇਵਕ ਹੀ) ਮਾਲਕ ਦੀ ਸੇਵਾ ਵਿਚ ਲੱਗਾ ਹੋਇਆ ਕਬੂਲ ਪੈਂਦਾ ਹੈ।

***ਅਰਥ-ਵਿਸਥਾਰ :***

ਜਿਹੜਾ ਮਨੁੱਖ, ਇਕ ਪਾਸੇ ਸੇਵਕ ਬਣ ਕੇ ਮਾਲਕ-ਪ੍ਰਭੂ ਦੀ ਟਹਿਲ-ਸੇਵਾ ਵਿਚ ਲੱਗੇ ਅਤੇ ਦੂਜੇ ਪਾਸੇ ਉਸ ਨਾਲ ਆਕੜ-ਫਾਕੜ ਅਤੇ ਝਗੜਾ-ਝਾਂਝਾ ਕਰੇ ਤਾਂ ਬਾਹਰੋਂ ਮੂੰਹ-ਜ਼ਬਾਨੀ ਭਾਵੇਂ ਕਿੰਨੀਆਂ ਮੋਮੋ-ਠੱਗਣੀਆਂ ਗੱਲਾਂ ਕਰਦਾ ਫਿਰੇ, ਪਰ, ਅਜਿਹਾ ਦੋਗਲਾ ਮਨੁੱਖ ਪ੍ਰਭੂ-ਖਸਮ ਦੀ ਪ੍ਰਸੰਨਤਾ ਦਾ ਪਾਤਰ ਕਦਾਚਿਤ ਨਹੀਂ ਬਣ ਸਕਦਾ।

ਪ੍ਰਭੂ ਦੀ ਦਰਗਾਹ ਵਿਚ ਕੇਵਲ ਅਜਿਹਾ ਸੇਵਕ ਹੀ ਕਬੂਲ ਪੈਂਦਾ ਹੈ, ਜਿਹੜਾ ਆਪਾ-ਭਾਵ ਮਿਟਾਅ ਕੇ ਸੱਚੇ ਦਿਲੋਂ ਸੇਵਾ ਵਿਚ ਜੁਟਿਆ ਰਵ੍ਹੇ। ਅਜਿਹਾ ਸੇਵਕ ਖਸਮ-ਪ੍ਰਭੂ ਨਾਲ ਆਤਮ ਤਲ 'ਤੇ ਇਕਮਿਕ ਹੋ ਕੇ ਉਸਦਾ ਰੂਪ ਹੀ ਹੋ ਨਿਬੜਦਾ ਹੈ; ਗੁਰਵਾਕ :

ਜਿਚਰੁ ਇਹੁ ਮਨੁ ਲਹਰੀ ਵਿਚਿ ਹੈ, ਹਉਮੈ ਬਹੁਤੁ ਅਹੰਕਾਰੁ ॥
ਸਬਦੈ ਸਾਦੁ ਨ ਆਵਈ, ਨਾਮਿ ਨ ਲਗੈ ਪਿਆਰੁ ॥
ਸੇਵਾ ਥਾਇ ਨ ਪਵਈ ਤਿਸ ਕੀ, ਖਪਿ ਖਪਿ ਹੋਇ ਖੁਆਰੁ ॥
ਨਾਨਕ, ਸੇਵਕੁ ਸੋਈ ਆਖੀਐ, ਜੋ ਸਿਰੁ ਧਰੇ ਉਤਾਰਿ ॥
ਸਤਿਗੁਰ ਕਾ ਭਾਣਾ ਮੰਨਿ ਲਏ, ਸਬਦੁ ਰਖੈ ਉਰ ਧਾਰਿ ॥ਸ.੧॥੨੭॥

(ਪੰਨਾ ੧੨੪੭)

ਮਹਲਾ ੨ ॥

੧. ਜੋ ਜੀਇ ਹੋਇ ਸੁ ਉਗਵੈ,
ਮੁਹ ਕਾ ਕਹਿਆ ਵਾਉ ॥

੨. ਬੀਜੇ ਬਿਖੁ ਮੰਗੈ ਅੰਮ੍ਰਿਤੁ,
ਵੇਖਹੁ ਏਹੁ ਨਿਆਉ ॥੨॥੨੨॥ (ਪੰਨਾ ੪੭੪)

***ਉਚਾਰਣ-ਬੋਧ :***

ਮੁਹ—'ਮ' ਦੀ ਧੁਨੀ ਦਾ ਉਚਾਰਣ ਵਿਸ਼ੇਸ਼ ਨਾਸਿਕਤਾ ਸਹਿਤ।
ਜੀਇ—ਅੰਤਲੇ ਸੁਰ 'ਇ' ਨੂੰ ਉਚਾਰਣ ਦਾ ਭਾਗ ਬਣਾਉ ਜੀ।

***ਪਦ-ਅਰਥ :***

ਜੀਇ—ਜੀਉ (ਮਨ) ਵਿਚ। ਉਗਵੈ—ਉਗਮਦਾ (ਬਾਂਹਰ ਆਉਂਦਾ) ਹੈ। ਮੁਹ ਕਾ ਕਹਿਆ—ਮੂੰਹ ਦਾ ਆਖਿਆ ਹੋਇਆ (ਬੋਲ)। ਵਾਉ—ਹਵਾ, ਫ਼ਜ਼ੂਲ (ਬੋਲ)। ਬਿਖੁ—ਜ਼ਹਿਰ। ਨਿਆਉ—ਇਨਸਾਫ਼।

***ਅਰਥ :***

੧. ਜੋ ਕੁਝ ਮਨੁੱਖ ਦੇ ਮਨ ਵਿਚ ਹੁੰਦਾ ਹੈ, ਉਹ ਹੀ ਬਾਹਰ ਪ੍ਰਗਟ ਹੁੰਦਾ ਹੈ, (ਪਰ ਜੇ ਮਨ ਵਿਚ ਕੁਝ ਹੋਰ ਹੋਵੇ ਅਤੇ ਮੂੰਹੋਂ ਕੁਝ ਹੋਰ ਆਖਿਆ ਜਾਵੇ ਤਾਂ ਇਹ ਕਪਟ-ਕ੍ਰਿਆ ਹੁੰਦੀ ਹੈ। ਕਪਟ ਅਧੀਨ ਅਜਿਹਾ) ਮੂੰਹ ਦਾ ਬੋਲਿਆ (ਬਚਨ) ਫ਼ਜ਼ੂਲ ਹੁੰਦਾ ਹੈ।

੨. (ਕਪਟੀ ਮਨੁੱਖ ਦਾ) ਇਹ ਅਨੋਖਾ ਨਿਆਉਂ ਵੇਖਹੁ ! ਬੀਜਦਾ ਤਾਂ ਜ਼ਹਿਰ ਹੈ, ਪਰ ਮੰਗਦਾ ਹੈ ਅੰਮ੍ਰਿਤ !

*ਅਰਥ-ਵਿਸਥਾਰ :*

ਅੰਦਰਲੀ ਕਪਟ-ਭਾਵਨਾ 'ਤੇ ਪੜਦਾ ਪਾਉਣ ਲਈ ਮੂੰਹੋਂ ਚਿਕਨੀਆਂ-ਚੋਪੜੀਆਂ ਗੱਲਾਂ ਕਰਨੀਆਂ ਨਿਰੋਲ ਛਲ ਕ੍ਰਿਆ ਹੁੰਦੀ ਹੈ। [1]ਭਾਵੇਂ ਕਿੰਨੇ ਪੜਦੇ ਪਾਉਣ ਦਾ ਯਤਨ ਕਰੀਏ, ਅਸਲੀਅਤ ਤਾਂ ਅੰਤ ਨੂੰ ਪ੍ਰਗਟ ਹੋ ਕੇ ਹੀ ਰਹਿੰਦੀ ਹੈ। ਸੱਚੀ ਦਰਗਾਹੇ ਨਿਬੇੜਾ ਤਾਂ ਅੰਦਰਲੀ ਭਾਵਨਾ ਅਧੀਨ ਕੀਤੇ ਕਰਮਾਂ ਦੇ ਆਧਾਰ ਉੱਤੇ ਹੀ ਹੋਣਾ ਹੈ। [2]ਬੀਜਣੀ ਜ਼ਹਿਰ ਪਰ ਆਸ ਅੰਮ੍ਰਿਤ ਦੀ ਰੱਖਣੀ ਇਹ ਕਿਥੋਂ ਦਾ ਨਿਆਂ ਹੋਇਆ ? ਪ੍ਰਭੂ ਦੀ ਦਰਗਾਹ ਵਿਚ ਤਾਂ ਧਰਮ-ਨਿਆਉ (ਜੇਹਾ ਬੀਜੈ ਸੋ ਲੁਣੈ...) ਵਰਤਦਾ ਹੈ।

**ਮਹਲਾ ੨ ॥**

**੧. ਨਾਲਿ ਇਆਣੇ ਦੋਸਤੀ, ਕਦੇ ਨ ਆਵੈ ਰਾਸਿ ॥**
**੨. ਜੇਹਾ ਜਾਣੈ ਤੇਹੋ ਵਰਤੈ, ਵੇਖਹੁ ਕੋ ਨਿਰਜਾਸਿ ॥**
**੩. ਵਸਤੂ ਅੰਦਰਿ ਵਸਤੁ ਸਮਾਵੈ, ਦੂਜੀ ਹੋਵੈ ਪਾਸਿ ॥**
**੪. ਸਾਹਿਬ ਸੇਤੀ ਹੁਕਮੁ ਨ ਚਲੈ, ਕਹੀ ਬਣੈ ਅਰਦਾਸਿ ॥**
**੫. ਕੂੜਿ ਕਮਾਣੈ ਕੂੜੋ ਹੋਵੈ,**
**ਨਾਨਕ, ਸਿਫਤਿ ਵਿਗਾਸਿ ॥੩॥੨੨॥** *(ਪੰਨਾ ੪੭੪)*

*ਪਦ-ਅਰਥ :*

ਨਾਲਿ ਇਆਣੇ—ਅੰਞਾਣੀ (ਹੋਛੀ) ਮਤਿ ਵਾਲੇ ਮਨੁੱਖ ਨਾਲ। ਦੋਸਤੀ—ਮਿੱਤਰਤਾ। ਨ ਆਵੈ ਰਾਸਿ—ਸੂਤ ਨਹੀਂ ਬੈਠਦੀ, ਨਿਭ ਨਹੀਂ ਸਕਦੀ। ਨਿਰਜਾਸਿ—ਨਿਰਣਾ ਕਰ ਕੇ। ਪਾਸਿ—ਪਾਸੇ, ਲਾਂਭੇ। ਕਹੀ ਬਣੈ ਅਰਦਾਸਿ—ਬੇਨਤੀ ਕੀਤੀ ਜਾਣੀ ਹੀ ਫਬਦੀ ਹੈ। ਕੂੜਿ ਕਮਾਣੈ—ਝੂਠ ਦਾ ਵਾਪਾਰ ਕੀਤੇ ਜਾਣ 'ਤੇ। ਸਿਫਤਿ—ਸਿਫ਼ਤਿ-ਸਾਲਾਹ ਕੀਤਿਆਂ। ਵਿਗਾਸਿ—ਖਿੜ ਪਈਦਾ ਹੈ।

---

੧. ਅੰਦਰਿ ਕਮਾਣਾ ਸਰਪਰ ਉਘੜੈ, ਭਾਵੈ ਕੋਈ, ਬਹਿ ਧਰਤੀ ਵਿਚਿ ਕਮਾਈ ॥ਸ.੨॥੩੦॥ *(ਪੰਨਾ ੩੧੬)*

੨. ਫਰੀਦਾ ਲੋੜੈ ਦਾਖ ਬਿਜਉਰੀਆਂ, ਕਿਕਰਿ ਬੀਜੈ ਜਟੁ ॥
ਹੰਢੈ ਉਂਨ ਕਤਾਇਦਾ, ਪੈਧਾ ਲੋੜੈ ਪਟੁ ॥੨੩॥ *(ਪੰਨਾ ੧੩੭੯)*

**ਅਰਥ :**

੧-੨. ਬੇਸ਼ਕ, ਕੋਈ ਨਿਰਣਾ ਕਰਕੇ ਵੇਖ ਲਵੋ! ਕਿਸੇ ਅੰਞਾਣੀ (ਹੋਛੀ) ਮਤਿ ਵਾਲੇ ਮਨੁੱਖ ਨਾਲ (ਪਾਈ ਹੋਈ) ਮਿੱਤਰਤਾ ਕਦੀ ਸੂਤ ਨਹੀਂ ਆਉਂਦੀ, ਕਿਉਂ ਜੁ, ਜਿਹੋ-ਜਿਹਾ ਉਹ ਜਾਣਦਾ (ਸੂਝ-ਸਮਝ ਰੱਖਦਾ) ਹੈ, ਓਹੋ-ਜਿਹਾ ਹੀ ਉਹ ਵਰਤਾਉ ਕਰਦਾ ਹੈ।

੩. (ਭਾਂਡੇ ਵਿਚ ਪਈ ਹੋਈ) ਕਿਸੇ ਵਸਤੂ ਵਿਚ (ਪਾਈ ਗਈ) ਉਸੇ ਕਿਸਮ ਦੀ ਵਸਤੂ-ਸਮਾਅ (ਇਕ-ਮਿਕ ਹੋ) ਜਾਂਦੀ ਹੈ। (ਪਰ ਜੇ ਉਸ ਵਿਚ ਕੋਈ ਦੂਜੀ ਕਿਸਮ ਦੀ ਵਸਤੂ ਪਹਿਲਾਂ ਪਈ ਹੋਵੇ ਤਾਂ ਇਹ ਜ਼ਰੂਰੀ ਹੈ ਕਿ) ਦੂਜੀ ਕਿਸਮ ਦੀ ਵਸਤੂ (ਪਹਿਲਾਂ) ਪਾਸੇ (ਲਾਂਭੇ) ਹੋ ਜਾਏ। ਭਾਵ :

- **ਹਉਮੈ ਨਾਵੈ ਨਾਲਿ ਵਿਰੋਧੁ ਹੈ, ਦੁਇ ਨ ਵਸਹਿ ਇਕ ਠਾਇ॥੧॥੧੨॥**
  *(ਪੰਨਾ ੫੬੦)*
- **ਹਉਮੈ ਜਾਈ ਤਾ ਕੰਤ ਸਮਾਈ॥**
  **ਤਉ ਕਾਮਣਿ ਪਿਆਰੇ ਨਵ ਨਿਧਿ ਪਾਈ॥੬॥੧॥** *(ਪੰਨਾ ੭੫੦)*

੪. (ਸੇਵਕ ਵੱਲੋਂ) ਸਾਹਿਬ ਪ੍ਰਤੀ ਕੀਤਾ ਹੋਇਆ ਹੁਕਮ ਕਦੀ ਕਾਰਗਰ (ਕਾਮਯਾਬ) ਨਹੀਂ ਹੋ ਸਕਦਾ, ਉਸ ਅੱਗੇ ਤਾਂ ਜੋਦੜੀ ਕੀਤੀ ਜਾਣੀ ਹੀ ਫਬਦੀ ਹੈ।

੫. ਨਾਨਕ! ਝੂਠ ਵਿਹਾਝਿਆਂ ਝੂਠ ਹੀ ਪੱਲੇ ਪੈਂਦਾ ਹੈ ਅਤੇ ਮਨੁੱਖ ਕੂੜ-ਕੁਸੱਤ ਦਾ ਮੁਜੱਸਮਾ ਹੀ ਹੋ ਜਾਂਦਾ ਹੈ (ਜਿਸ ਦੇ ਫਲਸਰੂਪ ਝੋਰਾ ਅਤੇ ਪਛਤਾਵਾ ਖਹਿੜੇ ਪਿਆ ਰਹਿੰਦਾ ਹੈ)। ਪ੍ਰਭੂ ਦੀ ਸਿਫ਼ਤਿ-ਸਾਲਾਹ ਦੁਆਰਾ ਮਨ ਖਿੜ ਪੈਂਦਾ ਹੈ।

**ਅਰਥ-ਵਿਸਥਾਰ :**

ਇਹ ਇਕ ਅਟੱਲ ਸਚਾਈ ਹੈ ਕਿ ਅਨਜਾਣ (ਅੰਞਾਣੀ ਮਤਿ ਵਾਲੇ) ਮਨੁੱਖ ਨਾਲ ਪਾਈ ਮਿੱਤਰਤਾ ਕਦੇ ਸਿਰੇ ਨਹੀਂ ਚੜ੍ਹਦੀ। ਮਨੁੱਖੀ-ਮਨ ਅੰਞਾਣੇ ਬਾਲਕ ਵਾਂਗ ਹੈ। [1]ਅੰਞਾਣੇ ਮਨ ਦੀ ਮਤਿ ਹੋਛੀ ਹੋਣ ਕਾਰਨ ਇਸ ਦਾ ਵਰਤਾਰਾ

---

੧. (ੳ) ਮਨ ਮਤਿ ਹਉਲੀ ਬੋਲੇ ਬੋਲੁ॥੧॥੧॥ *(ਪੰਨਾ ੧੫੧)*
(ਅ) ਰਾਜਾ ਬਾਲਕੁ, ਨਗਰੀ ਕਾਚੀ, ਦੁਸਟਾ ਨਾਲਿ ਪਿਆਰੋ॥
ਦੁਇ ਮਾਈ ਦੁਇ ਬਾਪਾ ਪੜੀਅਹਿ, ਪੰਡਿਤ ਕਰਹੁ ਬੀਚਾਰੋ॥੧॥੧੧॥ *(ਪੰਨਾ ੧੧੭੧)*

ਵੀ ਹੋਛਾ ਹੁੰਦਾ ਹੈ। ਮਨੁੱਖ ਦੇ ਅੰਦਰੋਂ ਹੋਛੀ ਮਨ-ਮਤਿ ਦੂਰ ਹੋਵੇ ਤਾਂ ਜਾ ਕੇ ਗੁਰੂ ਦੀ ਮਤਿ-ਸੁਮਤਿ (ਗੁਰਮਤਿ) ਅੰਦਰ ਟਿਕੇ।

ਅੰਞਾਣਾ ਮਨੁੱਖੀ-ਮਨ ਕਈ ਵਾਰ ਲੋਭ-ਲਾਲਚ ਦਾ ਭੁਚਲਾਇਆ ਹੋਇਆ ਆਪਣੇ ਮਾਲਿਕ-ਪ੍ਰਭੂ ਕੋਲੋਂ ਜੋਰੀ-ਜਬਰੀ ਆਪਣੀ ਜਾਇਜ਼-ਨਜਾਇਜ਼ ਮੰਗ ਮਨਵਾਉਣੀ ਚਾਹੁੰਦਾ ਹੈ। ਇਸ ਤਰ੍ਹਾਂ ਅੰਞਾਣ-ਪੁਣੇ ਵਿਚ ਆਪਣੇ ਖਸਮ-ਪ੍ਰਭੂ ਨੂੰ ਹੁਕਮ ਕਰਨ ਦੀ ਹਮਾਕਤ ਨਿਰਾ ਹੋਛਾ-ਪਣ ਹੁੰਦਾ ਹੈ। ਸਾਹਿਬ ਮੂਹਰੇ ਤਾਂ ਸਦਾ ਨਿੰਮ੍ਰੀ-ਭੂਤ ਹੋ ਕੇ ਅਰਦਾਸ-ਜੋਦੜੀ ਕਰਨੀ ਹੀ ਸੋਭਦੀ ਹੈ। ਕੂੜ ਵਿਹਾਝਣ ਦੇ ਫਲ-ਸਰੂਪ ਕੂੜ ਦਾ ਹੀ ਰੂਪ ਹੋਏ ਮਨੁੱਖ ਦੇ ਹੋਛੇ ਵਰਤਾਰੇ ਕਾਰਨ ਹਮੇਸ਼ਾ ਨਮੋਸ਼ੀ ਅਤੇ ਪਛਤਾਵਾ ਹੀ ਉਸ ਦੇ ਪੱਲੇ ਪੈਂਦਾ ਹੈ, ਪਰ [1]ਸੱਚੇ ਪ੍ਰਭੂ ਦੀ ਸਿਫ਼ਤਿ-ਸਾਲਾਹ ਕਰਨ ਸਦਕਾ ਮਨੁੱਖੀ ਮਨ ਵਿਚ ਸਦਾ ਖੇੜਾ ਖਿੜਿਆ ਰਹਿੰਦਾ ਹੈ।

**ਮਹਲਾ ੨ ॥**
**੧. ਨਾਲਿ ਇਆਣੇ ਦੋਸਤੀ,**
**ਵਡਾਰੂ ਸਿਉ ਨੇਹੁ ॥**
**੨. ਪਾਣੀ ਅੰਦਰਿ ਲੀਕ ਜਿਉ,**
**ਤਿਸ ਦਾ ਥਾਉ ਨ ਥੇਹੁ ॥੪॥੨੨॥** *(ਪੰਨਾ ੪੭੪)*

***ਉਚਾਰਣ-ਬੋਧ :***

ਜਿਉ, ਥਾਉ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ।

***ਪਦ-ਅਰਥ :***

ਨਾਲਿ ਇਆਣੇ—ਅੰਞਾਣੇ ਮਨੁੱਖ ਨਾਲ ਦੋਸਤੀ, ਮਿੱਤਰਤਾ। ਵਡਾਰੂ—ਵੱਡੀਆਂ ਫੜਾਂ (ਸ਼ੇਖ਼ੀਆਂ) ਮਾਰਨ ਵਾਲਾ, ਹੰਕਾਰੀ ਮਨੁੱਖ। ਨੇਹੁ—ਪਿਆਰ। ਲੀਕ—ਲਕੀਰ। ਥਾਉ ਨ ਥੇਹੁ—ਥਾਂ-ਥਿੱਤਾ ਨਹੀਂ ਰਹਿੰਦਾ।

---

੧. (ੳ) ਤੇਰੀ ਸਿਫਤਿ ਸੁਆਲਿਉ ਸਰੂਪ ਹੈ, ਜਿਨਿ ਕੀਤੀ ਤਿਸੁ ਪਾਰਿ ਲਘਾਈ ॥ਪਉੜੀ ੧॥ *(ਪੰਨਾ ੩੦੧)*

(ਅ) ਨਾਨਕ ਭਗਤਾ ਸਦਾ ਵਿਗਾਸੁ ॥ ਸੁਣਿਐ ਦੂਖ ਪਾਪ ਕਾ ਨਾਸੁ ॥੮॥ *(ਪੰਨਾ ੨)*

***ਅਰਥ :***

੧-੨. ਕਿਸੇ ਅੰਞਾਣੇ ਭਾਵ, ਬੱਚਿਆਂ ਵਰਗੀ ਹੋਛੀ ਸੂਝ-ਸਮਝ ਰੱਖਣ ਵਾਲੇ ਮਨੁੱਖ ਨਾਲ ਪਾਈ ਮਿੱਤਰਤਾ ਅਤੇ ਵੱਡੀਆਂ ਵੱਡੀਆਂ ਫੜ੍ਹਾਂ ਮਾਰਨ ਵਾਲੇ, ਕਿਸੇ ਹੰਕਾਰੀ ਮਨੁੱਖ ਨਾਲ ਪਾਇਆ ਪਿਆਰ ਇਉਂ ਜਾਣੋ, ਜਿਵੇਂ ਪਾਣੀ ਵਿਚ ਖਿੱਚੀ ਲਕੀਰ, ਉਸ (ਪਾਣੀ ਅੰਦਰ ਖਿੱਚੀ ਲਕੀਰ) ਦਾ ਕੋਈ ਨਾਮ-ਨਿਸ਼ਾਨ ਬਾਕੀ ਨਹੀਂ ਰਹਿੰਦਾ (ਪਾਣੀ ਵਿਚ ਖਿੱਚੀ ਲਕੀਰ ਓਸੇ ਵੇਲੇ ਮਿਟ ਜਾਂਦੀ ਹੈ)।

***ਅਰਥ-ਵਿਸਥਾਰ :***

ਮਿੱਤਰਤਾ ਅਤੇ ਪਿਆਰ ਤੋਂ ਵਿਰਵਾ ਮਨੁੱਖੀ-ਜੀਵਨ ਰੁੱਖਾ ਅਤੇ ਬੇ-ਸੁਆਦਾ ਹੁੰਦਾ ਹੈ। ਸਿਆਣਿਆਂ ਦਾ ਕਥਨ ਹੈ ਕਿ ਮਿੱਤਰਤਾ ਪਾਉਣ ਵਿਚ ਸੂਝ-ਸਮਝ ਅਤੇ ਦੀਰਘ-ਦ੍ਰਿਸ਼ਟੀ ਤੋਂ ਕੰਮ ਲੈਣਾ ਚਾਹੀਦਾ ਹੈ। ਕਿਸੇ ਹੋਛੀ ਮਤਿ ਵਾਲੇ (ਅੰਞਾਣੇ) ਮਨੁੱਖ ਨਾਲ ਮਿੱਤਰਤਾ ਗੰਢਣੀ ਜਾਂ ਕਿਸੇ ਫੋਕੀਆਂ ਸ਼ੇਖ਼ੀਆਂ ਮਾਰਨ ਵਾਲੇ ਹੰਕਾਰੀ ਸੁਭਾਉ ਵਾਲੇ ਮਨਮੁਖ ਨਾਲ ਮੋਹ-ਪਿਆਰ ਪਾਉਣਾ ਆਪਣੇ ਆਪ ਨਾਲ ਧ੍ਰੋਹ ਕਮਾਉਣ ਵਾਲੀ ਗੱਲ ਹੈ। ਅਜਿਹੀ ਮਿੱਤਰਤਾ ਏਵੇਂ ਹੀ ਛਿਨ-ਭੰਗਰ ਹੁੰਦੀ ਹੈ, ਜਿਵੇਂ ਪਾਣੀ ਵਿਚ ਖਿੱਚੀ ਲਕੀਰ ਜੋ ਫ਼ੌਰਨ ਹੀ ਮਿਟ ਜਾਂਦੀ ਹੈ ਅਤੇ ਇਸਦਾ ਨਾਮ-ਨਿਸ਼ਾਨ ਬਾਕੀ ਨਹੀਂ ਰਹਿੰਦਾ। ਗੁਰਵਾਕ :

**ਮਨਮੁਖ ਸੇਤੀ ਦੋਸਤੀ ਥੋੜੜਿਆ ਦਿਨ ਚਾਰਿ ॥**
**ਇਸੁ ਪਰੀਤੀ ਤੁਟਦੀ ਵਿਲਮੁ ਨ ਹੋਵਈ,**
**ਇਤੁ ਦੋਸਤੀ ਚਲਨਿ ਵਿਕਾਰ ॥ਸ.੧॥੫॥** *(ਪੰਨਾ ੫੮੭)*

**ਮਹਲਾ ੨ ॥**

**੧. ਹੋਇ ਇਆਣਾ ਕਰੇ ਕੰਮੁ, ਆਣਿ ਨ ਸਕੈ ਰਾਸਿ ॥**
**੨. ਜੇ ਇਕ ਅਧ ਚੰਗੀ ਕਰੇ, ਦੂਜੀ ਭੀ ਵੇਰਾਸਿ ॥੫॥੨੨॥**

*(ਪੰਨਾ ੪੭੪)*

***ਪਦ-ਅਰਥ :***

ਇਆਣਾ—ਹੋਛੀ ਮਤਿ ਵਾਲਾ ਅਨਜਾਣ ਮਨੁੱਖ। ਆਣਿ ਨ ਸਕੈ ਰਾਸਿ—ਕਿਸੇ ਕੰਮ ਨੂੰ ਸਿਰੇ ਨਹੀਂ ਲਾ ਸਕਦਾ। ਵੇਰਾਸਿ—ਉਲਟ-ਪੁਲਟ।

***ਅਰਥ :***

੧. ਜੇ ਕੋਈ ਮਨੁੱਖ, ਹੋਵੇ ਤਾਂ ਅਨਜਾਣ ਪਰ ਕੋਈ (ਔਖਾ) ਕੰਮ ਕਰਨ ਦਾ ਜਤਨ ਕਰੇ, (ਯਕੀਨਨ) ਉਹ ਉਸ ਕੰਮ ਨੂੰ ਸਿਰੇ ਨਹੀਂ ਲਾ ਸਕਦਾ।

੨. ਜੇਕਰ ਉਹ ਇਕ-ਅੱਧ (ਕਰਣੀ) ਚੰਗੀ ਕਰ ਵੀ ਲਵੇ ਤਾਂ ਦੂਜੀ ਜ਼ਰੂਰ ਉਲਟ-ਪੁਲਟ ਕਰੇਗਾ।

***ਅਰਥ-ਵਿਸਥਾਰ :***

ਅੰਞਾਣੀ (ਹੋਛੀ) ਮਤਿ ਵਾਲੇ ਕਿਸੇ ਅਗਿਆਨੀ, ਮਨਮੁਖ ਮਨੁੱਖ ਤੋਂ ਜੀਵਨ ਵਿਚ ਸਿਆਣਪ ਵਾਲੇ ਵਰਤਾਰੇ ਦੀ ਆਸ ਰੱਖਣੀ ਨਿਰਮੂਲ ਹੈ। ਭਲਾ! ਜੇਕਰ ਅਜਿਹੇ ਮਨੁੱਖ ਤੋਂ ਕੋਈ ਇਕ-ਅੱਧ ਗੱਲ ਚੰਗੀ ਹੋ ਵੀ ਜਾਵੇ ਤਾਂ ਇਹ ਵਾਹਿਗੁਰੂ ਦੀ ਲੀਲ੍ਹਾ ਹੀ ਜਾਣੋ। ਅਨਜਾਣ-ਪੁਣੇ ਦੀ ਹੋਛੀ-ਮਤਿ ਦੇ ਫਲਸਰੂਪ ਉਸ ਤੋਂ ਹੋਰ ਸਾਰੇ ਕੰਮ ਵਿਗੜਨ ਦੀ ਹੀ ਸੰਭਾਵਨਾ ਹੁੰਦੀ ਹੈ। ਗੁਰਵਾਕ :

**ਗਣਤੈ ਸੇਵ ਨ ਹੋਵਈ, ਕੀਤਾ ਥਾਇ ਨ ਪਾਇ ॥**
**ਸਬਦੈ ਸਾਦੁ ਨ ਆਇਓ, ਸਚਿ ਨ ਲਗੋ ਭਾਉ ॥**
**ਸਤਿਗੁਰੁ ਪਿਆਰਾ ਨ ਲਗਈ, ਮਨਹਠਿ ਆਵੈ ਜਾਇ ॥**
**ਜੇ ਇਕ ਵਿਖ ਅਗਾਹਾ ਭਰੇ, ਤਾਂ ਦਸ ਵਿਖਾਂ ਪਿਛਾਹਾ ਜਾਇ ॥ਸ.੨॥੨੩॥**

*(ਪੰਨਾ ੧੨੪੬)*

## ਸਲੋਕੁ ਮਹਲਾ ੨ ॥

## ੧. ਏਹ ਕਿਨੇਹੀ ਦਾਤਿ, ਆਪਸ ਤੇ ਜੋ ਪਾਈਐ ॥

## ੨. ਨਾਨਕ, ਸਾ ਕਰਮਾਤਿ, ਸਾਹਿਬ ਤੁਠੈ ਜੋ ਮਿਲੈ ॥੧॥

*(ਪੰਨਾ ੪੭੪-੭੫)*

***ਪਦ-ਅਰਥ :***

ਕਿਨੇਹੀ—ਕਿਹੋ ਜਿਹੀ। ਆਪਸ ਤੇ—ਆਪਣੇ ਆਪ ਤੋਂ। ਕਰਮਾਤਿ—ਬਖ਼ਸ਼ੀਸ਼। ਸਾਹਿਬ ਤੁਠੈ—ਮਾਲਕ ਦੇ ਪ੍ਰਸੰਨ ਹੋਣ 'ਤੇ।

*ਅਰਥ :*

੧. ਭਲਾ ! ਇਹ ਕਿਹੋ ਜਿਹੀ ਦਾਤਿ ਹੋਈ, ਜਿਹੜੀ ਆਪਣੇ ਆਪ ਤੋਂ, ਭਾਵ ਆਪਣੇ ਕਿਸੇ ਜਤਨ ਜਾਂ ਸਿਆਣਪ ਸਦਕਾ ਪ੍ਰਾਪਤ ਕੀਤੀ ਜਾ ਸਕੇ।

੨. ਨਾਨਕ ! ਬਖ਼ਸ਼ੀਸ਼ ਉਹ (ਕਹੀ ਜਾ ਸਕਦੀ ਹੈ), ਜੋ ਮਾਲਕ ਦੇ ਪ੍ਰਸੰਨ ਹੋਣ 'ਤੇ ਮਿਲੇ।

*ਅਰਥ-ਵਿਸਥਾਰ :*

ਘਾਲ-ਕਮਾਈ ਕਰਨ ਵਜੋਂ ਕਿਸੇ ਨੂੰ ਮਾਲਿਕ ਕੋਲੋਂ ਜੋ ਕੁਝ ਮਿਲੇ, ਉਹ ਇਵਜ਼ਾਨਾ (ਸੇਵਾ-ਫਲ) ਕਹੀਦਾ ਹੈ। ਦਾਤਿ ਅਥਵਾ ਬਖ਼ਸ਼ੀਸ਼ ਉਹ ਹੁੰਦੀ ਹੈ, ਜੋ ਮਾਲਿਕ-ਪ੍ਰਭੂ ਦੀ ਪ੍ਰਸੰਨਤਾ ਵਜੋਂ ਸੇਵਕ ਨੂੰ ਸੁਤੇ ਹੀ ਪ੍ਰਾਪਤ ਹੋਵੇ। ਪ੍ਰਭੂ-ਪ੍ਰਸੰਨਤਾ ਉਸ ਸੇਵਕ 'ਤੇ ਹੁੰਦੀ ਹੈ, ਜੋ ਆਪਾ-ਭਾਵ ਮਿਟਾਅ ਕੇ ਪ੍ਰਭੂ ਨੂੰ ਪੂਰਨ ਤੌਰ 'ਤੇ ਸਮਰਪਤ ਹੋ ਜਾਵੇ। ਪ੍ਰਭੂ-ਪ੍ਰਸੰਨਤਾ ਕਿਸੇ ਘਾਲਨਾ ਦੇ ਬਦਲ ਵਿਚ ਖ਼ਰੀਦੀ ਨਹੀਂ ਜਾ ਸਕਦੀ। ਘਾਲਨਾ ਕਰਨੀ ਤਾਂ ਸੇਵਕ ਦਾ ਮੂਲ-ਕਰਤੱਵ ਹੁੰਦਾ ਹੈ, ਪਰ ਸੱਚਾ ਸੇਵਕ ਆਪਣੀ ਘਾਲਨਾ 'ਤੇ ਟੇਕ ਨਹੀਂ ਰੱਖਦਾ। ਕਿਉਂ ਜੁ ਉਸ ਨੂੰ ਪੂਰਨ ਅਹਿਸਾਸ ਹੁੰਦਾ ਹੈ ਕਿ ਘਾਲਨਾ ਲਈ ਪ੍ਰੇਰਨਾ, ਉਤਸ਼ਾਹ ਅਤੇ ਸਮਰੱਥਾ ਵੀ ਪ੍ਰਭੂ ਦੀ ਹੀ ਦਾਤਿ ਹੁੰਦੀ ਹੈ। ਉਸਦੀ ਟੇਕ ਹਮੇਸ਼ਾ ਪ੍ਰਭੂ ਦੀ ਮਿਹਰ 'ਤੇ ਹੁੰਦੀ ਹੈ। ਗੁਰਵਾਕ :

੧. **ਤੁਮ ਲਾਵਹੁ ਤਉ ਲਾਗਹ ਸੇਵ ॥**
**ਹਮ ਤੇ ਕਛੂ ਨ ਹੋਵੈ ਦੇਵ ॥੧॥ਰਹਾਉ॥੮੩॥** *(ਪੰਨਾ ੧੯੦)*

੨. **ਉਦਮੁ ਸਕਤਿ ਸਿਆਣਪ ਤੁਮ੍ਰੀ ਦੇਹਿ ਤ ਨਾਮੁ ਵਖਾਣੀ ॥੨॥੭੯॥**
*(ਪੰਨਾ ੧੨੧੯)*

੩. **ਦਾਤੈ ਦਾਤਿ ਰਖੀ ਹਥਿ ਅਪਣੈ, ਜਿਸੁ ਭਾਵੈ ਤਿਸੁ ਦੇਈ ॥੪॥੧੧॥**
*(ਪੰਨਾ ੬੦੪)*

੪. **ਚਤੁਰਾਈ ਸਿਆਣਪਾ, ਕਿਤੈ ਕਾਮਿ ਨ ਆਈਐ ॥**
**ਤੁਠਾ ਸਾਹਿਬੁ ਜੋ ਦੇਵੈ, ਸੋਈ ਸੁਖੁ ਪਾਈਐ ॥੩॥੧੦੩॥** *(ਪੰਨਾ ੩੯੬)*

੫. **ਦਾਤੀ ਸਾਹਿਬ ਸੰਦੀਆ, ਕਿਆ ਚਲੈ ਤਿਸੁ ਨਾਲਿ ॥**
**ਇਕਿ ਜਾਗੰਦੇ ਨਾ ਲਹੰਨਿ, ਇਕਨਾ ਸੁਤਿਆ ਦੇਇ ਉਠਾਲਿ ॥੧॥੨॥**
*(ਪੰਨਾ ੮੩)*

**ਮਹਲਾ ੨ ॥**

**੧. ਏਹ ਕਿਨੇਹੀ ਚਾਕਰੀ,**
**ਜਿਤੁ ਭਉ ਖਸਮ ਨ ਜਾਇ ॥**

**੨. ਨਾਨਕ, ਸੇਵਕੁ ਕਾਢੀਐ,**
**ਜਿ ਸੇਤੀ ਖਸਮ ਸਮਾਇ ॥੨॥੨੩॥** *(ਪੰਨਾ ੪੭੫)*

***ਉਚਾਰਣ-ਬੋਧ :***

ਕਾਢੀਐ—'ਕਾ' ਉਚਾਰਨ ਨਾਸਕੀ।

***ਪਦ-ਅਰਥ :***

ਕਿਨੇਹੀ—ਕਿਹੋ ਜਿਹੀ। ਚਾਕਰੀ—ਨੌਕਰੀ। ਜਿਤੁ—ਜਿਸ ਕਰਕੇ। ਭਉ—ਡਰ। ਕਾਢੀਐ—ਕਿਹਾ ਜਾ ਸਕਦਾ ਹੈ। ਸੇਤੀ—ਨਾਲ।

***ਅਰਥ :***

੧. ਭਲਾ! ਇਹ ਕਿਹੋ ਜਿਹੀ ਸੇਵਾਦਾਰੀ ਹੋਈ, ਜਿਸ ਕਰਕੇ (ਸੇਵਕ ਦੇ ਦਿਲ ਵਿੱਚੋਂ) ਮਾਲਕ ਦਾ ਡਰ (ਜੀਵਨ ਪ੍ਰਯੰਤ) ਦੂਰ ਹੀ ਨਾ ਹੋਵੇ ? (ਭਾਵ ਇਹ 'ਭਉ' ਸਮੇਂ ਦੇ ਗੇੜ ਨਾਲ 'ਭਾਉ' (ਪ੍ਰੇਮ) ਵਿਚ ਤਬਦੀਲ ਹੀ ਨਾ ਹੋਵੇ)।

੨. ਨਾਨਕ! ਸੇਵਾਦਾਰ ਉਸ ਨੂੰ ਕਿਹਾ ਜਾ ਸਕਦਾ ਹੈ, ਜਿਹੜਾ (ਸੇਵਾ ਕਰਦਿਆਂ) ਆਪਣੇ ਮਾਲਿਕ ਨਾਲ ਇਕ-ਮਿਕ ਹੀ ਹੋ ਜਾਵੇ।

***ਅਰਥ-ਵਿਸਥਾਰ :***

ਮਾਲਿਕ-ਪ੍ਰਭੂ ਦੇ ਭਉ ਬਿਨਾ ਸੇਵਾ-ਭਗਤੀ ਹੋ ਸਕਣੀ ਅਸੰਭਵ ਹੈ। ਮਾਲਿਕ-ਪ੍ਰਭੂ ਦਾ ਡਰ-ਭਉ ਰੱਖਣਾ ਸੇਵਕ ਦਾ ਮੂਲ-ਫ਼ਰਜ਼ ਹੈ ਅਤੇ ਸੇਵਕ ਬਣਨ ਲਈ ਜਾਣੋ, ਮੁੱਢਲੀ ਸ਼ਰਤ।

ਰੱਬੀ ਡਰ-ਭਉ, ਸੇਵਕ ਸ੍ਵੈ-ਇੱਛਾ ਨਾਲ ਧਾਰਨ ਕਰਦਾ ਹੈ, ਕਿਸੇ ਮਜਬੂਰੀ-ਵੱਸ ਨਹੀਂ। ਡਰ-ਭਉ ਅਧੀਨ ਹੀ ਅਨੁਸ਼ਾਸਨ ਅੰਦਰ ਵਿਚਰਿਆ ਜਾ ਸਕਦਾ ਹੈ। ਇਸੇ ਲਈ, ਇਸਨੂੰ ਗੁਰਮਤਿ ਦੀ ਬੋਲੀ ਵਿਚ 'ਨਿਰਮਲ-ਭਉ' ਕਿਹਾ ਗਿਆ ਹੈ, ਜੋ ਨਿਸ਼ਕਾਮ ਸੇਵਾ ਕਰਨ ਦੇ ਫਲ-ਸਰੂਪ ਕੁਝ ਸਮੇਂ ਮਗਰੋਂ ਭਾਉ

(ਪ੍ਰੇਮ) ਵਿਚ ਬਦਲ ਜਾਂਦਾ ਹੈ। ਫਿਰ, ਸੇਵਕ ਨੂੰ ਨਿਰੰਤਰ ਸੇਵਾ ਦਾ ਚਾਅ ਚੜ੍ਹਿਆ ਰਹਿੰਦਾ ਹੈ, ਅਕੇਵਾਂ-ਥਕੇਵਾਂ ਨੇੜੇ ਨਹੀਂ ਢੁਕਦਾ।

ਜੇ ਜਗਿਆਸੂ ਵੱਲੋਂ, ਆਰੰਭਕ ਅਵਸਥਾ ਵਿਚ ਧਾਰਨ ਕੀਤਾ 'ਭਉ' ਕੁਝ ਸਮੇਂ ਮਗਰੋਂ 'ਭਾਉ' ਵਿਚ ਤਬਦੀਲ ਨਹੀਂ ਹੋਇਆ ਤਾਂ ਜਾਣੋ ਕਿਧਰੇ ਕੁਝ ਕਸਰ ਹੈ। ਅਨਿੰਨ ਸੇਵਕ ਉਹ ਹੈ, ਜੋ ਸੇਵਕ ਹੁੰਦਾ ਹੋਇਆ ਪ੍ਰਭੂ-ਪ੍ਰੀਤਮ ਨਾਲ ਅੰਤਰ-ਆਤਮੇ ਲੀਨ ਹੋ ਕੇ ਉਸਦਾ ਰੂਪ ਹੀ ਹੋ ਜਾਵੇ; ਗੁਰਵਾਕ :

- **ਸਾਹਿਬੁ ਸੇਵਕੁ ਇਕੁ, ਇਕੁ ਦ੍ਰਿਸਟਾਇਆ ॥**
  **ਗੁਰ ਪ੍ਰਸਾਦਿ, ਨਾਨਕ, ਸਚਿ ਸਮਾਇਆ ॥ਪਉੜੀ ੨੧॥** *(ਪੰਨਾ ੫੨੪)*
- **ਹਰਿ ਜਨ ਪ੍ਰਭੁ ਰਲਿ ਏਕੋ ਹੋਏ, ਹਰਿ ਜਨ ਪ੍ਰਭੁ ਏਕ ਸਮਾਨਿ ਜੀਉ ॥੩॥੧੩॥**
  *(ਪੰਨਾ ੪੪੭)*

**ਮਹਲਾ ੨ ॥**

**੧. ਆਪੇ ਸਾਜੇ, ਕਰੇ ਆਪਿ, ਜਾਈ ਭਿ ਰਖੈ ਆਪਿ ॥**
**੨. ਤਿਸੁ ਵਿਚਿ ਜੰਤ ਉਪਾਇ ਕੈ, ਦੇਖੈ ਥਾਪਿ ਉਥਾਪਿ ॥**
**੩. ਕਿਸ ਨੋ ਕਹੀਐ ਨਾਨਕਾ,**
**ਸਭੁ ਕਿਛੁ ਆਪੇ ਆਪਿ ॥੨॥੨੪॥** *(ਪੰਨਾ ੪੭੫)*

***ਉਚਾਰਣ-ਬੋਧ :***

ਭਿ—ਕਈ ਵੀਰ ਇਸ ਪਦ ਦਾ ਉਚਾਰਣ ਗ਼ਲਤੀ ਨਾਲ 'ਭੀ' ਕਰਦੇ ਹਨ।

ਥਾਪਿ ਉਥਾਪਿ—ਕਈ ਵੀਰ ਇਹਨਾਂ ਸ਼ਬਦਾਂ ਦਾ ਗ਼ਲਤੀ ਨਾਲ ਪਾਠ 'ਥਾਪਿਓ ਥਾਪਿ' ਕਰਦੇ ਹਨ।

ਸੋ, ਇਹਨਾਂ ਦੇ ਉਚਾਰਣ ਵਿਚ ਸਾਵਧਾਨੀ ਦੀ ਲੋੜ ਹੈ।

***ਪਦ-ਅਰਥ :***

ਸਾਜੇ—ਰਚਨ ਕਰਦਾ ਹੈ। ਜਾਈ—ਪੈਦਾ ਕੀਤੀ ਹੋਈ (ਸ੍ਰਿਸ਼ਟੀ)। ਥਾਪਿ—ਸਥਾਪਨ ਕਰ ਕੇ। ਉਥਾਪਿ—ਮਿਟਾਅ ਕੇ।

***ਅਰਥ :***

੧. ਵਾਹਿਗੁਰੂ ਆਪ ਹੀ (ਸਭ ਕਿਸੇ ਅਤੇ ਸਭ ਕਾਸੇ ਨੂੰ) ਸਿਰਜਦਾ ਹੈ, ਆਪ ਹੀ (ਸਭਨਾਂ ਜੀਵਾਂ ਵਿਚ ਵਰਤ ਕੇ ਸਾਰੇ ਕਾਰਜ) ਕਰਦਾ ਹੈ, ਆਪਣੀ ਪੈਦਾ ਕੀਤੀ ਹੋਈ (ਸ੍ਰਿਸ਼ਟੀ) ਦੀ ਰੱਖਿਆ ਵੀ ਆਪ ਹੀ ਕਰਦਾ ਹੈ।

੨. ਉਸ (ਸ੍ਰਿਸ਼ਟੀ) ਵਿਚ ਜੀਵ-ਜੰਤੂ ਪੈਦਾ ਕਰ ਕੇ ਉਹਨਾਂ ਨੂੰ (ਵੱਖ ਵੱਖ ਥਾਵੇਂ) ਸਥਾਪਨ ਕਰ ਕੇ ਅਤੇ ਓਥੋਂ ਹਟਾਅ-ਮਿਟਾਅ ਕੇ ਆਪਣਾ ਰਚਿਆ ਖੇਡ-ਤਮਾਸ਼ਾ ਦੇਖ ਰਿਹਾ ਹੈ।

੩. ਨਾਨਕ ! (ਉਸ ਰਚਨਹਾਰ, ਪਾਲਨਹਾਰ ਅਤੇ ਸੰਘਾਰਨਹਾਰ ਤੋਂ ਬਗ਼ੈਰ) ਹੋਰ ਕਿਸ ਨੂੰ ਕੁਝ ਆਖੀਏ (ਫ਼ਰਿਆਦ ਕਰੀਏ) ਜਦ ਕਿ (ਸੰਸਾਰ ਵਿਚ) ਸਭ ਕੁਝ ਕਰਨ-ਕਰਾਵਨਹਾਰ ਉਹ ਆਪ ਹੀ ਆਪ ਹੈ ?

***ਅਰਥ-ਵਿਸਥਾਰ :***

ਸਮੁੱਚੀ ਦ੍ਰਿਸ਼ਟ-ਅਦ੍ਰਿਸ਼ਟ ਰਚਨਾ ਦਾ ਕਰਤਾ, ਭਰਤਾ, ਹਰਤਾ ਵਾਹਿਗੁਰੂ ਆਪ ਹੀ ਹੈ। ਮਨੁੱਖੀ ਜੀਵਨ ਦੇ ਉਤਾਰ-ਚੜ੍ਹਾਅ ਉਸਦੇ ਹੁਕਮ ਵਿਚ ਹੀ ਹੁੰਦੇ ਹਨ।

ਸਮੁੱਚੇ ਜਗਤ ਦੇ ਖੇਡ ਤਮਾਸ਼ੇ ਦਾ ਸਰਵੇ-ਸਰਵਾਅ (ਨਾਇਕ) ਵਾਹਿਗੁਰੂ ਆਪ ਹੀ ਹੈ। ਸੰਸਾਰ ਵਿਚ ਵਰਤ ਰਹੇ ਵਰਤਾਰੇ ਬਾਰੇ "ਕਿਆ ਕਹੀਐ ਕਿਸੁ ਆਖਿ ਸੁਣਾਈਐ, ਜਿ ਕਹਣਾ ਸੁ ਪ੍ਰਭ ਜੀ ਪਾਸਿ ॥੩॥੩੬॥" (ਪੰਨਾ ੩੮੨) ਵਾਲੀ ਗੁਰਮਤੀ ਮਨੋ-ਬਿਰਤੀ ਹੀ ਧਾਰਨ ਕਰਨੀ ਬਣਦੀ ਹੈ। ਗੁਰਵਾਕ :

**ਆਪੇ ਰਚਨੁ ਰਚਾਇ, ਆਪੇ ਹੀ ਪਾਲਿਆ ॥**
**ਸਭੁ ਕਿਛੁ ਆਪੇ ਆਪਿ, ਬੇਅੰਤ ਅਪਾਰਿਆ ॥੧੯॥** *(ਪੰਨਾ ੫੨੩)*

(ਰਾਗੁ ਸੋਰਠਿ ਵਾਰ ਮਹਲੇ ੪ ਕੀ ॥)

**ਮ: ੨ ॥**

**੧. ਨਕਿ ਨਥ ਖਸਮ ਹਥ, ਕਿਰਤੁ ਧਕੇ ਦੇ ॥**

**੨. ਜਹਾ ਦਾਣੇ, ਤਹਾਂ ਖਾਣੇ, ਨਾਨਕਾ ਸਚੁ ਹੇ ॥੨॥੨੮॥**

*(ਪੰਨਾ ੬੫੩)*

***ਉਚਾਰਣ-ਬੋਧ :***

ਜਹਾ (ਤਹਾਂ)—'ਤਹਾਂ' ਵਾਂਗ 'ਜਹਾ' ਕ੍ਰਿਆ-ਵਿਸ਼ੇਸ਼ਣ ਸ਼ਬਦ ਦੇ ਅੰਤਲੇ ਸ੍ਵਰ ਦਾ ਉਚਾਰਣ ਵੀ ਨਾਸਕੀ।

***ਪਦ-ਅਰਥ :***

ਨਕਿ—ਨੱਕ ਵਿਚ। ਨਥ—ਹੁਕਮ ਰੂਪੀ ਨਕੇਲ। ਖਸਮ—ਮਾਲਿਕ (ਵਾਹਿਗੁਰੂ)। ਕਿਰਤੁ—ਹਰੇਕ ਜੀਵ ਦੇ ਮੱਥੇ ਉੱਤੇ ਵਿਧਾਤਾ ਵੱਲੋਂ ਲਿਖਿਆ 'ਕਰਮ-ਲੇਖ'। ਜਹਾ—ਜਿਥੇ। ਤਹਾਂ—ਤਿਥੇ।

***ਅਰਥ :***

੧. ਹਰੇਕ ਜੀਵ ਦੇ ਨੱਕ ਵਿਚ (ਹੁਕਮ ਰੂਪੀ) ਨਕੇਲ ਪਈ ਹੋਈ ਹੈ, ਜੋ ਖਸਮ (ਵਾਹਿਗੁਰੂ) ਦੇ ਹੱਥਾਂ ਵਿਚ ਹੈ। ਜੀਵਾਂ ਦੇ ਮੱਥੇ ਉੱਤੇ ਵਿਧਾਤਾ ਵੱਲੋਂ ਲਿਖਿਆ ਹੋਇਆ ਕਰਮ-ਲੇਖ (ਕਿਰਤੁ) ਜੀਵਾਂ ਨੂੰ ਧੱਕ ਕੇ ਚਲਾ ਰਿਹਾ ਹੈ।

੨. ਨਾਨਕ ! ਸੱਚ ਇਹ ਹੈ ਕਿ ਜਿਥੇ ਜਿਥੇ (ਕਿਰਤੁ ਅਨੁਸਾਰ ਰੋਜ਼ੀ ਦੇ) ਅੰਨ-ਦਾਣੇ (ਖਿਲਰੇ ਹੋਏ ਹੁੰਦੇ) ਹਨ, ਓਥੇ ਓਥੇ (ਅਵੱਸ਼ ਜਾ ਕੇ ਜੀਵਾਂ ਨੂੰ) ਖਾਣੇ ਪੈਂਦੇ ਹਨ।

***ਅਰਥ-ਵਿਸਥਾਰ :***

ਕਿਰਤੁ ਤੋਂ ਭਾਵ ਹੈ, ਹਰੇਕ ਜੀਵ ਦੇ ਮੱਥੇ ਉੱਤੇ ਵਿਧਾਤਾ ਵੱਲੋਂ ਲਿਖਿਆ 'ਕਰਮ-ਲੇਖ'; ਗੁਰਵਾਕ :

**ਕਿਰਤੁ ਪਇਆ ਕਰਤੈ ਕਰਿ ਪਾਇਆ, ਮੇਟਿ ਨ ਸਕੈ ਕੋਈ ॥੩॥੧॥**

*(ਪੰਨਾ ੭੬੩)*

ਇਸ ਕਿਰਤੁ (ਕਰਮ-ਲੇਖ) ਅਧੀਨ ਹੀ ਹਰੇਕ ਜੀਵ ਜੀਵਨ ਵਿਚ ਵਿਚਰਦਾ ਹੈ, ਇਸ ਨੂੰ ਕੋਈ ਆਪਣੇ ਜਤਨ ਨਾਲ ਮੇਟ ਨਹੀਂ ਸਕਦਾ; ਗੁਰਵਾਕ :

**ਲੇਖੁ ਨ ਮਿਟਈ ਹੇ ਸਖੀ, ਜੋ ਲਿਖਿਆ ਕਰਤਾਰਿ ॥੫੨॥** *(ਪੰਨਾ ੬੩੭)*

ਜਿਥੇ ਜਿਥੇ ਵਿਧਾਤਾ ਨੇ ਜੀਵਾਂ ਦੀ ਰਿਜ਼ਕ-ਚੋਗ (ਰੋਜ਼ੀ-ਰੋਟੀ) ਖਿਲਾਰੀ

ਹੋਈ ਹੈ ਓਥੇ ਓਥੇ ਪੁੱਜ ਕੇ ਹਰ ਕਿਸੇ ਨੂੰ ਚੁਗਣੀ ਪੈਂਦੀ ਹੈ। ਸਾਰੇ ਜੀਵ ਜੀਵਨ ਵਿਚ ਪ੍ਰਭੂ ਦੀ ਹੁਕਮ-ਨਥ ਵਿਚ ਨਥੇ ਹੋਏ ਵਿਚਰਦੇ ਹਨ; ਗੁਰਵਾਕ :

**ਝਝੈ ਝੂਰਿ ਮਰਹੁ ਕਿਆ ਪ੍ਰਾਣੀ, ਜੋ ਕਿਛੁ ਦੇਣਾ ਸੁ ਦੇ ਰਹਿਆ ॥**
**ਦੇ ਦੇ ਵੇਖੈ ਹੁਕਮੁ ਚਲਾਏ, ਜਿਉ ਜੀਆ ਕਾ ਰਿਜਕੁ ਪਇਆ ॥੧੨॥**

*(ਪੰਨਾ ੪੩੩)*

(ਵਾਰ ਸੂਹੀ ਕੀ ਸਲੋਕਾ ਨਾਲਿ ਮਹਲਾ ੩ ॥)

**ਸਲੋਕੁ ਮ: ੨ ॥**

**੧. ਜਿਨੀ ਚਲਣੁ ਜਾਣਿਆ, ਸੇ ਕਿਉ ਕਰਹਿ ਵਿਥਾਰ ॥**
**੨. ਚਲਣ ਸਾਰ ਨ ਜਾਣਨੀ, ਕਾਜ ਸਵਾਰਣਹਾਰ ॥੧॥੭॥**

*(ਪੰਨਾ ੭੮੭)*

***ਉਚਾਰਣ-ਬੋਧ :***

ਜਿਨੀ— (i) 'ਨ' ਉਚਾਰਣ ਭਾਰ-ਸਹਿਤ।
(ii) ਅੰਤਲੇ ਸੂਰ ਦਾ ਉਚਾਰਣ ਨਾਸਕੀ।
ਚਲਣੁ—'ਲ' ਦੀ ਧੁਨੀ ਦਾ ਉਚਾਰਣ ਬਲ-ਸਹਿਤ ('ਚੱਲਣ' ਵਾਂਗ)।
ਕਿਉ—ਅੰਤਲੇ ਸੂਰ ਦਾ ਉਚਾਰਣ ਨਾਸਕੀ।
ਕਰਹਿ—ਅੰਤਲੇ ਸੂਰ ਦਾ ਉਚਾਰਣ ਨਾਸਕੀ।

***ਪਦ-ਅਰਥ :***

ਜਿਨੀ—ਜਿਨ੍ਹਾਂ ਜੀਵਾਂ ਨੇ। ਚਲਣੁ—(ਸੰਸਾਰ ਤੋਂ) ਕੂਚ ਕਰ ਜਾਣਾ। ਵਿਥਾਰ—ਵਿਸਥਾਰੇ, ਖਿਲਾਰੇ, ਮਾਇਕੀ-ਝੰਮੇਲੇ। ਸਾਰ—ਖ਼ਬਰ।

***ਅਰਥ :***

੧. ਜਿਨ੍ਹਾਂ (ਮਨੁੱਖਾਂ) ਨੇ, ਸੰਸਾਰ ਤੋਂ ਕੂਚ ਕਰ ਜਾਣਾ (ਨਿਸਚੇ ਕਰ ਕੇ) ਜਾਣ ਲਿਆ ਹੈ, ਉਹ ਕਿਉਂ (ਮਾਇਕੀ ਧੰਧਿਆਂ ਦੇ) ਖਿਲਾਰੇ ਖਿਲਾਰਨ ?
੨. ਨਿਰੇ ਦੁਨਿਆਵੀ ਕੰਮ ਨਿਜਿੱਠਣ (ਦੀ ਗ਼ਰਜ਼) ਨਾਲ ਬੱਧੇ ਬੰਦੇ (ਸੰਸਾਰ ਤੋਂ) ਕੂਚ ਕਰ ਜਾਣ ਦੀ (ਮੂਲੋਂ) ਸਾਰ-ਖ਼ਬਰ ਹੀ ਨਹੀਂ ਜਾਣਦੇ, ਭਾਵ ਉਹਨਾਂ ਨੂੰ ਮਰ ਜਾਣ ਦਾ ਕਦੀ ਚਿਤ-ਚੇਤਾ ਈ ਨਹੀਂ ਆਉਂਦਾ।

*ਅਰਥ-ਵਿਸਥਾਰ :*

ਸੰਸਾਰ ਵਿਚ ਆਏ ਸਭਨਾਂ ਜੀਵਾਂ ਦਾ ਮਰਣਾ ਇਕ ਅਟੱਲ ਸਚਾਈ ਹੈ।

[1]ਜਿਹੜੇ ਮਨੁੱਖਾਂ ਨੂੰ ਮੌਤ ਚੇਤੇ ਰਹਿੰਦੀ ਹੈ, ਉਹ ਸੰਸਾਰ ਉੱਤੇ ਫ਼ਜ਼ੂਲ ਝੰਮੇਲੇ ਖੜੇ ਨਹੀਂ ਕਰਦੇ, ਪ੍ਰਾਹੁਣਿਆਂ ਵਾਂਗ ਵਿਚਰਦੇ ਹਨ ਅਤੇ ਜੀਵਨ-ਭਰ ਨਾਮ ਸੰਚਨ ਕਰਨ ਦੇ ਅਸਲੀ ਮਨੋਰਥ ਵੱਲ ਰੁਚਿਤ ਰਹਿੰਦੇ ਹਨ।

[2]ਦੂਜੇ ਪਾਸੇ, ਮਾਇਕੀ ਧੰਧਿਆਂ ਨੂੰ ਸੰਵਾਰਨ ਦੀ ਗ਼ਰਜ਼ ਅਧੀਨ ਕਈ ਜੀਵ ਮੌਤ ਨੂੰ ਮਨੋ ਵਿਸਾਰ ਕੇ ਸੰਸਾਰ ਵਿਚ ਕਈ ਕਿਸਮ ਦੇ ਖਿਲਾਰੇ ਖਿਲਾਰੀ ਰੱਖਦੇ ਹਨ, ਜੋ ਅੰਤ ਨੂੰ ਕਿਸੇ ਕੰਮ ਨਹੀਂ ਆਉਂਦੇ, ਜਿਸ ਕਾਰਨ ਪਛਤਾਵਾ ਹੀ ਪੱਲੇ ਪੈਂਦਾ ਹੈ।

**ਮ: ੨ ॥**

**੧. ਰਾਤਿ ਕਾਰਣਿ ਧਨੁ ਸੰਚੀਐ, ਭਲਕੇ ਚਲਣੁ ਹੋਇ ॥**

**੨. ਨਾਨਕ, ਨਾਲਿ ਨ ਚਲਈ, ਫਿਰਿ ਪਛੁਤਾਵਾ ਹੋਇ ॥੨॥੭॥**

*(ਪੰਨਾ ੭੮੭)*

*ਪਦ-ਅਰਥ :*

ਕਾਰਣਿ—ਵਾਸਤੇ। ਸੰਚੀਐ—ਇਕੱਠਾ ਕਰੀਦਾ ਹੈ। ਭਲਕੇ—ਅਗਲੇ ਦਿਨ। ਚਲਣੁ—ਸੰਸਾਰ ਤੋਂ ਕੂਚ।

*ਅਰਥ :*

੧. [ਮਨੁੱਖੀ-ਜੀਵਨ ਮਾਨੋ ਇਕ ਰਾਤਿ ਹੈ] ਇਸ ਜੀਵਨ-ਰਾਤਿ ਲਈ (ਜਾਨ ਹੂਲ ਕੇ) ਧਨ ਇਕੱਠਾ ਕਰੀਦਾ ਹੈ, ਜੀਵਨ-ਰਾਤਿ ਮੁੱਕਣ ਮਗਰੋਂ ਅਗਲੇ ਦਿਨ (ਮਨੁੱਖ ਦਾ ਸੰਸਾਰ ਰੂਪ ਪ੍ਰਾਹੁਣੇ-ਘਰ ਤੋਂ) ਪਿਆਨਾ (ਕੂਚ) ਹੋ ਜਾਂਦਾ ਹੈ।

੨. ਨਾਨਕ ! (ਕਰੜੀ ਮਸ਼ੱਕਤਿ ਨਾਲ ਜੀਵਨ-ਲੋੜ ਤੋਂ ਵਾਧੂ ਇਕੱਠਾ ਕੀਤਾ

---

੧. ਚਲਣੁ ਜਾਣਿ ਸੁਜਾਣ ਹੋਇ, ਜਗ ਮਿਹਮਾਨ ਆਏ ਮਿਹਮਾਣੀ।

*(ਵਾਰ ੨੯, ਪਉੜੀ ੧੨, ਭਾਈ ਗੁਰਦਾਸ ਜੀ)*

੨. ਮਰਣੁ ਲਿਖਾਇ ਮੰਡਲ ਮਹਿ ਆਏ, ਜੀਵਣੁ ਸਾਜਹਿ ਮਾਈ॥
ਏਕਿ ਚਲੇ ਹਮ ਦੇਖਹ ਸੁਆਮੀ, ਭਾਹਿ ਬਲੰਤੀ ਆਈ॥੩॥੧॥ *(ਪੰਨਾ ੮੭੬)*

ਧਨ ਮਰਨ ਸਮੇਂ) ਨਾਲ ਨਹੀਂ ਚੱਲਦਾ, ਤਾਂ ਫਿਰ (ਕੀਤੀ ਫ਼ਜ਼ੂਲ ਖਪ-ਖਪਾਈ ਦਾ) ਪਛਤਾਵਾ ਹੁੰਦਾ ਹੈ।

***ਅਰਥ-ਵਿਸਥਾਰ :***

ਗੁਰਮਤਿ ਵਿਚਾਰਧਾਰਾ ਅਨੁਸਾਰ, ਸਮੁੱਚਾ ਮਨੁੱਖੀ-ਜੀਵਨ ਇਕ [1]ਰਾਤਿ ਸਮਾਨ ਹੈ। ਹਰੇਕ ਮਨੁੱਖ ਸੰਸਾਰ ਉੱਤੇ ਮਾਨੋ ਇਕ ਜੀਵਨ-ਰਾਤ ਦਾ ਪ੍ਰਾਹੁਣਾ ਹੈ। ਜੀਵਨ-ਰਾਤ ਬਤੀਤ ਕਰਨ ਮਗਰੋਂ ਹਰੇਕ ਜੀਵ ਨੂੰ ਰੱਬੀ-ਹੁਕਮ ਅਧੀਨ ਏਥੋਂ ਅਵੱਸ਼ ਕੂਚ ਕਰਨਾ ਪੈਂਦਾ ਹੈ। ਜੀਵ-ਪ੍ਰਾਹੁਣੇ ਦੀਆਂ ਜੀਵਨ-ਲੋੜਾਂ ਤਾਂ ਸੀਮਤ ਹਨ, ਪਰ ਤ੍ਰਿਸ਼ਨਾ-ਵਸ ਹੋ ਕੇ ਵਾਧੂ ਧਨ ਪਦਾਰਥ ਇਕੱਠਾ ਕਰਦਾ ਰਹਿੰਦਾ ਹੈ। [2]ਜੀਵਨ-ਲੋੜਾਂ ਤੋਂ ਵਧੀਕ ਸੰਚਤ ਕੀਤਾ ਧਨ-ਪਦਾਰਥ ਮਰਨ ਸਮੇਂ ਨਾਲ ਤਾਂ ਨਿਭਦਾ ਨਹੀਂ, ਐਵੇਂ ਵਾਧੂ ਦਾ ਮਨੋ-ਬੋਝ ਬਣ ਕੇ ਪਛਤਾਵੇ ਦਾ ਕਾਰਨ ਬਣਦਾ ਹੈ।

**ਮ: ੨ ॥**

**੧. ਬਧਾ ਚਟੀ ਜੋ ਭਰੇ, ਨਾ ਗੁਣੁ ਨਾ ਉਪਕਾਰੁ ॥**

**੨. ਸੇਤੀ ਖੁਸੀ ਸਵਾਰੀਐ, ਨਾਨਕ, ਕਾਰਜੁ ਸਾਰੁ ॥੩॥੭॥**

*(ਪੰਨਾ ੭੮੭)*

***ਉਚਾਰਣ-ਬੋਧ :***

ਬਧਾ—'ਧ' ਦੀ ਧੁਨੀ ਦਾ ਉਚਾਰਣ ਬਲ-ਸਹਿਤ ('ਬੱਧਾ' ਵਾਂਗ)।
ਚਟੀ—'ਟ' ਦੀ ਧੁਨੀ ਦਾ ਉਚਾਰਣ ਬਲ-ਸਹਿਤ ('ਚੱਟੀ' ਵਾਂਗ)।
ਖੁਸੀ—'ਸ' ਉਚਾਰਣ ਵਿਸ਼ੇਸ਼ ਧੁਨੀ ('ਸ਼' ਵਾਂਗ)।

***ਪਦ-ਅਰਥ :***

ਬਧਾ ਚਟੀ (ਭਰਨੀ)—ਕਿਸੇ ਨਿੱਜੀ ਮਜਬੂਰੀ ਜਾਂ ਕਿਸੇ ਬਾਹਰੀ-ਦਬਾਅ ਅਧੀਨ ਬੱਧੇ-ਰੁੱਧੇ ਕੋਈ ਕੰਮ ਕਰਨਾ। ਗੁਣੁ—ਆਪਣੇ ਆਪ ਨੂੰ ਲਾਭ। ਉਪਕਾਰੁ—ਕਿਸੇ ਹੋਰ ਨੂੰ ਲਾਭ। ਸੇਤੀ ਖੁਸੀ—ਮਨ ਦੀ ਹੁੱਬ ਨਾਲ। ਕਾਰਜੁ ਸਾਰੁ—(ਮਨੁੱਖਾ-ਜਨਮ ਸਫਲ ਕਰਨ ਦਾ) ਸ੍ਰੇਸ਼ਟ ਕਾਰਜ।

---

੧. ਏਕ ਰੈਣ ਕੇ ਪਾਹੁਨ ਤੁਮ ਆਏ, ਬਹੁ ਜੁਗ ਆਸ ਬਧਾਏ ॥
ਗ੍ਰਿਹ ਮੰਦਰ ਸੰਪੈ ਜੋ ਦੀਸੈ, ਜਿਉ ਤਰਵਰ ਕੀ ਛਾਏ ॥੧॥੧੫੨॥ *(ਪੰਨਾ ੨੧੨)*

੨. ਤਾਜੀ ਤੁਰਕੀ ਸੁਇਨਾ ਰੁਪਾ, ਕਪੜ ਕੇਰੇ ਭਾਰਾ ॥
ਕਿਸ ਹੀ ਨਾਲਿ ਨ ਚਲੇ ਨਾਨਕ, ਝੜਿ ਝੜਿ ਪਏ ਗਵਾਰਾ ॥੪॥੧੩॥ *(ਪੰਨਾ ੧੫੫)*

***ਅਰਥ :***

੧. (ਕਿਸੇ ਨਿੱਜੀ-ਮਜਬੂਰੀ ਜਾਂ ਕਿਸੇ ਬਾਹਰੀ-ਦਬਾਅ ਦਾ ਜਕੜਿਆ) ਮਨੁੱਖ ਬੱਧਾ-ਰੁੱਧਾ ਜੋ ਕੁਝ ਵੀ ਕਰੇ, ਉਸਦਾ ਨਾ ਆਪਣੇ ਆਪ ਨੂੰ ਕੋਈ ਲਾਭ ਹੁੰਦਾ ਹੈ, ਨਾ ਹੀ ਕਿਸੇ ਹੋਰ ਪ੍ਰਤੀ ਉਪਕਾਰ।

੨. ਨਾਨਕ! ਮਨ ਦੀ ਹੁੱਬ (ਚਾਅ) ਨਾਲ (ਕਰ ਕੇ, ਮਨੁੱਖਾ ਜਨਮ ਸਫਲ ਕਰਨ ਦਾ) ਸ੍ਰੇਸ਼ਟ ਕਾਰਜ (ਗੁਰੂ-ਮਿਹਰ ਸਦਕਾ, ਅਵੱਸ਼ ਹੀ) ਸੰਵਾਰ ਲਈਦਾ ਹੈ।

***ਅਰਥ-ਵਿਸਥਾਰ :***

ਜੀਵਨ ਦਾ, ਭਾਵੇਂ, ਆਰਥਕ ਖੇਤਰ ਹੋਵੇ ਜਾਂ ਪਰਮਾਰਥਕ ਖੇਤਰ, ਕੋਈ ਵੀ ਕੰਮ ਨੇਪਰੇ ਤਾਂ ਚੜ੍ਹਦਾ ਹੈ, ਜੇ ਚਾਅ ਵਿਚ, ਮਨ ਦੀ ਹੁੱਬ ਅਤੇ ਪੂਰੀ ਲਗਨ ਨਾਲ ਕੀਤਾ ਜਾਵੇ। ਮਨ-ਹੱਠ ਕਰਕੇ ਜਾਂ ਬੱਧੇ-ਰੁੱਧੇ, ਭਾਵ, ਕਿਸੇ ਦਬਾਅ ਅਧੀਨ ਕੀਤੇ ਕੰਮ ਦੀ ਆਪਣੇ ਆਪ ਨੂੰ ਨਾ ਕੋਈ ਖ਼ੁਸ਼ੀ ਹੁੰਦੀ ਹੈ, ਨਾ ਹੀ ਲਾਭ ਅਤੇ ਨਾ ਹੀ ਕਿਸੇ ਦੂਜੇ ਦਾ ਕੁਝ ਸੰਵਰਦਾ ਹੈ।

ਮਨੁੱਖਾ-ਜਨਮ ਨੂੰ ਨਾਮ ਜਪ ਕੇ ਸਫਲਾ ਕਰਨਾ ਸਰਬ-ਸ੍ਰੇਸ਼ਟ ਕਾਰਜ ਹੈ ਅਤੇ ਮਨੁੱਖ ਦਾ ਮੁੱਢਲਾ ਫ਼ਰਜ਼ ਹੈ। [1]ਜੇ ਮਨ ਦੀ ਹੁੱਬ (ਚਾਅ) ਨਾਲ ਇਹ ਸ਼ੁਭ ਕਾਰਜ ਕੀਤਾ ਜਾਵੇ ਤਾਂ ਗੁਰੂ-ਮੇਹਰ ਸਦਕਾ ਅਵੱਸ਼ ਹੀ ਇਸ ਨੂੰ ਸੰਵਾਰ ਲਈਦਾ ਹੈ। [2]ਮਨ-ਹਠ ਨੂੰ ਗੁਰਮਤਿ ਵਿਚ ਮੂਲੋਂ ਹੀ ਕੋਈ ਥਾਂ ਨਹੀਂ।

**ਮਃ ੨ ॥**

**੧. ਮਨ ਹਠਿ ਤਰਫ ਨ ਜਿਪਈ,**
**ਜੇ ਬਹੁਤਾ ਘਾਲੇ ॥**

**੨. ਤਰਫ ਜਿਣੈ ਸਤ ਭਾਉ ਦੇ,**
**ਜਨ ਨਾਨਕ ਸਬਦੁ ਵੀਚਾਰੇ ॥੪॥੭॥** *(ਪੰਨਾ ੭੮੭)*

---

੧. ਕਰਹਿ ਭਗਤਿ ਆਤਮ ਕੈ ਚਾਇ ॥
ਪ੍ਰਭ ਅਪਨੇ ਸਿਉ ਰਹਹਿ ਸਮਾਇ ॥੭॥੧੭॥ *(ਪੰਨਾ ੨੮੬)*

੨. ਮਨ ਹਠਿ ਜੋ ਕਮਾਵੈ ਤਿਲੁ ਨ ਲੇਖੈ ਪਾਵੈ,
ਬਗੁਲ ਜਿਉ ਧਿਆਨੁ ਲਾਵੈ ਮਾਇਆ ਰੇ ਧਾਰੀ ॥੭॥੩॥ *(ਪੰਨਾ ੬੮੭)*

*ਉਚਾਰਣ-ਬੋਧ :*

ਤਰਫ—'ਫ' ਉਚਾਰਣ ਵਿਸ਼ੇਸ਼ ਧੁਨੀ ('ਫ਼' ਵਾਂਗ)।

*ਪਦ-ਅਰਥ :*

ਮਨ ਹਠਿ—ਮਨ ਦੇ ਹਠ ਕਰਕੇ। ਤਰਫ—ਅਧਿਆਤਮਕ ਪਾਸੇ ਵਾਲੀ ਜੀਵਨ-ਬਾਜ਼ੀ। ਨ ਜਿਪਈ—ਨਹੀਂ ਜਿੱਤੀ ਜਾ ਸਕਦੀ। ਘਾਲੇ—ਘਾਲਨਾ ਕਰੇ। ਜਿਣੈ—ਜਿੱਤ ਸਕਦਾ ਹੈ। ਸਤ ਭਾਉ—ਸਦ-ਭਾਵਨਾ, ਨੇਕ ਨੀਯਤ।

*ਅਰਥ :*

੧. ਕੋਈ ਮਨੁੱਖ ਮਨ ਦੇ ਹੱਠ ਅਧੀਨ ਭਾਵੇਂ ਬਥੇਰੀ ਕਰੜੀ, ਘਾਲਨਾ ਕਰੇ, ਤਰਫ਼ (ਅਧਿਆਤਮਕ ਪਾਸੇ ਵਾਲੀ ਜੀਵਨ-ਬਾਜ਼ੀ) ਜਿੱਤੀ ਨਹੀਂ ਜਾ ਸਕਦੀ।

੨. ਨਾਨਕ! ਕੋਈ ਪ੍ਰਭੂ-ਸੇਵਕ ਸਦ-ਭਾਵਨਾ (ਨੇਕ ਨੀਯਤ) ਨਾਲ ਗੁਰ-ਸ਼ਬਦ ਨੂੰ ਵੀਚਾਰ ਕੇ ਹੀ ਇਹ ਤਰਫ਼ (ਅਧਿਆਤਮਕ ਪਾਸੇ ਵਾਲੀ ਜੀਵਨ-ਬਾਜ਼ੀ) ਜਿੱਤ ਸਕਦਾ ਹੈ।

*ਅਰਥ-ਵਿਸਥਾਰ :*

ਮਨ-ਹੱਠ ਅਧੀਨ ਕੀਤੀ ਕਰੜੀ ਤੋਂ ਕਰੜੀ ਘਾਲਨਾ ਨਾਲ ਅਧਿਆਤਮਕ ਪਾਸੇ ਵਾਲੀ ਜੀਵਨ-ਬਾਜ਼ੀ ਜਿੱਤੀ ਨਹੀਂ ਜਾ ਸਕਦੀ। ਮਨ-ਹੱਠ ਕਰਕੇ ਕੀਤੀ ਘਾਲਨਾ ਮਨੁੱਖ ਅੰਦਰ ਹਉਮੈ ਪੈਦਾ ਕਰਦੀ ਹੈ। ਸੋ, ਅਜਿਹੀ ਘਾਲਨਾ ਦੇ ਫਲਸਰੂਪ ਪ੍ਰਭੂ ਨਾਲ ਦੂਰੀ ਘਟਣ ਦੀ ਬਜਾਏ ਹੋਰ ਵਧਦੀ ਹੈ।

ਅਧਿਆਤਮਕ ਪਾਸੇ ਵਾਲੀ ਜੀਵਨ-ਬਾਜ਼ੀ ਕੇਵਲ ਤੇ ਕੇਵਲ ਅਜਿਹਾ ਸੇਵਕ ਹੀ ਜਿੱਤ ਸਕਦਾ ਹੈ, ਜੋ ਸਦ-ਭਾਵਨਾ ਸਹਿਤ ਗੁਰ-ਸ਼ਬਦ ਦੀ ਵੀਚਾਰ ਦੁਆਰਾ ਮਨ ਨੂੰ ਨਿਰਮਲ ਕਰ ਕੇ 'ਸਹਜ' ਵਿਚ ਇਸਥਿਤ ਕਰ ਦੇਵੇ। ਗੁਰਵਾਕ :

**ਸਚਾ ਅਲਖ ਅਭੇਉ, ਹਠਿ ਨ ਪਤੀਜਈ॥**
**ਇਕਿ ਗਾਵਹਿ ਰਾਗ ਪਰੀਆ, ਰਾਗਿ ਨ ਭੀਜਈ॥**
**ਇਕਿ ਨਚਿ ਨਚਿ ਪੂਰਹਿ ਤਾਲ, ਭਗਤਿ ਨ ਕੀਜਈ॥**
**ਇਕਿ ਅੰਨੁ ਨ ਖਾਹਿ ਮੂਰਖ, ਤਿਨਾ ਕਿਆ ਕੀਜਈ॥**

**ਤ੍ਰਿਸਨਾ ਹੋਈ ਬਹੁਤੁ, ਕਿਵੈ ਨ ਧੀਜਈ ॥**
**ਕਰਮ ਵਧਹਿ ਕੈ ਲੋਅ, ਖਪਿ ਮਰੀਜਈ ॥**
**ਲਾਹਾ ਨਾਮੁ ਸੰਸਾਰਿ, ਅੰਮ੍ਰਿਤੁ ਪੀਜਈ ॥**
**ਹਰਿ ਭਗਤੀ ਅਸਨੇਹਿ, ਗੁਰਮੁਖਿ ਘੀਜਈ ॥ਪਉੜੀ ੧੭॥** *(ਪੰਨਾ ੧੨੮੫)*

**ਸਲੋਕ ਮਹਲਾ ੨ ॥**
**੧. ਜਿਨਾ ਭਉ ਤਿਨ੍ ਨਾਹਿ ਭਉ,**
**ਮੁਚੁ ਭਉ ਨਿਭਵਿਆਹ ॥**
**੨. ਨਾਨਕ, ਏਹੁ ਪਟੰਤਰਾ,**
**ਤਿਤੁ ਦੀਬਾਣਿ ਗਇਆਹ ॥੧॥੮॥** *(ਪੰਨਾ ੭੮੮)*

***ਉਚਾਰਣ-ਬੋਧ :***

ਜਿਨਾ— (i) 'ਨ' ਉਚਾਰਣ ਭਾਰ-ਸਹਿਤ।
(ii) ਅੰਤਲੇ ਸੂਰ ਦਾ ਉਚਾਰਣ ਨਾਸਕੀ।
ਨਿਭਵਿਆਹ, ਗਇਆਹ—ਅੰਤਲਾ 'ਹ'; ਇਸ ਤੋਂ ਪਹਿਲਾਂ ਆਏ ਸੂਰ ਦੀ ਧੁਨੀ ਨੂੰ ਭਾਰਾ ਕਰਦਾ ਹੈ। ਅੰਤਲੇ ਸੂਰ ਦਾ ਉਚਾਰਣ ਨਾਸਕੀ।

***ਪਦ-ਅਰਥ :***

ਭਉ—ਡਰ। ਮੁਚੁ—ਬਹੁਤਾ। ਨਿਭਵਿਆਹ—ਰੱਬੀ ਡਰ ਤੋਂ ਵੰਚਿਤ (ਮਨੁੱਖਾਂ) ਨੂੰ। ਪਟੰਤਰਾ—ਨਿਰਣਾ। ਤਿਤੁ ਦੀਬਾਣਿ—ਉਸ (ਰੱਬੀ) ਦਰਗਾਹ ਵਿਚ। ਗਇਆਹ—ਗਇਆਂ (ਪੁੱਜਿਆਂ) ਹੋਇਆਂ ਨੂੰ ਹੀ।

***ਅਰਥ :***

੧. ਜਿਨ੍ਹਾਂ ਮਨੁੱਖਾਂ ਨੂੰ (ਮਨ ਅੰਦਰ) ਰੱਬੀ-ਡਰ ਹੁੰਦਾ ਹੈ, ਉਹਨਾਂ ਨੂੰ ਕਿਸੇ ਕਿਸਮ ਦਾ (ਮਾਇਆ ਦੇ ਛਲ-ਛਿਦ੍ਰ ਦਾ, ਵਿਕਾਰਾਂ ਦਾ, ਜਮ ਦਾ, ਆਵਾ-ਗਵਨ ਦੇ ਚੱਕਰ ਆਦਿ ਦਾ) ਡਰ ਨਹੀਂ ਵਿਆਪਦਾ, ਪਰ ਰੱਬੀ-ਡਰ ਤੋਂ ਵਿਰਵੇ (ਸੱਖਣੇ) ਮਨੁੱਖਾਂ ਨੂੰ ਬਹੁਤਾ ਡਰ ਵਿਆਪਦਾ ਰਹਿੰਦਾ ਹੈ।
੨. ਨਾਨਕ ! ਇਹ (ਮਨ ਅੰਦਰ ਰੱਬੀ-ਡਰ ਦੀ ਹੋਂਦ ਜਾਂ ਅਣਹੋਂਦ ਦੇ ਫਲ ਬਾਰੇ) ਨਿਰਣਾ ਉਸ (ਰੱਬੀ) ਦਰਗਾਹ ਵਿਚ ਪੁੱਜਿਆਂ ਹੋਇਆਂ ਨੂੰ ਹੀ ਸਮਝ-ਗੋਚਰਾ ਹੁੰਦਾ ਹੈ।

*ਅਰਥ-ਵਿਸਥਾਰ :*

ਮਨ ਕਰਕੇ ਪ੍ਰਭੂ ਦੀ ਹਜ਼ੂਰੀ ਵਿਚ ਵੱਸਣ ਸਦਕਾ ਇਹ ਸੋਝੀ (ਅਨੁਭਵ) ਹੋ ਆਉਂਦੀ ਹੈ ਕਿ ਪ੍ਰਭੂ ਦਾ [1]ਨਿਰਮਲ-ਭਉ (ਅਨੁਸ਼ਾਸਨ) ਮਨੁੱਖ ਨੂੰ ਹਰ ਕਿਸਮ ਦੇ ਡਰ-ਭਉ ਤੋਂ ਮੁਕਤ ਕਰ ਦਿੰਦਾ ਹੈ।

ਦੂਜੇ ਪਾਸੇ [2]ਪ੍ਰਭੂ ਦੇ ਭੈ ਤੋਂ ਵਿਰਵਾ ਮਨੁੱਖ ਜੀਵਨ-ਭਰ ਵੱਖ ਵੱਖ ਕਿਸਮ ਦੇ ਡਰਾਂ ਕਾਰਨ ਥਰ-ਥਰ ਕੰਬਦਾ ਰਹਿੰਦਾ ਹੈ।

ਦੁਨਿਆਵੀ ਡਰ ਮਨੁੱਖ ਦਾ ਖ਼ੂਨ ਖ਼ੁਸ਼ਕ ਕਰੀ ਰੱਖਦਾ ਹੈ; ਇੰਜ ਇਹ ਮਾਨਸਿਕ ਕਸ਼ਟ ਹੈ। ਪਰ ਰੱਬੀ-ਭਉ ਮਨ ਦੀ ਦੁਰਮਤਿ-ਮੈਲ ਨੂੰ ਕੱਟਦਾ ਹੈ। ਇੰਜ, ਇਹ ਇਕ ਰੱਬੀ-ਨਿਅਮਤ (ਬਖ਼ਸ਼ਸ਼) ਹੈ। ਸਮਾਂ ਪਾ ਕੇ 'ਰੱਬੀ-ਭਉ' 'ਭਾਉ' ਵਿਚ ਬਦਲ ਜਾਂਦਾ ਹੈ। 'ਭਾਉ' ਦੇ ਫਲ-ਸਰੂਪ ਜਗਿਆਸੂ ਸਦਾ ਖੇੜੇ ਅਤੇ ਵਿਗਾਸ ਵਿਚ ਰਹਿੰਦਾ ਹੈ ਅਤੇ ਲੋਕ-ਪਰਲੋਕ ਵਿਚ ਸੁਰਖ਼ਰੂ ਹੋ ਨਿਬੜਦਾ ਹੈ। ਗੁਰਬਾਣੀ ਅੰਦਰ 'ਭਉ-ਰਹਿਤ' ਅਤੇ 'ਭਉ-ਸਹਿਤ' ਦੋਹਾਂ ਕਿਸਮਾਂ ਦੇ ਵਿਅਕਤੀਆਂ ਦੀ ਤਸਵੀਰ ਨਿਰੂਪਨ ਕੀਤੀ ਹੋਈ ਮਿਲਦੀ ਹੈ, ਜੋ ਇਸ ਪ੍ਰਕਾਰ ਹੈ :

*ਭਉ-ਰਹਿਤ :*

**ਭੈ ਵਿਣੁ ਜੀਵੈ ਬਹੁਤੁ ਬਹੁਤੁ, ਖੁਸੀਆ ਖੁਸੀ ਕਮਾਇ ॥**
**ਨਾਨਕ ਭੈ ਵਿਣੁ ਜੇ ਮਰੈ, ਮੁਹਿ ਕਾਲੈ ਉਠਿ ਜਾਇ ॥੨॥੨੫॥** *(ਪੰਨਾ ੧੪੯)*

*ਭਉ-ਸਹਿਤ :*

**ਭੈ ਵਿਚਿ ਜੰਮੈ ਭੈ ਮਰੈ, ਭੀ ਭਉ ਮਨ ਮਹਿ ਹੋਇ ॥**
**ਨਾਨਕ ਭੈ ਵਿਚਿ ਜੇ ਮਰੈ, ਸਹਿਲਾ ਆਇਆ ਸੋਇ ॥੧॥੨੫॥**

*(ਪੰਨਾ ੧੪੯)*

ਗੁਰੂ-ਗਿਆਨ ਅਨੁਸਾਰ 'ਰੱਬੀ-ਭਉ' ਤੋਂ ਹੀ 'ਭਾਉ' ਪੈਦਾ ਹੁੰਦਾ ਹੈ, ਜਿਸ ਦੇ ਫਲ-ਸਰੂਪ ਜਗਿਆਸੂ ਦੇ ਮਨ ਵਿਚ ਸਦਾ ਚਾਅ ਅਤੇ ਖੇੜਾ ਬਣਿਆ ਰਹਿੰਦਾ ਹੈ। ਇਸ 'ਭਉ' ਤੋਂ ਬਗ਼ੈਰ ਭਵ-ਸਾਗਰ ਤੋਂ ਤਰਨ ਦਾ ਬਾਨ੍ਹਣੂ ਨਹੀਂ ਬੱਝਦਾ :

**ਬਿਨੁ ਭੈ ਕਿਨੈ ਨ ਪ੍ਰੇਮੁ ਪਾਇਆ, ਬਿਨੁ ਭੈ ਪਾਰਿ ਨ ਉਤਰਿਆ ਕੋਈ ॥੪॥੩॥**

*(ਪੰਨਾ ੧੧੧੬)*

---

੧. ਨਿਰਭਉ ਜਪੈ ਸਗਲ ਭਉ ਮਿਟੈ॥ ਪ੍ਰਭ ਕਿਰਪਾ ਤੇ ਪ੍ਰਾਣੀ ਛੁਟੈ॥੭॥੨੨॥ *(ਪੰਨਾ ੨੯੩)*

੨. ਸੋ ਕਤ ਡਰੈ ਜਿ ਖਸਮੁ ਸਮਾਰੈ॥ ਡਰਿ ਡਰਿ ਪਚੇ ਮਨਮੁਖ ਵੇਚਾਰੇ।੧॥ਰਹਾਉ॥੨੪॥ *(ਪੰਨਾ ੬੭੭)*

ਮ: ੨ ॥

**੧. ਤੁਰਦੇ ਕਉ ਤੁਰਦਾ ਮਿਲੈ, ਉਡਤੇ ਕਉ ਉਡਤਾ ॥**

**੨. ਜੀਵਤੇ ਕਉ ਜੀਵਤਾ ਮਿਲੈ, ਮੂਏ ਕਉ ਮੂਆ ॥**

**੩. ਨਾਨਕ, ਸੋ ਸਾਲਾਹੀਐ, ਜਿਨਿ ਕਾਰਣੁ ਕੀਆ ॥੨॥੮॥**

*(ਪੰਨਾ ੭੮੮)*

***ਉਚਾਰਣ-ਬੋਧ :***

ਕਉ—ਉਚਾਰਣ 'ਕੌ' ਵਾਂਗ।

***ਪਦ-ਅਰਥ :***

ਕਾਰਣੁ—ਜਗਤ।

***ਅਰਥ :***

੧. ਕੁਦਰਤੀ ਸੁਭਾਅ ਅਧੀਨ ਤੁਰਦੇ (ਆਤਮ ਮਾਰਗ 'ਤੇ ਗਤੀਸ਼ੀਲ) ਜੀਵ ਨੂੰ ਤੁਰਦਾ (ਆਤਮ ਮਾਰਗ 'ਤੇ ਗਤੀਸ਼ੀਲ) ਮਨੁੱਖ ਆ ਮਿਲਦਾ ਹੈ ਅਤੇ ਉਡਤੇ (ਗਗਨ-ਮੰਡਲ ਦੀ ਉਡਾਰੀ ਲਾਉਣ ਵਾਲੇ) ਨੂੰ ਉਡਤਾ (ਗਗਨ-ਮੰਡਲ ਦਾ ਉਡਾਰੂ)।

੨. (ਆਤਮ-ਤਲ 'ਤੇ) ਜੀਵੰਤ ਮਨੁੱਖ ਨੂੰ (ਆਤਮ-ਤਲ 'ਤੇ) ਜਿਊਂਦਾ ਮਨੁੱਖ ਆ ਮਿਲਦਾ ਹੈ ਅਤੇ (ਆਤਮ-ਤਲ 'ਤੇ) ਮੋਏ ਹੋਏ ਮਨੁੱਖ ਨੂੰ (ਆਤਮ-ਤਲ 'ਤੇ) ਮੋਇਆ ਹੋਇਆ।

੩. ਨਾਨਕ! ਉਹ ਵਾਹਿਗੁਰੂ ਹੀ ਸਲਾਹੁਣਾ ਚਾਹੀਦਾ ਹੈ, ਜਿਸ ਨੇ (ਬਹੁ-ਰੰਗੀ) ਜਗਤ ਪੈਦਾ ਕੀਤਾ ਹੋਇਆ ਹੈ।

***ਅਰਥ-ਵਿਸਥਾਰ :***

ਅੰਗਰੇਜ਼ੀ ਦਾ ਇਕ ਮੁਹਾਵਰਾ ਹੈ—'Birds of same feather flock together' [ਇੱਕੋ ਜਿਹੇ ਖੰਭਾਂ ਵਾਲੇ ਪੰਛੀ ਰਲ-ਮਿਲ ਕੇ ਆਕਾਸ਼-ਉਡਾਰੀ ਲਾਉਂਦੇ ਹਨ]। ਫ਼ਾਰਸੀ ਬੋਲੀ ਵਿਚ ਵੀ ਅਜਿਹਾ ਹੀ ਮੁਹਾਵਰਾ ਹੈ: "کند ہم جنس با ہم جنس پرواز" [ਕੁਨਦ ਹਮ ਜਿੰਸ ਬਾ ਹਮ ਜਿੰਸ ਪਰਵਾਜ਼]। ਇਹ ਕੁਦਰਤੀ ਪਰਵਿਰਤੀ ਹੈ ਕਿ ਹਰ ਮਨੁੱਖ ਆਪਣੇ ਸੁਭਾਅ ਨਾਲ

ਮਿਲਦੇ-ਜੁਲਦੇ ਸੁਭਾਅ ਵਾਲੇ ਮਨੁੱਖ ਨਾਲ ਸੰਗ-ਸਾਥ ਅਤੇ ਮੇਲ-ਜੋਲ ਕਰਨਾ ਪਸੰਦ ਕਰਦਾ ਹੈ। [1]ਅਮਲੀ ਅਮਲੀਆਂ ਨਾਲ ਮਿਲ ਕੇ ਖ਼ੁਸ਼ ਹੁੰਦੇ ਹਨ। ਦੁਖਿਆਰੇ ਮਨੁੱਖ ਦੁਖਿਆਰਿਆਂ ਨਾਲ ਮਿਲ ਕੇ ਆਪੋ-ਆਪਣੇ ਦੁਖ-ਸੁਖ ਸਾਂਝੇ ਕਰਦੇ ਹਨ। ਏਸੇ ਤਰ੍ਹਾਂ ਅਧਿਆਤਮ ਮਾਰਗ ਦੇ ਪਾਂਧੀ ਸਤ-ਸੰਗੀ ਮਨੁੱਖ ਸਤ-ਸੰਗੀਆਂ ਨਾਲ ਮਿਲ ਕੇ ਆਤਮ-ਅਨੰਦ ਮਾਣਦੇ ਹਨ ਅਤੇ ਅਧਿਆਤਮਕ ਪ੍ਰਾਪਤੀਆਂ ਦੇ ਭੇਤ ਸਾਂਝੇ ਕਰਦੇ ਹਨ।

ਅਨਿਕ ਪ੍ਰਕਾਰੀ ਜੀਵਾਂ ਦੇ ਆਤਮਾ ਦਾ ਮੂਲ-ਸਰੋਤ ਪਰਮ-ਆਤਮਾ ਹੈ। ਇਸ ਲਈ, ਅਸਾਂ ਸਾਰੇ ਜੀਵਾਂ ਦਾ ਪਰਮ-ਧਰਮ ਹੈ ਕਿ ਆਤਮ-ਵਾਦੀ ਮਨੁੱਖਾਂ ਦੀ ਸੰਗਤ ਵਿਚ ਜੁੜ ਕੇ ਸਿਫ਼ਤਿ-ਸਾਲਾਹ ਦੁਆਰਾ ਬਹੁ-ਰੰਗੀ ਜਗਤ ਦੇ ਸਿਰਜਨਹਾਰ ਵਾਹਿਗੁਰੂ ਨਾਲ ਆਤਮ-ਸਾਂਝ ਪਾ ਕੇ ਉਸਦਾ ਸਦੀਵੀ ਮਿਲਾਪ ਪ੍ਰਾਪਤ ਕਰੀਏ।

**ਮਹਲਾ ੨ ॥**

**੧. ਨਾਨਕ ਤਿਨਾ ਬਸੰਤੁ ਹੈ,**
**ਜਿਨ੍ ਘਰਿ ਵਸਿਆ ਕੰਤੁ ॥**
**੨. ਜਿਨ ਕੇ ਕੰਤ ਦਿਸਾਪੁਰੀ,**
**ਸੇ ਅਹਿਨਿਸਿ ਫਿਰਹਿ ਜਲੰਤ ॥੨॥੧੮॥** *(ਪੰਨਾ ੭੯੧)*

***ਉਚਾਰਣ-ਬੋਧ :***

ਤਿਨਾ— (i) 'ਨ' ਉਚਾਰਣ ਭਾਰ-ਸਹਿਤ।
(ii) ਅੰਤਲੇ ਸੂਰ ਦਾ ਉਚਾਰਣ ਨਾਸਕੀ।
ਫਿਰਹਿ—ਅੰਤਲੇ ਸੂਰ ਦਾ ਉਚਾਰਣ ਨਾਸਕੀ।

---

੧. ਅਮਲੀ ਰਚਨਿ ਅਮਲੀਆ, ਸੋਫੀ ਸੋਫੀ ਮੇਲੁ ਕਰੰਦੇ।
ਜੂਆਰੀ ਜੂਆਰੀਆਂ, ਵੇਕਰਮੀ ਵੇਕਰਮ ਰਚੰਦੇ।
ਚੋਰਾ ਚੋਰਾ ਪਿਰਹੜੀ, ਠਗ ਠਗ ਮਿਲਿ ਦੇਸ ਠਗੰਦੇ।
ਮਸਕਰਿਆ ਮਿਲਿ ਮਸਕਰੇ, ਚੁਗਲਾ ਚੁਗਲ ਉਮਾਹਿ ਮਿਲੰਦੇ।
ਮਨਤਾਰੂ ਮਨਤਾਰੂਆਂ, ਤਾਰੂ ਤਾਰੂ ਤਾਰ ਤਰੰਦੇ।
ਦੁਖਿਆਰੇ ਦੁਖਿਆਰਿਆਂ, ਮਿਲਿ ਮਿਲਿ ਅਪਣੇ ਦੁਖ ਰੁਵੰਦੇ।
ਸਾਧਸੰਗਤਿ ਗੁਰ ਸਿਖ ਵਸੰਦੇ। *(ਵਾਰ ੫, ਪਉੜੀ ੪, ਭਾਈ ਗੁਰਦਾਸ ਜੀ)*

***ਪਦ-ਅਰਥ :***

ਕੰਤੁ—ਪ੍ਰਭੂ-ਪਤੀ। ਦਿਸਾਪੁਰੀ—ਪਰਦੇਸ। ਅਹਿਨਿਸਿ—ਦਿਨ-ਰਾਤ।

***ਅਰਥ :***

੧. ਨਾਨਕ! ਜਿਨ੍ਹਾਂ ਇਸਤਰੀਆਂ ਦੇ ਘਰ ਵਿਚ ਪਤੀ ਵਸਿਆ ਹੁੰਦਾ ਹੈ, ਉਹਨਾਂ ਲਈ (ਪਤੀ-ਮਿਲਾਪ ਦਾ ਸਮਾਂ ਮਾਨੋ) ਬਸੰਤੁ (ਖਿੜਾਉ ਦਾ ਮੌਸਮ ਬਣ ਜਾਂਦਾ) ਹੈ।

੨. ਜਿਨ੍ਹਾਂ (ਮੰਦ-ਕਰਮਣਾਂ) ਦੇ ਪਤੀ ਪਰਦੇਸ (ਗਏ) ਹੁੰਦੇ ਹਨ, ਉਹ ਦਿਨ ਰਾਤ (ਵਿਛੋੜੇ ਦੀ ਅੱਗ ਵਿਚ) ਲੁਛਦੀਆਂ ਫਿਰਦੀਆਂ ਹਨ।

***ਅਰਥ-ਵਿਸਥਾਰ :***

**ਇਸੁ ਜਗ ਮਹਿ ਪੁਰਖੁ ਏਕੁ ਹੈ ਹੋਰ ਸਗਲੀ ਨਾਰਿ ਸਬਾਈ ॥** *(ਪੰਨਾ ੫੯੧)*

ਅਥਵਾ

**ਠਾਕੁਰੁ ਏਕੁ ਸਬਾਈ ਨਾਰਿ ॥੨੯॥** *(ਪੰਨਾ ੯੩੩)*

ਮਹਾਂਵਾਕਾਂ ਅਨੁਸਾਰ ਸਾਰੇ ਜੀਵ ਪ੍ਰਭੂ-ਕੰਤ ਦੀਆਂ ਜੀਵ-ਇਸਤਰੀਆਂ ਹਨ। ਪ੍ਰਭੂ-ਕੰਤ ਤਾਂ ਗੁਪਤ ਰੂਪ ਵਿਚ ਹਰੇਕ ਜੀਵ-ਇਸਤਰੀ ਦੇ ਹਿਰਦੇ ਅੰਦਰ ਨਿਰੰਤਰ ਨਿਵਾਸ ਰੱਖਦਾ ਹੈ, ਪਰ ਜੀਵ-ਇਸਤਰੀ ਦਾ ਨਿਵਾਸ, ਹਉਮੈ ਅਥਵਾ ਦ੍ਵੈਤਾ-ਭਾਵ ਵਿਚ ਹੋਣ ਕਾਰਨ ਦੋਹਾਂ ਦੀ ਪਰਸਪਰ ਦੂਰੀ ਬਣੀ ਰਹਿੰਦੀ ਹੈ। ਹਉਮੈ ਦੇ ਪ੍ਰਭਾਵ ਅਧੀਨ ਜੀਵ-ਇਸਤਰੀ, ਆਪਣੇ ਅੰਦਰ, 'ਨੇਰ-ਹੂ-ਤੇ ਨੇਰੈ' ਵੱਸਦੇ ਪ੍ਰਭੂ-ਕੰਤ ਨੂੰ ਆਪਣੇ ਗਵਾਰਪੁਣੇ ਕਾਰਨ ਦੂਰ ਜਾਣਦੀ ਅਤੇ ਉਸ ਦੇ ਅੰਤਰ-ਆਤਮੇ ਮਿਲਾਪ ਤੋਂ ਵਿਰਵੀ ਹੋਣ ਕਾਰਨ ਝੂਰਦੀ ਰਹਿੰਦੀ ਹੈ। ਜਿਨ੍ਹਾਂ ਸੁਹਾਗਣਾਂ ਦਾ ਗੁਰੂ-ਕਿਰਪਾ ਸਦਕਾ ਪ੍ਰਭੂ-ਕੰਤ ਨਾਲ ਅੰਤਰ-ਆਤਮੇ ਮਿਲਾਪ ਹੋ ਜਾਂਦਾ ਹੈ, ਉਹਨਾਂ ਦੇ ਮਨ ਅੰਦਰ ਮਾਨੋ ਬਸੰਤ ਦਾ ਖੇੜਾ ਨਿਰੰਤਰ ਖਿੜਿਆ ਰਹਿੰਦਾ ਹੈ।

***ਨੋਟ :*** ਸਾਲ ਵਿਚ ਬਾਰਾਂ ਮਹੀਨੇ ਅਤੇ ਛੇ ਰੁੱਤਾਂ ਹੁੰਦੀਆਂ ਹਨ। ਦੋ ਦੋ ਮਹੀਨਿਆਂ ਦੇ ਸੁਮੇਲ ਨਾਲ ਇਕ ਇਕ ਰੁਤਿ ਬਣਦੀ ਹੈ। ਚੇਤ ਵੈਸਾਖ ਦੇ ਸੁਮੇਲ ਨਾਲ ਬਸੰਤ ਰੁਤਿ ਬਣਦੀ ਹੈ। ਬਸੰਤ ਰੁਤਿ ਬੜੀ ਮਿੱਠੀ ਅਤੇ ਸੁਹਾਵਣੀ ਰੁਤਿ ਹੁੰਦੀ ਹੈ। ਉਰਦੂ ਭਾਸ਼ਾ ਵਿਚ ਇਸ ਰੁਤਿ ਨੂੰ 'ਮੌਸਮ ਬਹਾਰ' ਕਿਹਾ

ਜਾਂਦਾ ਹੈ। ਪ੍ਰਫੁਲਤਾ ਇਸ ਰੁਤਿ ਦਾ ਪ੍ਰਧਾਨ ਗੁਣ ਹੈ। ਸਾਰੀ ਬਨਸਪਤੀ ਮਉਲ ਉਠਦੀ ਹੈ। ਇਹ ਵਰਣਨ ਪ੍ਰਕਿਰਤਕ ਬਸੰਤ ਰੁਤਿ ਦਾ ਹੈ।

ਕੰਤ-ਪ੍ਰਭੂ ਦੇ ਅੰਤਰ-ਆਤਮੇ ਮਿਲਾਪ ਨਾਲ ਮਨੁੱਖੀ ਮਨ ਮਉਲ ਉਠਦਾ ਹੈ ਅਤੇ ਆਤਮ-ਤਲ 'ਤੇ 'ਸਦ-ਬਸੰਤ' ਵਾਲਾ ਖੇੜਾ ਖਿੜ ਪੈਂਦਾ ਹੈ। ਗੁਰਵਾਕ :

**ਮੇਰਾ ਪ੍ਰਭੁ ਮਉਲਿਆ ਸਦ ਬਸੰਤੁ ॥**
**ਇਹੁ ਮਨੁ ਮਉਲਿਆ, ਗਾਇ ਗੁਣ ਗੋਬਿੰਦ ॥੧॥ਰਹਾਉ॥੪॥** *(ਪੰਨਾ ੧੧੭੩)*

ਰੁਤਿ ਭਾਵੇਂ ਕੋਈ ਹੋਵੇ ਉਹ ਪ੍ਰਭੂ-ਕੰਤ ਦੇ ਚਿਤ ਵਿਚ ਵਸਣ-ਰਸਣ ਨਾਲ ਸੁਹਾਵਣੀ ਅਤੇ ਸੁਖਦਾਈ ਹੋ ਨਿਬੜਦੀ ਹੈ। ਪਰ ਪ੍ਰਭੂ-ਕੰਤ ਦੇ ਹਿਰਦਿਓਂ ਵਿਸਰ ਜਾਣ ਕਾਰਨ ਸੁਹਾਉਣੀ ਰੁਤਿ ਵੀ ਦੁਖਦਾਈ ਹੋ ਜਾਂਦੀ ਹੈ। ਗੁਰਵਾਕ :

- **ਪਿਰੀ ਮਿਲਾਵਾ ਜਾ ਥੀਐ, ਸਾਈ ਸੁਹਾਵੀ ਰੁਤਿ ॥ਸ.੨॥੧੫॥**

  *(ਪੰਨਾ ੫੨੨)*

- **ਨਾਨਕ ਸੋਈ ਦਿਨਸੁ ਸੁਹਾਵੜਾ, ਜਿਤੁ ਪ੍ਰਭੁ ਆਵੈ ਚਿਤਿ ॥**
  **ਜਿਤੁ ਦਿਨਿ ਵਿਸਰੈ ਪਾਰਬ੍ਰਹਮੁ, ਫਿਟੁ ਭਲੇਰੀ ਰੁਤਿ ॥ਸ.੧॥੩॥**

  *(ਪੰਨਾ ੩੧੮)*

**ਮ: ੨ ॥**

## ੧. ਪਹਿਲ ਬਸੰਤੈ ਆਗਮਨਿ, ਤਿਸ ਕਾ ਕਰਹੁ ਬੀਚਾਰੁ ॥
## ੨. ਨਾਨਕ ਸੋ ਸਾਲਾਹੀਐ, ਜਿ ਸਭਸੈ ਦੇ ਆਧਾਰੁ ॥੨॥੧੯॥

*(ਪੰਨਾ ੭੯੧)*

***ਉਚਾਰਣ-ਬੋਧ :***

ਕਰਹੁ—ਇਸ ਦਾ 'ਕਰੋ' ਉਚਾਰਣ ਕਰਨਾ ਦਰੁਸਤ ਨਹੀਂ। ਇਸ ਨਾਲ 'ਹ' ਦੀ ਧੁਨੀ ਖੁਰਦ-ਬੁਰਦ ਹੋ ਜਾਂਦੀ ਹੈ।

***ਪਦ-ਅਰਥ :***

ਪਹਿਲ ਬਸੰਤੈ ਆਗਮਨਿ—ਬਸੰਤ ਰੁਤਿ ਦੇ ਆਗਮਨਿ (ਆਉਣ ਤੋਂ) ਪਹਿਲਾਂ ਦਾ। ਸਾਲਾਹੀਐ—ਸਾਲਾਹੁਣਾ ਚਾਹੀਦਾ ਹੈ। ਸਭਸੈ—ਸਭ ਕਿਸੇ ਨੂੰ। ਆਧਾਰੁ—ਆਸਰਾ।

*ਅਰਥ :*

੧. (ਹੇ ਮਨ !) ਉਸ (ਕਰਤਾ ਪੁਰਖ) ਦਾ (ਨਿਰੰਤਰ) ਵੀਚਾਰ ਕਰੋ, ਜੋ ਬਸੰਤ (ਖਿੜਾਉ ਵਾਲੀ ਰੁਤਿ) ਦੇ ਆਉਣ ਤੋਂ ਵੀ ਪਹਿਲਾਂ ਦੀ ਹੋਂਦ-ਹਸਤੀ ਵਾਲਾ ਹੈ, ਭਾਵ, ਜੋ ਬਸੰਤ ਰੁਤਿ ਨੂੰ ਵੀ ਖੇੜਾ ਬਖ਼ਸ਼ਣ ਵਾਲਾ ਹੈ।

੨. ਨਾਨਕ ! ਉਹ ਕਰਤਾ ਪੁਰਖ ਹੀ ਸਾਲਾਹੁਣਾ ਚਾਹੀਦਾ ਹੈ, ਜਿਹੜਾ ਸਭ ਕਿਸੇ ਨੂੰ ਆਸਰਾ ਦੇਂਦਾ ਹੈ।

*ਅਰਥ-ਵਿਸਥਾਰ :*

ਚੇਤ ਅਤੇ ਵੈਸਾਖ ਦੇ ਸੁਮੇਲ ਤੋਂ ਬਸੰਤ ਰੁਤਿ ਬਣਦੀ ਹੈ। ਖਿੜਾਉ ਇਸ ਰੁਤਿ ਦਾ ਮੂਲ-ਗੁਣ ਹੈ। ਇਸ ਰੁੱਤੇ ਸਮੁੱਚੀ ਬਨਸਪਤੀ ਫਲਦੀ-ਫੁਲਦੀ ਹੈ। ਇਸ ਮਿੱਠੀ ਮਿੱਠੀ ਸੁਖਾਵੀਂ ਰੁਤਿ ਵਿਚ ਹਰ ਜੀਵ-ਜੰਤੂ ਖ਼ੁਸ਼ੀ ਅਤੇ ਖੇੜਾ ਮਹਿਸੂਸ ਕਰਦਾ ਹੈ। ਹੱਡ-ਭੰਨਵੀਂ ਸਰਦੀ ਮਗਰੋਂ ਸਾਰੇ ਬਸੰਤ ਦੇ ਆਗਮਨ ਦੀ ਉਤਸੁਕਤਾ ਨਾਲ ਉਡੀਕ ਕਰਦੇ ਹਨ।

ਦ੍ਰਿਸ਼ਟਮਾਨ ਕੁਦਰਤਿ ਦੇ ਦ੍ਰਿਸ਼ ਬੜੇ ਦਿਲਕਸ਼ ਹੋਣ ਕਰਕੇ ਕਈ ਜੀਵ ਕੁਦਰਤਿ ਦੇ ਪ੍ਰਸੰਸਕ ਹੋਣ ਤੋਂ ਅੱਗੇ ਵਧ ਕੇ ਕੁਦਰਤਿ-ਪ੍ਰਸਤ ਹੋ ਜਾਂਦੇ ਹਨ। ਕੁਦਰਤਿ ਤਾਂ ਕਾਦਰ (ਵਾਹਿਗੁਰੂ) ਦੀ ਕ੍ਰਿਤ ਹੈ। ਇਸ ਲਈ, ਪ੍ਰਸਤਸ (ਪੂਜਾ) ਕੁਦਰਤਿ ਦੀ ਬਜਾਏ ਕਾਦਰ ਦੀ ਹੀ ਕਰਨੀ ਬਣਦੀ ਹੈ।

ਸਤਿਗੁਰ ਜੀ ਸਾਡੀ ਸੁਰਤੀ ਨੂੰ ਕੁਦਰਤਿ ਤੋਂ ਚੁੱਕ ਕੇ ਕਾਦਰ ਨਾਲ ਜੋੜਨ ਦਾ ਉਪਕਾਰ ਕਰਦੇ ਹਨ। ਬਸੰਤ-ਰੁਤਿ ਦੇ ਆਪਣੇ ਹੱਥ-ਵੱਸ ਕੁਝ ਨਹੀਂ, ਇਹ ਕਾਦਰ ਦੀ ਭੇਜੀ ਹੋਈ ਆਉਂਦੀ ਹੈ। ਬਸੰਤ ਅਥਵਾ ਖਿੜਾਉ ਦਾ ਮੂਲ-ਸਰੋਤ ਸਿਰਜਨਹਾਰ ਵਾਹਿਗੁਰੂ ਹੈ। ਵਾਹਿਗੁਰੂ 'ਸਦ-ਬਹਾਰ' ਹੈ। ਉਹ ਹੀ ਸਾਰੇ ਫੁੱਲਾਂ-ਫਲਾਂ ਵਿਚ ਸੁਗੰਧੀ, ਖੇੜਾ ਅਤੇ ਰਸ ਭਰਦਾ ਹੈ। ਇਸ ਲਈ ਸਾਨੂੰ ਉਸ ਕਾਦਰ ਦੀ ਸਿਫ਼ਤਿ-ਸਾਲਾਹ ਕਰ ਕੇ ਆਪਣੇ ਅੰਦਰ ਦੈਵੀ ਸੁਗੰਧੀ ਅਤੇ ਆਤਮ-ਰਸ ਦਾ ਸਿੰਚਾਰ ਕਰਨਾ ਬਣਦਾ ਹੈ। ਗੁਰਵਾਕ :

੧. **ਮੇਰਾ ਪ੍ਰਭੁ ਮਉਲਿਆ ਸਦ ਬਸੰਤੁ ॥**
**ਇਹੁ ਮਨੁ ਮਉਲਿਆ ਗਾਇ ਗੁਣ ਗੋਬਿੰਦ ॥੧॥ਰਹਾਉ॥੪॥** *(ਪੰਨਾ ੧੧੭੩)*

੨. **ਤਿਸੁ ਬਸੰਤੁ, ਜਿਸੁ ਪ੍ਰਭੁ ਕ੍ਰਿਪਾਲੁ ॥**
**ਤਿਸੁ ਬਸੰਤੁ, ਜਿਸੁ ਗੁਰੁ ਦਇਆਲੁ ॥**

ਮੰਗਲੁ ਤਿਸ ਕੈ, ਜਿਸੁ ਏਕੁ ਕਾਮੁ ॥
ਤਿਸੁ ਸਦ ਬਸੰਤੁ, ਜਿਸੁ ਰਿਦੈ ਨਾਮੁ ॥੧॥੩॥ (ਪੰਨਾ ੧੧੮੦)

੩. ਗ੍ਰਿਹਿ ਤਾ ਕੇ ਬਸੰਤੁ ਗਨੀ ॥
ਜਾ ਕੈ ਕੀਰਤਨੁ ਹਰਿ ਧੁਨੀ ॥੧॥ਰਹਾਉ॥੩॥ (ਪੰਨਾ ੧੧੮੦)

**ਮ: ੨ ॥**

**੧. ਮਿਲਿਐ ਮਿਲਿਆ ਨਾ ਮਿਲੈ, ਮਿਲੈ ਮਿਲਿਆ ਜੇ ਹੋਇ ॥**
**੨. ਅੰਤਰ ਆਤਮੈ ਜੋ ਮਿਲੈ, ਮਿਲਿਆ ਕਹੀਐ ਸੋਇ ॥੩॥੧੯॥**
(ਪੰਨਾ ੭੯੧)

### *ਉਚਾਰਣ-ਬੋਧ :*

ਮਿਲਿਐ—'ਲ' ਸਿਹਾਰੀ ਸਹਿਤ ਹੈ; ਇਸ ਦਾ 'ਬਿਹਾਰੀ' ਸਹਿਤ ਉਚਾਰਣ ਕਰਨਾ ਗ਼ਲਤ ਹੈ।

### *ਪਦ-ਅਰਥ :*

ਮਿਲਿਐ—ਗੱਲੀਂ-ਬਾਤੀਂ ਮਿਲਣ ਨਾਲ। ਅੰਤਰ-ਆਤਮੈ—ਅੰਦਰ, ਆਤਮ-ਤਲ 'ਤੇ।

### *ਅਰਥ :*

੧. ਪ੍ਰਭੂ-ਮਿਲਾਪ ਸੰਬੰਧੀ ਫੋਕੀਆਂ ਗੱਲਾਂ-ਬਾਤਾਂ ਕਰਕੇ ਆਪਣੇ-ਆਪ ਨੂੰ ਪ੍ਰਭੂ ਨਾਲ ਮਿਲਿਆ ਹੋਣ ਦਾ ਭਰਮ ਪਾਲਨ ਵਾਲਾ ਮਨੁੱਖ ਪ੍ਰਭੂ ਨੂੰ ਕਦੀ ਨਹੀਂ ਮਿਲ ਸਕਦਾ। ਹਾਂ, ਮਿਲ ਸਕਦਾ ਹੈ, ਜੇ ਕੋਈ ਸਹੀ ਅਰਥਾਂ ਵਿਚ ਮਿਲਿਆ ਹੋਇਆ ਹੋਵੇ।

੨. ਜਿਹੜਾ ਮਨੁੱਖ ਅੰਤਰ-ਆਤਮੇ (ਆਤਮ-ਤਲ 'ਤੇ) ਪ੍ਰਭੂ ਨਾਲ ਮਿਲਿਆ ਹੋਇਆ ਹੋਵੇ, ਉਹ ਹੀ ਸਹੀ ਅਰਥਾਂ ਵਿਚ ਮਿਲਿਆ ਕਹਿਆ ਜਾ ਸਕਦਾ ਹੈ।

### *ਅਰਥ-ਵਿਸਥਾਰ :*

ਜੇ ਕੋਈ ਫੋਕੀਆਂ ਗੱਲਾਂ-ਬਾਤਾਂ ਅਥਵਾ ਗਿਆਨ ਦੀ ਚੁੰਜ-ਚਰਚਾ ਦੇ ਆਧਾਰ 'ਤੇ ਪ੍ਰਭੂ-ਮਿਲਾਪ ਦਾ ਆਪਣੇ ਆਪ ਵਿਚ ਭਰਮ ਪਾਲੇ ਜਾਂ ਫੋਕਾ

ਦਾਅਵਾ ਬੰਨ੍ਹੇ ਤਾਂ ਇਹ ਫੋਕੀ ਫੜ ਤੋਂ ਵੱਧ ਕੁਝ ਨਹੀਂ ਹੋ ਸਕਦਾ। ਇਹ ਤਾਂ ਏਹੋ ਜਿਹੀ ਗੱਲ ਹੋਈ, "ਗਲੀ ਹਉ ਸੋਹਾਗਣਿ ਭੈਣੇ ਕੰਤੁ ਨ ਕਬਹੂੰ ਮੈ ਮਿਲਿਆ ॥੨੩॥" (ਪੰਨਾ ੪੩੩)। ਹਾਂ, ਆਤਮ-ਤਲ 'ਤੇ ਹੀ ਪ੍ਰਭੂ ਨਾਲ ਮਿਲਾਪ ਸੰਭਵ ਹੈ ਅਤੇ ਅਜਿਹਾ ਮਿਲਾਪ ਹੀ ਸਹੀ ਅਤੇ ਸਦੀਵੀ ਮਿਲਾਪ ਹੈ। ਗੁਰਵਾਕ :

**ਜੋ ਦਿਲਿ ਮਿਲਿਆ ਸੁ ਮਿਲਿ ਰਹਿਆ, ਮਿਲਿਆ ਕਹੀਐ ਰੇ ਸੋਈ ॥**
**ਜੇ ਬਹੁਤੇਰਾ ਲੋਚੀਐ, ਬਾਤੀ ਮੇਲੁ ਨ ਹੋਈ ॥੭॥੧॥** *(ਪੰਨਾ ੭੨੫)*

## ਸਲੋਕ ਮਃ ੨ ॥

**੧. ਕਿਸ ਹੀ ਕੋਈ ਕੋਇ,**
**ਮੰਞੁ ਨਿਮਾਣੀ ਇਕੁ ਤੂ ॥**
**੨. ਕਿਉ ਨ ਮਰੀਜੈ ਰੋਇ,**
**ਜਾ ਲਗੁ ਚਿਤਿ ਨ ਆਵਹੀ ॥੧॥੨੦॥** *(ਪੰਨਾ ੭੯੧)*

***ਉਚਾਰਣ-ਬੋਧ :***

ਕਿਉ, ਜਾ, ਆਵਹੀ—ਅੰਤਲੇ ਸ੍ਵਰਾਂ ਦਾ ਉਚਾਰਣ ਨਾਸਕੀ।

***ਪਦ-ਅਰਥ :***

ਮੰਞੁ—ਮੇਰਾ। ਨਿਮਾਣੀ—ਮਾਣ-ਤਾਣ ਤੋਂ ਵਿਰਵੀ (ਆਜਿਜ਼)। ਜਾ ਲਗੁ—ਜਦ ਤਕ।

***ਅਰਥ :***

੧. (ਵਾਹਿਗੁਰੂ !) ਕਿਸੇ ਦਾ ਕੋਈ (ਆਸਰਾ) ਹੈ, ਕਿਸੇ ਦਾ ਕੋਈ, ਪਰ ਮੇਰਾ ਨਿਮਾਣੀ ਦਾ (ਆਸਰਾ) ਤਾਂ ਕੇਵਲ ਤੂੰ ਹੀ ਹੈਂ।
੨. ਜਦ ਤਕ ਤੂੰ ਚਿਤ ਵਿਚ ਨਾ ਆ ਵੱਸੇਂ, (ਤਦ ਤਕ) ਕਿਉਂ ਨਾ ਰੋ ਮਰੀਏ ! (ਰੋ ਰੋ ਕੇ ਮੁਰਦੇਹਾਣ ਹੋ ਜਾਈਏ !)

***ਅਰਥ-ਵਿਸਥਾਰ :***

ਸਰਬ-ਸਮਰੱਥ ਪ੍ਰਭੂ ਅਤੇ ਉਸਦਾ ਸਿਮਰਨ ਹੀ ਮਨੁੱਖ-ਮਾਤ੍ਰ ਦਾ ਸਥਾਈ ਅਤੇ ਸਦੀਵੀ ਆਸਰਾ ਹੈ। ਹੋਰ ਸਾਰੇ ਆਸਰੇ ਤੁੱਛ ਅਥਵਾ ਵਿਅਰਥ ਹਨ।

ਕਰਨਹਾਰ-ਕਰਤਾਰ ਸਭਨਾਂ ਜੀਵਾਂ ਨੂੰ ਇਕਸਾਰ ਪਿਆਰ ਕਰਦਾ ਹੈ, ਪਰ ਜਿਹੜੇ ਜੀਵ ਨਿਮਾਣੇ-ਨਿਤਾਣੇ ਹੋ ਕੇ ਉਸ ਅੱਗੇ ਸਹਾਇਤਾ ਲਈ ਪੁਕਾਰ ਕਰਦੇ ਹਨ, ਉਹਨਾਂ ਦੀ ਵਿਸ਼ੇਸ਼ ਸਾਰ-ਸੰਭਾਲ ਹੁੰਦੀ ਹੈ। ਉਸਦੀ ਯਾਦ ਮਨ ਤੋਂ ਵਿਸਰ ਜਾਣੀ ਮਾਨਸਿਕ ਕਸ਼ਟ ਅਤੇ ਆਤਮਿਕ ਮੌਤ ਜਾਣੋ। ਗੁਰਵਾਕ :

- **ਮਰਣੰ ਬਿਸਰਣੰ ਗੋਬਿੰਦਹ ॥**
  **ਜੀਵਣੰ ਹਰਿ ਨਾਮ ਧ੍ਯਾਵਣਹ ॥੧੫॥** *(ਪੰਨਾ ੧੩੬੧)*
- **ਦਰ ਆਂ ਜ਼ਮਾਂ ਕਿ ਨ ਆਈ ਬਯਾਦਿ ਮੇ ਮੀਰਮ,**
  **ਬ.ਗੈਰ ਯਾਦਿ ਤੋ ਜ਼ੀ ਜ਼ੀਸਤਨ ਚਿ ਸੂਦ ਮਰਾ ॥**
  *(ਦੀਵਾਨਿ ਗੋਯਾ ਭਾਈ ਨੰਦ ਲਾਲ ਜੀ)*
  [ਅਰਥ : ਉਸ ਸਮੇਂ, ਜਦੋਂ ਤੁਸੀਂ ਮੈਨੂੰ ਯਾਦ ਨਹੀਂ ਆਉਂਦੇ, ਮਾਨੋ ਮੇਰੀ ਮੌਤ ਹੋ ਜਾਂਦੀ ਹੈ। ਤੁਹਾਡੀ ਯਾਦ ਤੋਂ ਬ.ਗੈਰ ਮੇਰੇ ਜੀਊਣ ਦਾ ਕੀ ਲਾਭ ?]

## ਮ: ੨ ॥

## ੧. ਜਾਂ ਸੁਖੁ ਤਾ ਸਹੁ ਰਾਵਿਓ,
## ਦੁਖਿ ਭੀ ਸੰਮ੍ਹਾਲਿਓਇ ॥
## ੨. ਨਾਨਕੁ ਕਹੈ ਸਿਆਣੀਏ,
## ਇਉ ਕੰਤ ਮਿਲਾਵਾ ਹੋਇ ॥੨॥੨੦॥ *(ਪੰਨਾ ੭੯੨)*

***ਉਚਾਰਣ-ਬੋਧ :***

(ਜਾਂ) ਤਾ—'ਜਾਂ' ਵਾਂਗ 'ਤਾ' ਦੇ ਅੰਤਲੇ ਸੂਰ ਦਾ ਉਚਾਰਣ ਨਾਸਕੀ।
ਸੰਮ੍ਹਾਲਿਓਇ—'ਮ' ਉਚਾਰਣ ਭਾਰ-ਸਹਿਤ।
ਇਉ—ਅੰਤਲੇ ਸੂਰ ਦਾ ਉਚਾਰਣ ਨਾਸਕੀ।

***ਪਦ-ਅਰਥ :***

ਜਾਂ—ਜਦੋਂ। ਤਾ—ਤਦੋਂ। ਰਾਵਿਓ—ਸਿਮਰਿਆ ਜਾਵੇ। ਸੰਮ੍ਹਾਲਿਓਇ—ਯਾਦ ਕੀਤਾ ਜਾਵੇ। ਮਿਲਾਵਾ—ਮਿਲਾਪ।

***ਅਰਥ :***

੧. ਜੀਵਨ ਵਿਚ ਜਦੋਂ ਸੁਖ ਹੋਵੇ, ਤਦੋਂ ਪ੍ਰਭੂ-ਪਤੀ ਨੂੰ ਸਿਮਰਿਆ ਜਾਵੇ ਅਤੇ ਦੁਖ ਵਿਚ ਵੀ ਉਸਨੂੰ ਚੇਤੇ ਕੀਤਾ ਜਾਵੇ।

੨. 'ਨਾਨਕ' (ਜੋਤ) ਜੀ ਫ਼ੁਰਮਾਉਂਦੇ ਹਨ, ਹੇ ਸਮਝਦਾਰ ਬੀਬੀ-ਰਾਣੀਏ! ਇਸ ਤਰ੍ਹਾਂ ਪਤੀ-ਪਰਮੇਸਰ ਦਾ ਮਿਲਾਪ ਹੋ ਸਕਦਾ ਹੈ।

***ਅਰਥ-ਵਿਸਥਾਰ :***

ਗੁਰਬਾਣੀ-ਗਿਆਨ ਅਨੁਸਾਰ ਦੁਖ ਅਤੇ ਸੁਖ; ਪ੍ਰਭੂ-ਦਰ ਤੋਂ ਮਿਲੇ ਦੋ ਕਿਸਮਾਂ ਦੇ ਮਾਨੋ ਕਪੜੇ ਹਨ, ਜੋ ਸਾਰੇ ਮਨੁੱਖ ਜੀਵਨ-ਪ੍ਰਯੰਤ ਪਹਿਨਦੇ ਰਹਿੰਦੇ ਹਨ।

**ਸੁਖੁ ਦੂਖੁ ਦੁਇ ਦਰਿ ਕਪੜੇ, ਪਹਿਰਹਿ ਜਾਇ ਮਨੁਖ ॥੨॥੨੪॥**

*(ਪੰਨਾ ੧੪੯)*

ਮਨੁੱਖੀ ਮਨ ਦੀ ਪ੍ਰਸਥਿਤੀ ਇਹ ਹੈ ਕਿ ਜੀਵਨ ਵਿਚ ਸੁਖ ਆਉਣ 'ਤੇ ਅੱਯਾਸ਼ (ਐਸ਼-ਪ੍ਰਸਤ) ਹੋ ਜਾਂਦਾ ਹੈ ਅਤੇ ਦੁਖ ਸਮੇਂ ਚੀਕ-ਚਿਹਾੜਾ ਪਾਉਣ ਲੱਗ ਜਾਂਦਾ ਹੈ ਅਤੇ ਕਈ ਵਾਰੀ ਵਾਹਿਗੁਰੂ ਨਾਲ ਗ਼ੁੱਸਾ-ਗਿਲਾ ਕਰਨ ਤਕ ਵੀ ਉਤਰ ਆਉਂਦਾ ਹੈ।

ਸਤਿਗੁਰੂ ਪਾਤਿਸ਼ਾਹ ਜੀ ਮਨੁੱਖ ਨੂੰ ਸਫਲ ਜੀਵਨ ਦੀ ਗੁਰਮਤਿ-ਜੁਗਤਿ ਸਮਝਾਉਂਦੇ ਹੋਏ ਫ਼ੁਰਮਾਨ ਕਰਦੇ ਹਨ ਕਿ ਪ੍ਰਭੂ ਦੀ ਰਜ਼ਾਅ ਅਧੀਨ ਜੀਵਨ ਵਿਚ ਆਏ ਦੁਖ ਅਤੇ ਸੁਖ ਨੂੰ ਇਕ ਸਮਾਨ ਜਾਣ ਕੇ ਦੋਹਾਂ ਹਾਲਤਾਂ ਵਿਚ ਸਿਮਰਨ-ਭਜਨ ਵਿਚ ਜੁਟਿਆ ਰਹੇ। ਇਹੀ ਵਾਹਦ (ਇੱਕੋ-ਇਕ) ਜੁਗਤਿ ਹੈ, ਪ੍ਰਭੂ-ਪ੍ਰੀਤਮ ਦੇ ਮਿਲਾਪ ਦੀ।

**ਸੁਖ ਕਉ ਮਾਗੈ ਸਭੁ ਕੋ, ਦੁਖੁ ਨ ਮਾਗੈ ਕੋਇ ॥**
**ਸੁਖੈ ਕਉ ਦੁਖੁ ਅਗਲਾ, ਮਨਮੁਖਿ ਬੂਝ ਨ ਹੋਇ ॥**
**ਸੁਖ ਦੁਖ ਸਮ ਕਰਿ ਜਾਣੀਅਹਿ, ਸਬਦਿ ਭੇਦਿ ਸੁਖੁ ਹੋਇ ॥੫॥੭॥**

*(ਪੰਨਾ ੫੭)*

(ਰਾਮਕਲੀ ਕੀ ਵਾਰ ਮਹਲਾ ੩ ॥)

**ਮ: ੨ ॥**

**੧. ਜਪੁ ਤਪੁ ਸਭੁ ਕਿਛੁ ਮੰਨਿਐ,**
**ਅਵਰਿ ਕਾਰਾ ਸਭਿ ਬਾਦਿ ॥**

**੨. ਨਾਨਕ ਮੰਨਿਆ ਮੰਨੀਐ,**
**ਬੁਝੀਐ ਗੁਰ ਪਰਸਾਦਿ ॥੨॥੧੪॥** *(ਪੰਨਾ ੯੫੪)*

***ਉਚਾਰਣ-ਬੋਧ :***

ਮੰਨਿਐ, ਮੰਨੀਐ—ਦੋਹਾਂ ਸ਼ਬਦਾਂ-ਸਰੂਪਾਂ ਦਾ ਉਚਾਰਣ ਅਤੇ ਅਰਥ ਵੱਖੋ-ਵੱਖ ਹੈ। 'ਮੰਨਿਐ' ਦੇ 'ਨ' ਨੂੰ ਲੱਗੀ ਸਿਹਾਰੀ ਨੂੰ ਬਿਹਾਰੀ ਨਾ ਬੋਲੋ ਜੀ।
ਕਾਰਾ—ਅੰਤਲੇ ਕੰਨੇ 'ਾ' ਦਾ ਉਚਾਰਣ ਨਾਸਕੀ।

***ਪਦ-ਅਰਥ :***

ਮੰਨਿਐ—ਮੰਨ ਲਏ ਜਾਣ ਸਦਕਾ। ਅਵਰਿ ਸਭਿ—ਹੋਰ ਸਾਰੀਆਂ। ਕਾਰਾ—ਕਰਨੀਆਂ। ਬਾਦਿ—ਵਿਅਰਥ। ਮੰਨਿਆ—ਉਹ ਮਨੁੱਖ ਜਿਸ ਦਾ ਮਨ ਨਾਮ ਪ੍ਰਤੀ ਪੂਰਨ ਤੌਰ 'ਤੇ ਮੰਨ (ਪਤੀਜ) ਗਿਆ ਹੈ। ਮੰਨੀਐ—ਦਰਗਾਹ ਵਿਚ ਮੰਨਿਆ ਜਾਂਦਾ (ਕਬੂਲ ਪੈਂਦਾ) ਹੈ।

***ਅਰਥ :***

੧. ਵਾਹਿਗੁਰੂ-ਨਾਮ (ਮਨ ਕਰਕੇ) ਮੰਨ ਲਏ ਜਾਣ ਵਿਚ ਹੀ ਜਪ, ਤਪ ਆਦਿ ਸਾਰਾ ਕੁਝ (ਸਾਰਾ ਅਧਿਆਤਮਕ ਕਰਮ-ਧਰਮ) ਆ ਗਿਆ ਜਾਣੋ, ਹੋਰ ਸਾਰੀਆਂ (ਕਰਮ-ਕਾਂਡੀ) ਕਰਨੀਆਂ ਵਿਅਰਥ ਹਨ।
੨. ਨਾਨਕ ! ਨਾਮ ਉੱਤੇ ਪੂਰਨ ਤੌਰ 'ਤੇ ਪਤੀਜਿਆ ਹੋਇਆ ਮਨੁੱਖ ਹੀ ਪ੍ਰਭੂ ਦੀ ਦਰਗਾਹ ਵਿਚ ਮੰਨਿਆ ਜਾਂਦਾ (ਕਬੂਲ ਪੈਂਦਾ) ਹੈ, ਪਰ ਇਹ ਰਹੱਸ ਗੁਰੂ ਦੇ ਪਰਸਾਦ (ਕਿਰਪਾ) ਦੁਆਰਾ ਹੀ ਬੁਝ (ਜਾਣ) ਸਕੀਦਾ ਹੈ।

***ਅਰਥ-ਵਿਸਥਾਰ :***

ਗੁਰਮਤਿ ਅਨੁਸਾਰ ਕਲਜੁਗ ਅੰਦਰ 'ਨਾਮ' ਮਨੁੱਖਾ-ਜੀਵਨ ਦੀ ਸਫਲਤਾ ਦਾ ਪ੍ਰਧਾਨ-ਸਾਧਨ ਹੈ। [1]ਸਾਰੇ ਕਰਮ-ਕਾਂਡੀ ਸਾਧਨ ਨਾਮ ਦੇ ਮੁਕਾਬਲੇ 'ਤੇ ਹੇਚ (ਤੁਛ) ਅਤੇ ਵਿਅਰਥ ਹਨ। ਮਨ ਕਰਕੇ ਨਾਮ ਮੰਨ ਲੈਣ ਵਿਚ ਜਪ-ਤਪ ਆਦਿਕ ਸਮੁੱਚੀ ਅਧਿਆਤਮਕ ਪਰਕ੍ਰਿਆ ਸੁਤੇ ਹੀ ਆ ਜਾਂਦੀ ਹੈ। ਨਾਮ ਪ੍ਰਤੀ ਪੂਰਨ ਤੌਰ 'ਤੇ ਪਤੀਜਿਆ ਹੋਇਆ ਮਨੁੱਖ ਹੀ ਪ੍ਰਭੂ ਦੀ ਦਰਗਾਹ ਵਿਚ ਕਬੂਲ ਪੈਂਦਾ ਹੈ, ਪਰੰਤੂ ਨਾਮ ਦੀ ਮਹੱਤਤਾ ਅਤੇ [2]ਨਾਮ ਨੂੰ ਮਨ ਕਰ

---

੧. ਪੁੰਨ, ਦਾਨ, ਜਪ, ਤਪ, ਜੇਤੇ, ਸਭ ਊਪਰਿ ਨਾਮੁ ॥੩॥੧੨੦॥ *(ਪੰਨਾ ੪੦੧)*
੨. ਨਾਮ ਸੰਗਿ ਜਿਸ ਕਾ ਮਨੁ ਮਾਨਿਆ ॥
ਨਾਨਕ, ਤਿਨਹਿ ਨਿਰੰਜਨੁ ਜਾਨਿਆ ॥੩॥੧੪॥ *(ਪੰਨਾ ੨੮੧)*

ਕੇ ਮੰਨ ਲੈਣ ਦਾ ਮਹਾਤਮ [1]ਗੁਰੂ ਪਾਤਿਸ਼ਾਹ ਦੀ ਮਿਹਰ ਸਦਕਾ ਹੀ ਸਮਝ ਪੈਂਦਾ ਹੈ।

**ਸਲੋਕ ਮ: ੨॥**

**੧. ਨਾਨਕ, ਅੰਧਾ ਹੋਇ ਕੈ, ਰਤਨਾ ਪਰਖਣ ਜਾਇ॥**

**੨. ਰਤਨਾ ਸਾਰ ਨ ਜਾਣਈ, ਆਵੈ ਆਪੁ ਲਖਾਇ॥੧॥੧੫॥**

*(ਪੰਨਾ ੯੫੪)*

***ਉਚਾਰਣ-ਬੋਧ :***

ਰਤਨਾ—ਅੰਤਲੇ ਕੰਨੇ 'ਾ' ਦਾ ਉਚਾਰਣ ਨਾਸਕੀ।

***ਪਦ-ਅਰਥ :***

ਅੰਧਾ—ਅੰਨ੍ਹਾ, ਬੇਸਮਝ (ਅਗਿਆਨੀ)। ਰਤਨਾ—ਮਾਣਕ-ਮੋਤੀਆਂ। ਸਾਰ—ਕਦਰ-ਕੀਮਤ। ਆਵੈ ਆਪੁ ਲਖਾਇ—ਆਪਣਾ ਪਾਜ ਉਘਾੜ ਆਉਂਦਾ ਹੈ।

***ਅਰਥ :***

੧. ਨਾਨਕ! ਜੇ ਕੋਈ ਮਨੁੱਖ ਅੰਨ੍ਹਾ (ਬੇ-ਸਮਝ) ਹੋਵੇ, ਪਰ ਰਤਨਾਂ ਨੂੰ ਪਰਖਣ ਤੁਰ ਪਵੇ;

੨. ਬੇ-ਸਮਝ ਮਨੁੱਖ ਰਤਨਾਂ ਦੀ ਕਦਰ-ਕੀਮਤ ਤਾਂ ਜਾਣਦਾ ਨਹੀਂ ਹੁੰਦਾ, ਐਵੇਂ ਆਪਣਾ (ਗੱਲੀਂ-ਬਾਤੀਂ ਪਾਰਖੂ ਹੋਣ ਦਾ) ਪਾਜ (ਮੁਲੰਮਾ) ਲੁਹਾ (ਖੁਲ੍ਹਾ) ਕੇ ਸ਼ਰਮਸਾਰ ਹੁੰਦਾ ਹੈ।

***ਅਰਥ-ਵਿਸਥਾਰ :***

ਅਗਿਆਨੀ ਮਨਮੁਖ ਨਾਮ-ਬਾਣੀ ਰੂਪੀ ਰਤਨਾਂ ਦੀ ਸਾਰ ਮੂਲੋਂ ਹੀ ਨਹੀਂ ਜਾਣਦਾ, ਪਰ ਜੇ ਉਹ ਕਿਸੇ ਪਰਪੰਚ ਦੀ ਭਾਵਨਾ ਅਧੀਨ ਰਤਨਾਂ ਦਾ ਪਾਰਖੂ

---

੧. ਫਿਰਤ ਫਿਰਤ ਭੇਟੇ ਜਨ ਸਾਧੂ, ਪੂਰੈ ਗੁਰਿ ਸਮਝਾਇਆ॥
ਆਨ ਸਗਲ ਬਿਧਿ ਕਾਂਮਿ ਨ ਆਵੈ, ਹਰਿ ਹਰਿ ਨਾਮੁ ਧਿਆਇਆ॥੧॥੨੧॥

*(ਪੰਨਾ ੬੭੬)*

ਹੋਣ ਦੀ ਫੋਕੀ ਫੜ ਮਾਰੇ ਜਾਂ ਕੋਈ ਪਖੰਡ-ਲੀਲ੍ਹਾ ਰਚੇ ਤਾਂ ਅੰਤ ਨੂੰ ਉਸ ਦਾ ਖੋਟਾ ਪਾਜ ਉਘੜ ਜਾਂਦਾ ਹੈ। ਜਿਸ ਕਾਰਨ ਉਸਦੀ ਨਮੋਸ਼ੀ ਹੁੰਦੀ ਹੈ ਅਤੇ, ਪਛਤਾਵਾ ਪੱਲੇ ਪੈਂਦਾ ਹੈ। ਗੁਰਵਾਕ :

**ਰਤਨਾ ਪਾਰਖੁ ਜੋ ਹੋਵੈ, ਸੁ ਰਤਨਾ ਕਰੇ ਵੀਚਾਰੁ ॥**
**ਰਤਨਾ ਸਾਰ ਨ ਜਾਣਈ, ਅਗਿਆਨੀ ਅੰਧੁ ਅੰਧਾਰੁ ॥**
**ਰਤਨੁ ਗੁਰੂ ਕਾ ਸਬਦੁ ਹੈ, ਬੂਝੈ ਬੂਝਣਹਾਰੁ ॥**
**ਮੂਰਖ ਆਪੁ ਗਣਾਇਦੇ, ਮਰਿ ਜੰਮਹਿ ਹੋਇ ਖੁਆਰੁ ॥ਸ.੧॥੯॥**

*(ਪੰਨਾ ੫੮੯)*

**ਮ: ੨ ॥**

**੧. ਰਤਨਾ ਕੇਰੀ ਗੁਥਲੀ, ਰਤਨੀ ਖੋਲੀ ਆਇ ॥**
**੨. ਵਖਰ ਤੈ ਵਣਜਾਰਿਆ, ਦੁਹਾ ਰਹੀ ਸਮਾਇ ॥**
**੩. ਜਿਨ ਗੁਣੁ ਪਲੈ ਨਾਨਕਾ, ਮਾਣਕ ਵਣਜਹਿ ਸੇਇ ॥**
**੪. ਰਤਨਾ ਸਾਰ ਨ ਜਾਣਨੀ, ਅੰਧੇ ਵਤਹਿ ਲੋਇ ॥੨॥੧੫॥**

*(ਪੰਨਾ ੯੫੪)*

***ਉਚਾਰਣ-ਬੋਧ :***

ਰਤਨਾ, ਰਤਨੀ, ਵਣਜਾਰਿਆ, ਦੁਹਾ, ਵਣਜਹਿ, ਵਤਹਿ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ।
ਖੋਲੀ—'ਲ' ਉਚਾਰਣ ਭਾਰ-ਸਹਿਤ।

***ਪਦ-ਅਰਥ :***

ਰਤਨਾ—ਮਾਣਕ-ਮੋਤੀਆਂ ਆਦਿ। ਗੁਥਲੀ—ਥੈਲੀ। ਰਤਨੀ ਖੋਲੀ ਆਇ—ਰਤਨਾਂ ਦੇ ਸ਼ਾਹ (ਸਤਿਗੁਰੂ ਜੀ) ਨੇ ਰਤਨਾਂ ਦੇ ਵਾਪਾਰੀ (ਗੁਰਮੁਖਾਂ ਅੱਗੇ ਲਿਆ ਖੋਲ੍ਹੀ [ਅਰਥ ਸਲੇਸ਼ ਅਲੰਕਾਰ ਅਨੁਸਾਰ]। ਵਖਰ—ਨਾਮ-ਬਾਣੀ ਰੂਪ ਅਮੋਲਕ ਪਦਾਰਥ। ਵਣਜਾਰਿਆ—ਵਣਜ ਕਰਨ ਵਾਲੇ (ਗੁਰਮੁਖਾਂ)। ਮਾਣਕ—ਰਤਨ-ਲਾਲ। ਅੰਧੇ—ਅਗਿਆਨੀ (ਮਨਮੁਖ)। ਵਤਹਿ—ਭਟਕਦੇ ਫਿਰਦੇ ਹਨ।

***ਅਰਥ :***

1. (ਨਾਮ-ਬਾਣੀ ਰੂਪੀ) ਰਤਨਾਂ ਦੀ ਥੈਲੀ ਰਤਨਾਂ ਦੇ ਸ਼ਾਹ (ਸਤਿਗੁਰੂ ਜੀ) ਨੇ ਰਤਨਾਂ ਦੇ ਵਾਪਾਰੀ (ਗੁਰਮੁਖਾਂ ਮੂਹਰੇ) ਆਣ ਖੋਲ੍ਹੀ।
2. (ਰੱਬੀ ਪਾਰਸ-ਕਲਾ) ਨਾਮ ਬਾਣੀ ਰੂਪੀ ਅਮੋਲਕ ਪਦਾਰਥ ਅਤੇ ਵਣਜ ਕਰਨ ਵਾਲੇ ਗੁਰਮੁਖਾਂ—ਦੋਹਾਂ ਵਿਚ ਸਮਾਅ ਰਹੀ ਹੈ।
3. ਨਾਨਕ! ਜਿਨ੍ਹਾਂ ਗੁਰਮੁਖਾਂ ਦੇ ਪੱਲੇ (ਰਤਨਾਂ ਦੇ ਪਾਰਖੂ ਹੋਣ ਦਾ) ਗੁਣ ਹੋਵੇ, ਉਹ (ਸਤਿਗੁਰੂ ਸਰਾਫ਼ ਪਾਸੋਂ ਜੀਵਨ-ਪ੍ਰਯੰਤ) ਨਾਮ ਬਾਣੀ ਰੂਪੀ ਰਤਨ ਵਿਹਾਝਦੇ ਰਹਿੰਦੇ ਹਨ।
4. ਜਿਹੜੇ ਅਗਿਆਨੀ ਮਨਮੁਖ ਨਾਮ-ਬਾਣੀ ਰੂਪੀ ਰਤਨ ਦੀ ਕੀਮਤ ਜਾਣਦੇ ਹੀ ਨਹੀਂ, ਉਹ ਸਦਾ ਸੰਸਾਰ ਵਿਚ ਭਟਕਦੇ ਰਹਿੰਦੇ ਹਨ।

***ਅਰਥ-ਵਿਸਥਾਰ :***

ਨਾਮ ਅਤੇ ਗੁਰਬਾਣੀ ਅਮੋਲਕ ਰੱਬੀ-ਰਤਨ ਹਨ। ਸੰਸਾਰ ਵਿਖੇ ਇਹਨਾਂ ਰੱਬੀ ਰਤਨਾਂ ਦਾ ਸ਼ਾਹ ਸਤਿਗੁਰੂ-ਪਾਤਿਸ਼ਾਹ ਜੀ ਹਨ। [1]ਸਤਿਗੁਰੂ-ਸ਼ਾਹ ਅਮੋਲਕ ਰੱਬੀ-ਰਤਨਾਂ ਦੀ ਖੇਪ ਰਤਨਾਂ ਦੇ ਵਣਜਾਰੇ ਗੁਰਸਿੱਖਾਂ ਨੂੰ ਬਖ਼ਸ਼ ਕੇ ਇਹ ਸੁਪੱਤਾ (ਲਾਹੇਵੰਦਾ) ਵਣਜ ਕਰਨ ਦੀ ਸਾਚੀ ਕਾਰ ਬਖ਼ਸ਼ਦਾ ਹੈ।

ਰਤਨਾਂ ਦੇ ਪਾਰਖੂ ਗੁਰਸਿੱਖ ਹੀ ਸੰਸਾਰ ਵਿਖੇ ਨਾਮ-ਬਾਣੀ ਰੂਪੀ ਰਤਨ-ਲਾਲ ਗੁਰੂ-ਸ਼ਾਹ ਪਾਸੋਂ ਵਿਹਾਝਦੇ ਅਤੇ ਰਤਨ-ਜਨਮ ਸਫਲ ਕਰਦੇ ਹਨ ਅਤੇ ਇੰਜ ਰੱਬੀ ਦਰਗਾਹ ਵਿਚ ਮਾਨ-ਸਨਮਾਨ ਦੇ ਪਾਤਰ ਬਣਦੇ ਹਨ। ਅਗਿਆਨੀ ਮਨਮੁਖ ਕੀ ਜਾਣਨ ਰਤਨਾਂ ਦੀ ਸਾਰ ? ਉਹ ਜੀਵਨ ਵਿਚ [2]ਕੱਚ-ਪਿੱਚ ਵਿਹਾਝ ਕੇ ਖੱਜਲ-ਖ਼ਰਾਬ ਹੁੰਦੇ ਰਹਿੰਦੇ ਹਨ ਅਤੇ ਅੰਤ ਨੂੰ ਹੀਰੇ ਵਰਗਾ ਅਮੋਲਕ ਜਨਮ ਕਉਡੀ ਬਦਲੇ ਹਾਰ ਜਾਂਦੇ ਹਨ।

ਕਈ ਪਰਪੰਚੀ ਮਨਮੁਖ ਪਖੰਡ-ਲੀਲ੍ਹਾ ਰਚ ਕੇ ਰਤਨਾਂ ਦੇ ਪਾਰਖੂ ਹੋਣ ਦੀ ਫੋਕੀ ਸ਼ੇਖ਼ੀ ਮਾਰਦੇ ਹਨ, ਪਰ "ਕੂੜ ਨਿਖੁਟੇ ਨਾਨਕਾ ਓੜਕਿ ਸਚਿ ਰਹੀ ॥੨॥੧੩॥" (ਪੰਨਾ ੯੫੩) ਦੇ ਅਟੱਲ ਨੇਮ ਮੂਜਬ ਉਹਨਾਂ ਦਾ ਖੋਟਾ ਪਾਜ ਅੰਤ ਨੂੰ ਉਘੜ ਆਉਂਦਾ ਹੈ, ਜਿਸ ਕਾਰਨ ਉਹਨਾਂ ਦੀ ਨਮੋਸ਼ੀ ਹੁੰਦੀ ਹੈ।

---

੧. ਸਤਿਗੁਰੁ ਸਾਹੁ ਸਿਖ ਵਣਜਾਰੇ॥ ਪੂੰਜੀ ਨਾਮੁ ਲੇਖਾ ਸਾਚੁ ਸਮ੍ਹਾਰੇ॥੭॥੧॥ *(ਪੰਨਾ ੪੩੦)*
੨. ਮਨਮੁਖੁ ਵਿਛੁੜੈ ਖੋਟੀ ਰਾਸਿ॥ ਗੁਰਮੁਖਿ ਨਾਮਿ ਮਿਲੈ ਸਾਬਾਸਿ॥੪॥੪॥ *(ਪੰਨਾ ੭੯੬)*

**ਸਲੋਕ ਮ: ੨ ॥**

**੧. ਅੰਧੇ ਕੈ ਰਾਹਿ ਦਸਿਐ, ਅੰਧਾ ਹੋਇ ਸੁ ਜਾਇ ॥**

**੨. ਹੋਇ ਸੁਜਾਖਾ ਨਾਨਕਾ, ਸੋ ਕਿਉ ਉਝੜਿ ਪਾਇ ॥**

**੩. ਅੰਧੇ ਏਹਿ ਨ ਆਖੀਅਨਿ, ਜਿਨ ਮੁਖਿ ਲੋਇਣ ਨਾਹਿ ॥**

**੪. ਅੰਧੇ ਸੇਈ ਨਾਨਕਾ, ਖਸਮਹੁ ਘੁਥੇ ਜਾਹਿ ॥੧॥੧੬॥**

*(ਪੰਨਾ ੯੫੪)*

***ਉਚਾਰਣ-ਬੋਧ :***

ਦਸਿਐ—'ਸ' ਨੂੰ ਸਿਹਾਰੀ ਲੱਗੀ ਹੋਈ ਹੈ, ਇਸ ਦਾ ਸਹੀ ਉਚਾਰਣ ਕਰਨਾ ਬਣਦਾ ਹੈ।

ਕਿਉ, ਖਸਮਹੁ, ਜਾਹਿ—ਅੰਤਲੇ ਸ੍ਵਰਾਂ ਦਾ ਉਚਾਰਣ ਨਾਸਕੀ।

***ਪਦ-ਅਰਥ :***

ਅੰਧੇ—ਅੰਨ੍ਹੇ, ਨੇਤਰ-ਹੀਣ। ਰਾਹਿ ਦਸਿਐ—ਦੱਸੇ ਹੋਏ ਰਾਹ ਉੱਤੇ। ਸੁਜਾਖਾ—ਨਿਰੋਏ ਨੇਤਰਾਂ ਵਾਲਾ। ਉਝੜਿ—ਕੁਰਾਹੇ। ਨ ਆਖੀਅਨਿ—ਨਹੀਂ ਆਖੇ ਜਾਣੇ ਚਾਹੀਦੇ। ਲੋਇਣ—ਨੇਤਰ, ਅੱਖਾਂ। ਖਸਮਹੁ—ਮਾਲਿਕ (ਵਾਹਿਗੁਰੂ) ਤੋਂ। ਘੁਥੇ ਜਾਹਿ—ਘੁਸੇ (ਖੁੰਝੇ) ਜਾਂਦੇ ਹਨ।

***ਅਰਥ :***

੧. ਕਿਸੇ ਅੰਨ੍ਹੇ ਮਨੁੱਖ ਦੇ ਦੱਸੇ ਹੋਏ ਰਾਹ ਉੱਤੇ ਉਹ ਹੀ ਜਾਂਦਾ ਹੈ, ਜੋ ਖ਼ੁਦ ਅੰਨ੍ਹਾ ਹੋਵੇ।

੨. ਨਾਨਕ ! ਜਿਹੜਾ ਕੋਈ ਨਿਰੋਏ ਨੇਤਰਾਂ (ਅੱਖਾਂ) ਵਾਲਾ ਹੋਵੇ, ਭਲਾ ! ਉਹ ਕਿਉਂ ਕੁਰਾਹੇ (ਅੰਨ੍ਹੇ ਮਨੁੱਖ ਦੇ ਦੱਸੇ ਹੋਏ ਗ਼ਲਤ ਰਾਹ ਉੱਤੇ) ਪਵੇ ?

੩. ਅਜਿਹੇ ਮਨੁੱਖ; ਜਿਹਨਾਂ ਦੇ ਚਿਹਰੇ ਉੱਤੇ (ਵੇਖਣ ਦੀ ਸਮਰੱਥਾ ਵਾਲੇ) ਨੇਤਰ (ਅੱਖਾਂ) ਨਾ ਹੋਣ, ਅੰਨ੍ਹੇ ਨਹੀਂ ਆਖੇ ਜਾਣੇ ਚਾਹੀਦੇ।

੪. ਨਾਨਕ ! (ਗੁਰਮਤਿ ਦੇ ਦ੍ਰਿਸ਼ਟੀਕੋਣ ਤੋਂ) ਅੰਨ੍ਹੇ ਉਹ ਮਨੁੱਖ ਹਨ, ਜਿਹੜੇ (ਜੀਵਨ ਵਿਚ) ਮਾਲਿਕ (ਵਾਹਿਗੁਰੂ ਦੀ ਸੋਝੀ) ਤੋਂ ਖੁੰਝੇ ਫਿਰਦੇ ਹਨ।

*ਅਰਥ-ਵਿਸਥਾਰ :*

(ੳ) ਕਲਜੁਗ ਵਿਚ [1]"ਅੰਨ੍ਹੈ ਅੰਨ੍ਹਾ ਖੂਹੀ ਠੇਲੇ" ਵਾਲਾ ਵਰਤਾਰਾ ਵਰਤ ਰਿਹਾ ਹੈ। [2]ਅੰਨ੍ਹੇ (ਅਗਿਆਨੀ) ਧਾਰਮਿਕ ਆਗੂ ਬੇ-ਸਮਝ ਜਗਿਆਸੂਆਂ ਨੂੰ ਕਰਮ-ਕਾਂਡ ਦੇ ਗੋਰਖ-ਧੰਧੇ ਵਿਚ ਫਸਾ ਕੇ ਗੁਮਰਾਹ ਕਰਦੇ ਹਨ। [3]ਪਰ ਜਿਸ ਮਨੁੱਖ ਦੇ ਗਿਆਨ-ਚਖਸ਼ੂ (ਨੇਤਰ) ਸੱਚਾ ਗੁਰੂ ਖੋਲ੍ਹ ਕੇ ਉਸ ਨੂੰ ਆਤਮਿਕ ਤਲ 'ਤੇ ਸੁਜਾਖਾ ਬਣਾ ਦੇਵੇ ਉਹ, ਫਿਰ, ਕਰਮ-ਕਾਂਡੀ, ਪਾਖੰਡੀ ਧਾਰਮਿਕ ਆਗੂਆਂ ਮਗਰ ਲੱਗ ਕੇ ਔਝੜੇ ਪੈਣ ਤੋਂ ਬਚ ਜਾਂਦਾ ਹੈ।

(ਅ) ਆਮ ਤੌਰ 'ਤੇ ਜਿਸ ਵਿਅਕਤੀ ਦੇ ਨੇਤਰ ਵੇਖਣ-ਸ਼ਕਤੀ ਤੋਂ ਵਿਰਵੇ ਹੋਣ, ਉਸਨੂੰ ਅੰਨ੍ਹਾ ਕਿਹਾ ਜਾਂਦਾ ਹੈ। ਗੁਰੂ ਪਾਤਸ਼ਾਹ ਗੁਰਮਤਿ ਦੇ ਦ੍ਰਿਸ਼ਟੀ-ਕੋਣ ਦੀ ਸੋਝੀ ਬਖ਼ਸ਼ਦੇ ਹੋਏ ਫ਼ੁਰਮਾਉਂਦੇ ਹਨ ਕਿ ਆਤਮਿਕ ਖੇਤਰ ਵਿਚ ਅਜਿਹੇ ਮਨੁੱਖ ਅੰਨ੍ਹੇ ਕਹੀਦੇ ਹਨ, ਜੋ ਅੰਦਰਲੀ ਗਿਆਨ-ਲੋਅ ਤੋਂ ਵਿਰਵੇ ਹੋਣ ਕਾਰਨ ਖਸਮ-ਵਾਹਿਗੁਰੂ ਦੀ ਸਰਪ੍ਰਸਤੀ ਤੋਂ ਖੁੰਝੇ ਹੋਏ [3]ਜੀਵਨ ਦੌਰਾਨ ਭਟਕਦੇ ਫਿਰਨ ਅਤੇ ਮਰਨ ਮਗਰੋਂ ਆਵਾਗਵਨ ਦੇ ਘਣ-ਚੱਕਰ ਵਿਚ ਜਾ ਪੈਣ।

---

੧. ਨਾਥਾਂ ਨਾਥੁ ਨ ਸੇਵਨੀ, ਹੋਇ ਅਨਾਥੁ ਗੁਰੂ ਬਹੁ ਚੇਲੇ।
ਕੰਨ ਪੜਾਇ ਬਿਭੂਤਿ ਲਾਇ, ਖਿੰਥਾ ਖਪਰੁ ਡੰਡਾ ਹੇਲੇ।
ਘਰਿ ਘਰਿ ਟੁਕਰ ਮੰਗਦੇ, ਸਿੰਙੀ ਨਾਦੁ ਵਾਜਾਇਨਿ ਭੇਲੇ।
ਭੁਗਤ ਪਿਆਲਾ ਵੰਡੀਐ, ਸਿਧਿ ਸਾਧਿਕ ਸਿਵਰਾਤੀ ਮੇਲੇ।
ਬਾਰਹ ਪੰਥ ਚਲਾਇਦੇ, ਬਾਰਹ ਵਾਟੀ ਖਰੇ ਦੁਹੇਲੇ।
ਵਿਣੁ ਗੁਰ ਸਬਦ ਨ ਸਿਝਨੀ, ਬਾਜੀਗਰ ਕਰਿ ਬਾਜੀ ਖੇਲੇ।
ਅੰਨ੍ਹੈ ਅੰਨ੍ਹਾ ਖੂਹੀ ਠੇਲੇ। *(ਵਾਰ ੧੫, ਪਉੜੀ ੫, ਭਾਈ ਗੁਰਦਾਸ ਜੀ)*

੨. (ੳ) ਕਬੀਰ ਮਾਇ ਮੂੰਡਉ ਤਿਹ ਗੁਰੂ ਕੀ, ਜਾ ਤੇ ਭਰਮੁ ਨ ਜਾਇ॥
ਆਪ ਡੁਬੇ ਚਹੁ ਬੇਦ ਮਹਿ, ਚੇਲੇ ਦੀਏ ਬਹਾਇ॥੧੦੪॥
*(ਪੰਨਾ ੧੩੬੯-੭੦)*

(ਅ) ਅੰਧਾ ਸੋਇ ਜਿ ਅੰਧੁ ਕਮਾਵੈ, ਤਿਸੁ ਰਿਦੈ ਸਿਲੋਚਨ ਨਾਹੀ॥ਸ.੨॥੨੫॥
*(ਪੰਨਾ ੧੨੮੯)*

੩. ਗਿਆਨ ਅੰਜਨੁ ਜਾ ਕੀ ਨੇਤ੍ਰੀ ਪੜਿਆ, ਤਾ ਕਉ ਸਰਬ ਪ੍ਰਗਾਸਾ॥
ਅਗਿਆਨਿ ਅੰਧੇਰੈ ਸੂਝਸਿ ਨਾਹੀ, ਬਹੁੜਿ ਬਹੁੜਿ ਭਰਮਾਤਾ॥੩॥੬॥ *(ਪੰਨਾ ੬੧੦)*

ਮ: ੨॥

੧. ਸਾਹਿਬਿ ਅੰਧਾ ਜੋ ਕੀਆ, ਕਰੇ ਸੁਜਾਖਾ ਹੋਇ॥

੨. ਜੇਹਾ ਜਾਣੈ ਤੇਹੋ ਵਰਤੈ, ਜੇ ਸਉ ਆਖੈ ਕੋਇ॥

੩. ਜਿਥੈ ਸੁ ਵਸਤੁ ਨ ਜਾਪਈ, ਆਪੇ ਵਰਤਉ ਜਾਣਿ॥

੪. ਨਾਨਕ, ਗਾਹਕੁ ਕਿਉ ਲਏ,
ਸਕੈ ਨ ਵਸਤੁ ਪਛਾਣਿ॥੨॥੧੬॥ *(ਪੰਨਾ ੯੫੪)*

***ਉਚਾਰਣ-ਬੋਧ :***

ਵਰਤਉ—ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਿਨਾ।
ਕਿਉ—ਅੰਤਲੇ ਸੁਰ ਦਾ ਉਚਾਰਣ ਨਾਸਕੀ।

***ਪਦ-ਅਰਥ :***

ਸਾਹਿਬਿ—ਮਾਲਿਕ (ਵਾਹਿਗੁਰੂ) ਨੇ। ਸੁਜਾਖਾ—ਗਿਆਨ-ਨੇਤਰਾਂ ਸਹਿਤ। ਸਉ—ਸੌ ਵਾਰੀ। ਆਪੇ ਵਰਤਉ—ਆਪਾ-ਭਾਵ ਦਾ ਵਰਤਾਉ (ਵਰਤਾਰਾ)। ਗਾਹਕੁ—ਵਸਤੂ ਵਿਹਾਝਣ ਵਾਲਾ।

***ਅਰਥ :***

੧-੨. ਮਾਲਿਕ (ਵਾਹਿਗੁਰੂ) ਨੇ ਜਿਹੜਾ ਮਨੁੱਖ (ਆਪਣੀ ਰਜ਼ਾਅ ਵਿਚ) ਅੰਨ੍ਹਾ (ਗਿਆਨ-ਨੇਤਰਾਂ ਤੋਂ ਹੀਣਾ) ਕੀਤਾ ਹੋਇਆ ਹੋਵੇ, ਉਹ ਸੁਜਾਖਾ (ਗਿਆਨ-ਨੇਤਰਾਂ ਸਹਿਤ) ਹੋ ਸਕਦਾ ਹੈ, ਜੇਕਰ ਵਾਹਿਗੁਰੂ ਆਪ ਉਸ ਨੂੰ ਅਜਿਹਾ ਕਰੇ (ਨਹੀਂ ਤਾਂ ਅੰਨ੍ਹਾ, ਭਾਵ, ਅਗਿਆਨੀ ਮਨੁੱਖ) ਤਾਂ ਜਿਹੋ ਜਿਹੀ ਸੂਝ-ਸਮਝ ਰੱਖਦਾ ਹੋਵੇ, ਓਹੋ ਜਿਹਾ ਵਰਤਾਉ ਕਰਦਾ ਹੈ, ਭਾਵੇਂ ਉਸਨੂੰ ਕੋਈ ਸੌ (੧੦੦) ਵਾਰੀ ਪਿਆ ਸਮਝਾਵੇ।

੩. ਜਿਥੇ (ਜਿਸ ਮਨੁੱਖ ਵਿਚ) ਨਾਮ-ਵਸਤੂ (ਦੀ ਸੋਝੀ) ਨਾ ਜਾਪੇ, ਓਥੇ (ਉਸ ਵਿਚ) ਆਪਾ-ਭਾਵ (ਹਉਮੈ) ਦਾ ਵਰਤਾਉ ਹੋ ਰਿਹਾ ਸਮਝ।

੪. ਨਾਨਕ! ਗਾਹਕ (ਖ਼ਰੀਦ-ਦਾਰ) ਜਿਸ ਵਸਤੂ ਨੂੰ ਪਛਾਣ ਹੀ ਨਾ ਸਕਦਾ ਹੋਵੇ, ਭਲਾ! ਉਹ ਵਸਤੂ ਉਹ ਕਿਵੇਂ ਲੈ (ਵਿਹਾਝ) ਸਕਦਾ ਹੈ?

***ਅਰਥ-ਵਿਸਥਾਰ :***

ਆਪਣੀ ਮਰਜ਼ੀ ਨਾਲ ਨਾ ਕੋਈ ਸੁਜਾਖਾ ਹੈ, ਨਾ ਕੋਈ ਅੰਨ੍ਹਾ। ਮਾਲਿਕ-ਪ੍ਰਭੂ ਦੇ ਹੁਕਮ ਵਿਚ ਹੀ ਕੋਈ ਸੁਜਾਖਾ ਹੈ ਤੇ ਕੋਈ ਅੰਨ੍ਹਾ। ਫਿਰ, ਉਸ ਦੇ ਹੁਕਮ ਵਿਚ ਹੀ ਕੋਈ ਬਾਹਰੋਂ ਸੁਜਾਖਾ, ਪਰ ਅੰਦਰੋਂ ਅੰਨ੍ਹਾ ਅਤੇ ਕੋਈ ਬਾਹਰੋਂ ਅੰਨ੍ਹਾ, ਪਰ ਅੰਦਰੋਂ ਸੁਜਾਖਾ ਹੈ। ਇਹ ਸਾਰੀ ਮਾਲਿਕ-ਪ੍ਰਭੂ ਦੀ ਅਗੰਮੀ ਖੇਡ ਹੈ, ਕਿਸੇ ਦੇ ਆਪਣੇ ਹੱਥ-ਵੱਸ ਦੀ ਕੋਈ ਗੱਲ ਨਹੀਂ।

ਅੰਦਰੋਂ ਅੰਨ੍ਹੇ (ਅਗਿਆਨੀ) ਮਨੁੱਖ ਨੂੰ ਜਿਹੋ ਜਿਹੀ ਅਤੇ ਜਿੰਨੀ ਕੁ ਸੂਝ-ਸਮਝ ਵਿਧਾਤਾ ਵਲੋਂ ਮਿਲੀ ਹੁੰਦੀ ਹੈ, ਓਹੋ ਜਿਹਾ ਹੀ ਉਸਦਾ ਜੀਵਨ-ਵਰਤਾਰਾ ਹੁੰਦਾ ਹੈ। ਉਸ ਨੂੰ ਨਾਮ-ਵਸਤੂ ਦੀ ਨਾ ਸੋਝੀ ਹੁੰਦੀ ਹੈ, ਨਾ ਪਛਾਣ। ਉਹ ਤਾਂ ਅਹੰ-ਭਾਵ ਵਿਚ ਵਰਤਦਾ ਹੈ।

ਸੋ, ਅਜਿਹਾ ਮਨੁੱਖ ਨਾਮ-ਵਸਤੂ ਦਾ ਗਾਹਕ ਕਿਵੇਂ ਬਣ ਸਕਦਾ ਹੈ? ਮਾਲਿਕ-ਪ੍ਰਭੂ ਹੀ ਹੈ, ਜੋ ਉਸਨੂੰ ਗਿਆਨ-ਚਖਸ਼ੂ (ਨੇਤਰ) ਬਖ਼ਸ਼ ਕੇ ਸੁਜਾਖਾ ਬਣਾ ਸਕਦਾ ਹੈ। ਗੁਰਵਾਕ :

- **ਨਾ ਕੋ ਮੂਰਖੁ ਨਾ ਕੋ ਸਿਆਣਾ॥**
  **ਵਰਤੈ ਸਭ ਕਿਛੁ ਤੇਰਾ ਭਾਣਾ॥੩॥੧੪॥** *(ਪੰਨਾ ੯੮)*
- **ਇਹੁ ਮਨੁ ਮਾਇਆ ਮੋਹਿਆ, ਵੇਖਣੁ ਸੁਨਣੁ ਨ ਹੋਇ॥**
  **ਸਹ ਦੇਖੇ ਬਿਨੁ ਪ੍ਰੀਤਿ ਨ ਊਪਜੈ, ਅੰਧਾ ਕਿਆ ਕਰੇਇ॥**
  **ਨਾਨਕ, ਜਿਨਿ ਅਖੀ ਲੀਤੀਆ, ਸੋਈ ਸਚਾ ਦੇਇ॥ਸ.੨॥੧॥** *(ਪੰਨਾ ੮੩)*
- **ਜੋ ਪਾਵਹਿ ਭਾਂਡੇ ਵਿਚਿ ਵਸਤੁ ਸਾ ਨਿਕਲੈ,**
  **ਕਿਆ ਕੋਈ ਕਰੇ ਵੇਚਾਰਾ॥੨॥੧੭॥** *(ਪੰਨਾ ੪੪੯)*

**ਮ: ੨॥**

**੧. ਸੋ ਕਿਉ ਅੰਧਾ ਆਖੀਐ, ਜਿ ਹੁਕਮਹੁ ਅੰਧਾ ਹੋਇ॥**
**੨. ਨਾਨਕ, ਹੁਕਮੁ ਨ ਬੁਝਈ, ਅੰਧਾ ਕਹੀਐ ਸੋਇ॥੩॥੧੬॥**

*(ਪੰਨਾ ੯੫੪)*

***ਉਚਾਰਣ-ਬੋਧ :***

ਕਿਉ, ਹੁਕਮਹੁ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ।

***ਪਦ-ਅਰਥ :***

ਹੁਕਮਹੁ—ਹੁਕਮ ਤੋਂ, ਭਾਵ, ਹੁਕਮ ਅਧੀਨ।

***ਅਰਥ :***

੧. ਜਿਹੜਾ ਮਨੁੱਖ (ਖਸਮ-ਵਾਹਿਗੁਰੂ) ਦੇ ਹੁਕਮ ਤੋਂ (ਹੁਕਮ ਅਧੀਨ) ਅੰਨ੍ਹਾ (ਨੇਤਰ-ਹੀਣ) ਹੋਵੇ, ਉਹ ਕਿਉਂ ਅੰਨ੍ਹਾ ਆਖਿਆ ਜਾਵੇ ?

੨. ਨਾਨਕ ! (ਗੁਰਮਤਿ ਦੇ ਦ੍ਰਿਸ਼ਟੀ-ਕੋਣ ਅਨੁਸਾਰ) ਉਹ (ਮਨੁੱਖ) ਹੀ ਅੰਨ੍ਹਾ ਆਖਿਆ ਜਾਣਾ ਚਾਹੀਦਾ ਹੈ, ਜੋ ਖਸਮ (ਵਾਹਿਗੁਰੂ) ਦਾ ਹੁਕਮ ਨਹੀਂ ਬੁੱਝਦਾ।

***ਅਰਥ-ਵਿਸਥਾਰ :***

ਦ੍ਰਿਸ਼ਟਮਾਨ ਸੰਸਾਰ ਦੇ ਨਜ਼ਾਰੇ ਦਾ ਆਨੰਦ ਮਾਣਨ ਲਈ ਅੱਖਾਂ ਵੱਡੀ ਨਿਆਮਤ ਹਨ, ਜੋ ਵਾਸਤਵ ਵਿਚ ਰੱਬੀ-ਦਾਤਿ ਹਨ। ਜੇ ਕਿਸੇ ਨੂੰ ਰੱਬੀ ਰਜ਼ਾਅ ਅਧੀਨ ਵੇਖਣ-ਸ਼ਕਤੀ ਦੀ ਦਾਤਿ ਮਿਲੀ ਹੀ ਨਾ ਹੋਵੇ ਤਾਂ ਉਸ ਵਿਚਾਰੇ ਦਾ ਕੀ ਕਸੂਰ ? ਨਿਰਸੰਦੇਹ, ਅਜਿਹੇ ਮਨੁੱਖ ਉੱਤੇ ਅੰਨ੍ਹੇ ਹੋਣ ਦਾ ਦੋਸ਼ ਨਹੀਂ ਆਉਂਦਾ।

ਅੰਦਰਲੀ ਆਤਮ-ਜੋਤਿ ਅਤੇ ਪਰਮਾਤਮ-ਜੋਤਿ ਦੇ ਦੀਦਾਰ ਕਰਨ ਲਈ [1]ਅੱਖਾਂ ਹੋਰ ਹਨ ਅਤੇ ਉਹ ਹਨ ਸੁਰਤਿ ਦੀਆਂ ਅੱਖਾਂ। [2]ਸੁਰਤਿ ਦੀ ਦਾਤਿ ਵਿਧਾਤਾ ਵੱਲੋਂ ਸਭਨਾਂ ਜੀਵਾਂ ਨੂੰ ਮਿਲੀ ਹੋਈ ਹੈ। [3]ਜਿਹੜਾ ਮਨੁੱਖ, ਸੁਰਤਿ-ਅੱਖਾਂ ਰਾਹੀਂ ਪ੍ਰਭੂ-ਹੁਕਮ ਨੂੰ ਨਹੀਂ ਬੁੱਝਦਾ, ਉਸ ਉੱਤੇ ਅੰਨ੍ਹਾ ਹੋਣ ਦਾ ਦੋਸ਼ ਅਵੱਸ਼ ਆਉਂਦਾ ਹੈ।

**ਸਲੋਕ ਮ: ੨ ॥**

**੧. ਨਾਨਕ, ਚਿੰਤਾ ਮਤਿ ਕਰਹੁ, ਚਿੰਤਾ ਤਿਸ ਹੀ ਹੇਇ ॥**

**੨. ਜਲ ਮਹਿ ਜੰਤ ਉਪਾਇਅਨੁ, ਤਿਨਾ ਭਿ ਰੋਜੀ ਦੇਇ ॥**

---

੧. ਨਾਨਕ, ਸੇ ਅਖੜੀਆ ਬਿਅੰਨਿ, ਜਿਨੀ ਡਿਸੰਦੋ ਮਾ ਪਿਰੀ ॥ਸ.੩॥੧੬॥ *(ਪੰਨਾ ੧੧੦੦)*

੨. ਏਕਾ ਸੁਰਤਿ ਜੇਤੇ ਹੈ ਜੀਅ॥ ਸੁਰਤਿ ਵਿਹੂਣਾ ਕੋਇ ਨ ਕੀਅ ॥੧॥੩੦॥ *(ਪੰਨਾ ੨੪)*

੩. ਅੰਧਾ ਸੋਇ ਜਿ ਅੰਧੁ ਕਮਾਵੈ, ਤਿਸੁ ਰਿਦੈ ਸਿਲੋਚਨ ਨਾਹੀ।ਸ.੨॥੨੫॥ *(ਪੰਨਾ ੧੨੮੯)*

**੩. ਓਥੈ ਹਟੁ ਨ ਚਲਈ, ਨਾ ਕੋ ਕਿਰਸ ਕਰੇਇ॥**
**੪. ਸਉਦਾ ਮੂਲਿ ਨ ਹੋਵਈ, ਨਾ ਕੋ ਲਏ ਨ ਦੇਇ॥**
**੫. ਜੀਆ ਕਾ ਆਹਾਰੁ ਜੀਅ, ਖਾਣਾ ਏਹੁ ਕਰੇਇ॥**
**੬. ਵਿਚਿ ਉਪਾਏ ਸਾਇਰਾ, ਤਿਨਾ ਭਿ ਸਾਰ ਕਰੇਇ॥**
**੭. ਨਾਨਕ, ਚਿੰਤਾ ਮਤ ਕਰਹੁ, ਚਿੰਤਾ ਤਿਸ ਹੀ ਹੇਇ॥੧॥੧੮॥**

*(ਪੰਨਾ ੬੫੫)*

***ਉਚਾਰਣ-ਬੋਧ :***

ਤਿਨਾ— (i) 'ਨ' ਉਚਾਰਣ ਭਾਰ-ਸਹਿਤ।
(ii) ਅੰਤਲੇ ਸੁਰ ਦਾ ਉਚਾਰਣ ਨਾਸਕੀ।

ਜੀਆ, ਸਾਇਰਾ—ਅੰਤਲੇ ਸੁਰ ਦਾ ਉਚਾਰਣ ਨਾਸਕੀ।

***ਨੋਟ :*** ਸਲੋਕ ਦੀਆਂ ਸਾਰੀਆਂ ਅੰਤਲੀਆਂ ਕ੍ਰਿਆਵਾਂ ਦੇ ਅੰਤਲੇ ਪ੍ਰਤਯ 'ਇ' ਦੀ ਧੁਨੀ ਇਸ ਤੋਂ ਪਹਿਲਾਂ ਆਏ ਸੁਰ ' ੇ ' (ਲਾਂ) ਦੀ ਧੁਨੀ ਦੇ ਲਮਕਾਅ ਵਜੋਂ ਹੈ।

***ਪਦ-ਅਰਥ :***

ਚਿੰਤਾ—ਫ਼ਿਕਰ। ਮਤਿ ਕਰਹੁ—ਨਾ ਕਰੋ। ਹੇਇ—ਹੈ। ਜੰਤ—ਜੀਵ। ਉਪਾਇਅਨੁ—ਉਸ (ਵਾਹਿਗੁਰੂ) ਨੇ ਪੈਦਾ ਕੀਤੇ ਹੋਏ ਹਨ। ਹਟੁ—ਦੁਕਾਨ। ਕਿਰਸ—ਖੇਤੀ। ਮੂਲਿ—ਮੂਲੋਂ ਹੀ। ਆਹਾਰੁ—ਕੁਦਰਤੀ ਭੋਜਨ। ਸਾਇਰਾ—ਸਾਗਰਾਂ, ਸਮੁੰਦਰਾਂ।

***ਅਰਥ :***

੧. ਨਾਨਕ! (ਰੋਜ਼ੀ-ਰੋਟੀ ਲਈ) ਚਿੰਤਾ-ਫ਼ਿਕਰ ਨਾ ਕਰੋ, ਇਹ ਚਿੰਤਾ-ਫ਼ਿਕਰ (ਜੀਵਾਂ ਨੂੰ ਪੈਦਾ ਕਰਨ ਵਾਲੇ) ਉਸ (ਵਿਧਾਤੇ) ਨੂੰ ਹੀ ਹੈ।
੨. ਉਸ (ਪ੍ਰਭੂ) ਨੇ ਪਾਣੀ ਵਿਚ ਕਈ ਜੀਵ-ਜੰਤੂ ਪੈਦਾ ਕੀਤੇ ਹੋਏ ਹਨ, ਉਹਨਾਂ ਨੂੰ ਵੀ ਉਹ ਨਿਰੰਤਰ ਰਿਜ਼ਕ ਦੇਈ ਜਾ ਰਿਹਾ ਹੈ।
੩. ਓਥੇ (ਪਾਣੀ ਵਿਚ) ਨਾ ਕਿਸੇ ਦਾ ਹਟ (ਵਣਜ-ਕੇਂਦਰ) ਚੱਲਦਾ ਹੈ, ਨਾ ਹੀ ਕੋਈ ਖੇਤੀ ਕਰਦਾ ਹੈ।

੪. ਓਥੇ ਕੋਈ ਵਣਜ-ਵਾਪਾਰ ਮੂਲੋਂ ਹੀ ਨਹੀਂ ਹੁੰਦਾ, ਨਾ ਹੀ ਕੋਈ ਜੀਵ ਕੋਈ ਵਸਤੂ ਲੈਂਦਾ ਹੈ, ਨਾ ਹੀ ਦੇਂਦਾ ਹੈ।
੫. ਓਥੇ (ਵਾਹਿਗੁਰੂ) ਜੀਵਾਂ ਦਾ ਭੋਜਨ ਇਹ ਬਣਾਉਂਦਾ ਹੈ ਕਿ ਜੀਵਾਂ ਦਾ ਕੁਦਰਤੀ ਰਿਜ਼ਕ ਜੀਵ ਹੀ ਹਨ।
੬. (ਜੋ ਜੀਵ ਕਰਤਾ-ਪੁਰਖ ਨੇ) ਸਮੁੰਦਰਾਂ ਵਿਚ ਪੈਦਾ ਕੀਤੇ ਹੋਏ ਹਨ, ਉਹਨਾਂ ਦੀ ਸਾਰ-ਸੰਭਾਲ ਭੀ (ਉਹ ਆਪ ਹੀ) ਕਰਦਾ ਹੈ।
੭. ਨਾਨਕ! (ਰੋਜ਼ੀ-ਰੋਟੀ ਲਈ) ਚਿੰਤਾ-ਫ਼ਿਕਰ ਨਾ ਕਰੋ, ਇਹ ਚਿੰਤਾ-ਫ਼ਿਕਰ ਉਸ (ਕਰਤਾ-ਪੁਰਖ) ਨੂੰ ਹੀ ਹੈ।

***ਅਰਥ-ਵਿਸਥਾਰ :***

ਸੰਸਾਰ ਵਿਚ ਜਿੰਨੇ ਜੀਵ-ਜੰਤੂ ਵਾਹਿਗੁਰੂ ਨੇ ਪੈਦਾ ਕੀਤੇ ਹੋਏ ਹਨ, ਉਹਨਾਂ ਨੂੰ ਰਿਜ਼ਕ ਅਪੜਾਉਣ ਦਾ ਜ਼ਿੰਮਾ ਉਸਦਾ ਆਪਣਾ ਹੈ। ਮਨੁੱਖ ਨੂੰ, ਜੀਵਨ ਵਿਚ ਹਰ ਕਾਰਜ ਨੂੰ ਸਿਰੇ ਚਾੜ੍ਹਨ ਲਈ, ਕਰਤਾ ਪੁਰਖ ਉੱਤੇ ਟੇਕ ਰੱਖ ਕੇ, ਉੱਦਮ ਵੀ ਕਰਨਾ ਚਾਹੀਦਾ ਹੈ ਅਤੇ ਵਾਹਿਗੁਰੂ ਵੱਲੋਂ ਮਿਲੀਆਂ ਕਰਤਾਰੀ ਸ਼ਕਤੀਆਂ ਦਾ ਪ੍ਰਯੋਗ ਵੀ ਕਰਨਾ ਅਵੱਸ਼ ਬਣਦਾ ਹੈ, ਪਰ ਚਿੰਤਾ ਕਰਨੀ ਫ਼ਜ਼ੂਲ ਹੈ।

ਗੁਰਬਾਣੀ ਜੀਵ ਨੂੰ ਦ੍ਰਿੜ੍ਹਤਾ ਬਖ਼ਸ਼ਦੀ ਹੈ ਕਿ ਉਸ ਦੇ ਰਿਜ਼ਕ ਦਾ ਪ੍ਰਬੰਧ ਰਾਜ਼ਕ-ਰਹੀਮ ਵਾਹਿਗੁਰੂ ਨੇ ਉਸਨੂੰ ਪੈਦਾ ਕਰਨ ਤੋਂ [1]ਪਹਿਲਾਂ ਦਾ ਕਰ ਛੱਡਿਆ ਹੈ, ਇਸ ਲਈ [2]ਰੋਜ਼ੀ-ਰੋਟੀ ਦੀ ਚਿੰਤਾ ਕਰਨੀ ਨਿਰਮੂਲ ਹੈ।

(ਮਾਰੂ ਵਾਰ ਮਹਲਾ ੩ ॥)

**ਸਲੋਕ ਮ: ੨ ॥**

**੧. ਆਪੇ ਜਾਣੈ ਕਰੇ ਆਪਿ, ਆਪੇ ਆਣੈ ਰਾਸਿ ॥**

**੨. ਤਿਸੈ ਅਗੈ ਨਾਨਕਾ, ਖਲਿਇ ਕੀਚੈ ਅਰਦਾਸਿ ॥੧॥੨੦॥**

*(ਪੰਨਾ ੧੦੯੩)*

---

੧. ਪਹਿਲੋ ਦੇ ਤੈਂ ਰਿਜਕੁ ਸਮਾਹਾ ॥ ਪਿਛੋ ਦੇ ਤੈਂ ਜੰਤੁ ਉਪਾਹਾ ॥
ਤੁਧੁ ਜੇਵਡੁ ਦਾਤਾ ਅਵਰੁ ਨ ਸੁਆਮੀ, ਲਵੈ ਨ ਕੋਈ ਲਾਵਣਿਆ ॥੬॥੩੫॥ *(ਪੰਨਾ ੧੩੦)*

੨. ਨਾ ਕਰਿ ਚਿੰਤ, ਚਿੰਤਾ ਹੈ ਕਰਤੇ ॥ ਹਰਿ ਦੇਵੈ ਜਲਿ ਥਲਿ ਜੰਤਾ ਸਭਤੈ ॥
ਅਚਿੰਤ ਦਾਨੁ ਦੇਇ ਪ੍ਰਭੁ ਮੇਰਾ, ਵਿਚਿ ਪਾਥਰ ਕੀਟ ਪਖਾਣੀ ਹੇ ॥੬॥੨॥ *(ਪੰਨਾ ੧੦੭੦)*

***ਉਚਾਰਣ-ਬੋਧ :***

ਖਲਿਇ—ਅੰਤਲੇ ਸ੍ਵਰ 'ਇ' ਦੀ ਧੁਨੀ ਇਸ ਤੋਂ ਪਹਿਲੇ ਅੱਖਰ 'ਲ' ਨਾਲ ਆਏ ਹ੍ਰਸ੍ਵ ਸ੍ਵਰ 'ਿ' (ਸਿਹਾਰੀ) ਦੀ ਧੁਨੀ ਨੂੰ ਲਮਕਾਅ ਕੇ 'ਲਾਂ' (ੇ) ਵਿਚ ਬਦਲ ਦੇਂਦੀ ਹੈ।

***ਪਦ-ਅਰਥ :***

ਆਣੈ ਰਾਸਿ—ਰਾਸਿ ਲਿਆਉਂਦਾ ਹੈ, ਸਿਰੇ ਚਾੜ੍ਹਦਾ ਹੈ। ਖਲਿਇ—ਖੜੋ ਕੇ ਸ਼ਰਧਾ-ਭਾਵਨਾ ਅਤੇ ਅਦਬ-ਸਤਿਕਾਰ ਸਹਿਤ। ਕੀਚੈ—ਕੀਤੀ ਜਾਣੀ ਚਾਹੀਦੀ ਹੈ। ਅਰਦਾਸਿ—ਬੇਨਤੀ, ਜੋਦੜੀ।

***ਅਰਥ :***

੧. ਜਿਹੜਾ ਵਾਹਿਗੁਰੂ ਆਪ ਹੀ (ਸਭ ਕਿਸੇ ਦੀ ਅੰਦਰਲੀ ਵੇਦਨਾ) ਜਾਣਦਾ ਹੈ, ਆਪ ਹੀ (ਜੀਵਾਂ ਦੀ ਮਨਸ਼ਾ ਪੂਰੀ) ਕਰਦਾ ਹੈ ਅਤੇ ਆਪ ਹੀ (ਜੀਵਾਂ ਦੇ ਕਾਰਜ) ਨੇਪਰੇ (ਸਿਰੇ) ਚਾੜ੍ਹਦਾ ਹੈ।
੨. ਨਾਨਕ! ਉਸ (ਅੰਤਰਜਾਮੀ, ਕਰਣ-ਕਾਰਣ-ਸਮਰੱਥ ਪ੍ਰਭੂ) ਅੱਗੇ (ਅਦਬ-ਸਤਿਕਾਰ ਸਹਿਤ) ਖੜੇ ਹੋ ਕੇ (ਅਧੀਨਗੀ ਅਤੇ ਸ਼ਰਧਾ ਭਾਵਨਾ ਸਹਿਤ) ਜੋਦੜੀ ਕੀਤੀ ਜਾਣੀ ਚਾਹੀਦੀ ਹੈ।

***ਅਰਥ-ਵਿਸਥਾਰ :***

ਗੁਰਮਤਿ ਵਿਚ ਅਰਦਾਸਿ ਦੀ ਵੱਡੀ ਮਹੱਤਤਾ ਹੈ। 'ਅਰਦਾਸਿ' ਫ਼ਾਰਸੀ ਵਿਚਲੇ ਸ਼ਬਦ 'ਅਰਜ਼-ਦਾਸ਼ਤ' ਤੋਂ ਬਣਿਆ ਪੰਜਾਬੀ ਸ਼ਬਦ ਹੈ, ਜਿਸ ਦਾ ਅਰਥ ਹੈ, ਪ੍ਰਾਰਥਨਾ, ਜੋਦੜੀ। ਅਰਦਾਸਿ ਗੁਰ-ਪਰਮੇਸ਼ਰ ਅੱਗੇ ਕਰਨੀ ਬਣਦੀ ਹੈ, ਜੋ ਸਰਬ-ਵਿਆਪਕ, ਸਰਬ-ਸ਼ਕਤੀਮਾਨ, ਸਰਬ-ਸਮਰੱਥ ਅਤੇ ਸਰਬ-ਗਿਆਤਾ ਹੈ। ਗੁਰਵਾਕ :

**ਜੋ ਜੀਆ ਕੀ ਵੇਦਨ ਜਾਣੈ ॥ ਤਿਸੁ ਸਾਹਿਬ ਕੈ ਹਉ ਕੁਰਬਾਣੈ ॥**
**ਤਿਸੁ ਆਗੈ ਜਨ ਕਰਿ ਬੇਨੰਤੀ, ਜੋ ਸਰਬ ਸੁਖਾ ਕਾ ਦਾਤੀ ਹੇ ॥੪॥੨॥**

*(ਪੰਨਾ ੧੦੭੦)*

ਅਰਦਾਸਿ ਰਾਹੀਂ ਜਾਂ ਕੋਈ ਮੰਗ ਕੀਤੀ ਜਾਂਦੀ ਹੈ ਜਾਂ ਮੰਗ-ਪੂਰਤੀ ਹੋਣ 'ਤੇ ਸ਼ੁਕਰਾਨਾ ਕੀਤਾ ਜਾਂਦਾ ਹੈ।

ਅਰਦਾਸਿ ਖੜੇ ਹੋ ਦੋਵੇਂ ਹੱਥ ਜੋੜ ਕੇ ਪੂਰਨ ਅਦਬ-ਸਤਿਕਾਰ ਅਤੇ

ਸ਼ਰਧਾ-ਭਾਵਨਾ ਸਹਿਤ ਇਕਾਗਰ-ਚਿਤ ਹੋ ਕੇ ਅਤੇ ਗੁਰ-ਪਰਮੇਸ਼ਰ ਨੂੰ ਹਾਜ਼ਰ-ਨਾਜ਼ਰ ਜਾਣ ਕੇ ਕਰਨੀ ਚਾਹੀਦੀ ਹੈ। ਗੁਰਬਾਣੀ ਧਰਵਾਸ ਦੇਂਦੀ ਹੈ ਕਿ ਦਾਸਤ-ਭਾਇ ਹੋ ਕੇ ਕੀਤੀ ਅਰਦਾਸਿ ਕਦੀ ਬਿਰਥੀ ਨਹੀਂ ਜਾਂਦੀ। ਗੁਰਵਾਕ :

**ਬਿਰਥੀ ਕਦੇ ਨ ਹੋਵਈ, ਜਨ ਕੀ ਅਰਦਾਸਿ ॥੨॥੧੩॥** *(ਪੰਨਾ ੮੧੯)*

(ਸਾਰੰਗ ਕੀ ਵਾਰ ਮਹਲਾ ੪ ॥)

**ਸਲੋਕ ਮਹਲਾ ੨ ॥**

**੧. ਗੁਰੁ ਕੁੰਜੀ, ਪਾਹੂ ਨਿਵਲੁ, ਮਨੁ ਕੋਠਾ, ਤਨੁ ਛਤਿ ॥**

**੨. ਨਾਨਕ, ਗੁਰ ਬਿਨੁ ਮਨ ਕਾ ਤਾਕੁ ਨ ਉਘੜੈ,**
**ਅਵਰ ਨ ਕੁੰਜੀ ਹਥਿ ॥੧॥੧॥** *(ਪੰਨਾ ੧੨੩੭)*

***ਪਦ-ਅਰਥ :***

ਗੁਰੁ ਕੁੰਜੀ—ਗੁਰੁ (ਗੁਰੂ ਦਾ ਬਖ਼ਸ਼ਿਆ) 'ਗੁਰ-ਮੰਤ੍ਰ' ਕੁੰਜੀ (ਚਾਬੀ) ਹੈ। ਪਾਹੂ—ਮਾਇਆ ਦੀ ਪਾਹ (ਪਾਣ) ਦਾ। ਨਿਵਲੁ—ਜੰਦਰਾ। ਤਨੁ ਛਤਿ—ਤਨ ਰੂਪ ਛੱਤ ਹੇਠ। ਤਾਕੁ—ਬੂਹਾ, ਦਰਵਾਜ਼ਾ। ਨ ਉਘੜੈ—ਨਹੀਂ ਖੁੱਲ੍ਹ ਸਕਦਾ।

***ਅਰਥ :***

੧. ਤਨ ਰੂਪੀ ਛੱਤ ਹੇਠ ਮਨ ਰੂਪੀ ਕੋਠਾ ਹੈ, ਮਨ-ਕੋਠੇ ਨੂੰ ਮਾਇਆ ਦੀ ਪਾਹ ਦਾ ਮਾਨੋ ਜੰਦਰਾ ਲੱਗਾ ਹੋਇਆ ਹੈ, (ਇਸ ਜੰਦਰੇ ਦੀ) ਕੁੰਜੀ ਗੁਰੁ (ਗੁਰੂ ਤੋਂ ਮਿਲਿਆ ਗੁਰ-ਮੰਤ੍ਰ) ਹੈ।

੨. ਨਾਨਕ ! ਸਤਿਗੁਰੂ ਤੋਂ ਬਗ਼ੈਰ ਮਨ ਦਾ ਬੂਹਾ (ਬਜਰ-ਕਪਾਟ) ਨਹੀਂ ਖੁੱਲ੍ਹ ਸਕਦਾ (ਕਿਉਂ ਜੁ ਗੁਰੂ ਤੋਂ ਬਗ਼ੈਰ) ਕਿਸੇ ਹੋਰ ਦੇ ਹੱਥ ਵਿਚ (ਇਸ ਜੰਦਰੇ ਦੀ) ਕੁੰਜੀ ਨਹੀਂ ਹੈ।

***ਅਰਥ-ਵਿਸਥਾਰ :***

ਸਥੂਲ ਮਨੁੱਖੀ ਸਰੀਰ ਵਿਚ 'ਮਨ' ਮਾਨੋ ਇਕ ਗੁਪਤ-ਕੋਠਾ ਹੈ, ਜਿਸ ਨੂੰ ਰੱਬੀ-ਪ੍ਰਬੰਧ ਅਧੀਨ [1]ਅਗਿਆਨ-ਭਰਮ ਦੇ ਬਜਰ ਕਪਾਟ ਜੜੇ ਹੋਏ ਹਨ ਅਤੇ

---

੧. ਬਜਰ ਕਪਾਟ ਕਾਇਆ ਗੜ੍ਹ ਭੀਤਰਿ, ਕੂੜੁ ਕੁਸਤੁ ਅਭਿਮਾਨੀ ॥
ਭਰਮਿ ਭੂਲੇ ਨਦਰਿ ਨ ਆਵਨੀ, ਮਨਮੁਖ ਅੰਧ ਅਗਿਆਨੀ ॥
ਉਪਾਇ ਕਿਤੈ ਨ ਲਭਨੀ, ਕਰਿ ਭੇਖ ਥਕੇ ਭੇਖਵਾਨੀ ॥ ☛

ਮਾਇਆ ਦੀ ਪਾਹ ਦਾ ਮਾਨੋ ਜੰਦਰਾ ਲੱਗਿਆ ਹੋਇਆ ਹੈ। [1]ਇਸ ਜੰਦਰੇ ਦੀ ਚਾਬੀ (ਗੁਰ-ਸ਼ਬਦ) ਦੀ ਸੌਂਪਣਾ ਕਰਤਾ ਪੁਰਖ ਵੱਲੋਂ ਗੁਰੂ ਨੂੰ ਕੀਤੀ ਹੋਈ ਹੈ।

ਮਨ ਰੂਪੀ ਕੋਠੇ ਨੂੰ ਜੜੇ ਬਜਰ-ਕਪਾਟ ਅਤੇ ਇਹਨਾਂ ਬਜਰ ਕਪਾਟਾਂ ਨੂੰ ਲੱਗਾ ਮਾਇਆ ਦੀ ਪਾਹ ਦਾ ਜੰਦਰਾ ਆਪਣੇ ਕਿਸੇ ਜਤਨ ਜਾਂ ਕਰਮ-ਕਾਂਡੀ ਉਪਾਵਾਂ ਨਾਲ ਖੁੱਲ੍ਹ ਸਕਣਾ ਅਸੰਭਵ ਹੈ। ਜਿਹੜਾ ਜਗਿਆਸੂ ਸਤਿਗੁਰੂ ਤੋਂ ਗੁਰ-ਦੀਖਿਆ ਵਜੋਂ ਨਾਮ-ਗੁਰਮੰਤ੍ਰ ਲੈ ਕੇ ਉਸ ਦੀ ਸ਼ਰਧਾ ਭਾਵਨਾ ਸਹਿਤ ਕਮਾਈ ਕਰੇ, ਗੁਰੂ ਮਿਹਰ ਸਦਕਾ ਉਸਦੇ [2]ਬਜਰ-ਕਪਾਟ ਖੁੱਲ੍ਹ ਜਾਂਦੇ ਹਨ ਅਤੇ ਪਰਮਾਤਮ-ਜੋਤਿ ਸਾਮਰਤਖ ਹੋ ਆਉਂਦੀ ਹੈ।

**ਸਲੋਕ ਮਹਲਾ ੨ ॥**

**੧. ਆਪਿ ਉਪਾਏ ਨਾਨਕਾ, ਆਪੇ ਰਖੈ ਵੇਕ ॥**
**੨. ਮੰਦਾ ਕਿਸ ਨੋ ਆਖੀਐ, ਜਾਂ ਸਭਨਾ ਸਾਹਿਬੁ ਏਕੁ ॥**
**੩. ਸਭਨਾ ਸਾਹਿਬੁ ਏਕੁ ਹੈ, ਵੇਖੈ ਧੰਧੈ ਲਾਇ ॥**
**੪. ਕਿਸੈ ਥੋੜਾ, ਕਿਸੈ ਅਗਲਾ, ਖਾਲੀ ਕੋਈ ਨਾਹਿ ॥**
**੫. ਆਵਹਿ ਨੰਗੇ, ਜਾਹਿ ਨੰਗੇ, ਵਿਚੇ ਕਰਹਿ ਵਿਥਾਰ ॥**
**੬. ਨਾਨਕ, ਹੁਕਮੁ ਨ ਜਾਣੀਐ, ਅਗੈ ਕਾਈ ਕਾਰ ॥੧॥੨॥**

*(ਪੰਨਾ ੧੨੩੮)*

***ਉਚਾਰਣ-ਬੋਧ :***

ਸਭਨਾ, ਆਵਹਿ, ਜਾਹਿ, ਕਰਹਿ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।

***ਪਦ-ਅਰਥ :***

ਵੇਕ—ਫ਼ਰਕ। ਜਾਂ—ਜਦ ਕਿ। ਧੰਧੈ—ਮਾਇਕੀ ਜੰਜਾਲ ਵਿਚ।

---

☛ ਗੁਰ ਸਬਦੀ ਖੋਲਾਈਅਨਿ੍, ਹਰਿ ਨਾਮੁ ਜਪਾਨੀ ॥
ਹਰਿ ਜੀਉ ਅੰਮ੍ਰਿਤ ਬਿਰਖੁ ਹੈ, ਜਿਨ ਪੀਆ ਤੇ ਤ੍ਰਿਪਤਾਨੀ ॥੧੪॥ *(ਪੰਨਾ ੫੧੪)*

੧. ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ, ਕੁੰਜੀ ਗੁਰ ਸਉਪਾਈ ॥
ਅਨਿਕ ਉਪਾਵ ਕਰੇ ਨਹੀ ਪਾਵੈ, ਬਿਨੁ ਸਤਿਗੁਰ ਸਰਣਾਈ ॥੩॥੧੨੨॥ *(ਪੰਨਾ ੨੦੫)*

੨. ਘਟ ਘਟ ਅੰਤਰਿ ਬ੍ਰਹਮੁ ਲੁਕਾਇਆ, ਘਟਿ ਘਟਿ ਜੋਤਿ ਸਬਾਈ ॥
ਬਜਰ ਕਪਾਟ ਮੁਕਤੇ ਗੁਰਮਤੀ, ਨਿਰਭੈ ਤਾੜੀ ਲਾਈ ॥੩॥੬॥ *(ਪੰਨਾ ੫੯੭)*

ਅਗਲਾ—ਬਹੁਤਾ। ਵਿਥਾਰ—ਖਿਲਾਰੇ। ਕਾਰ—ਜੀਵ ਵੱਲੋਂ ਕੀਤੇ ਜਾਣ ਵਾਲੀ ਕ੍ਰਿਤ।

***ਅਰਥ :***

੧. ਨਾਨਕ ! (ਸਾਰੇ ਜੀਵ-ਜੰਤੂ ਵਾਹਿਗੁਰੂ) ਆਪ ਪੈਦਾ ਕਰਦਾ ਹੈ ਅਤੇ ਆਪ ਹੀ (ਉਹਨਾਂ ਦੇ ਰੂਪ-ਰੰਗ ਅਤੇ ਸੁਭਾਉ ਵਿਚ) ਫ਼ਰਕ ਰੱਖਦਾ ਹੈ।

੨. ਭਲਾ ! ਜਦ ਸਭਨਾਂ ਜੀਵਾਂ ਦਾ ਖਸਮ ਇਕ (ਵਾਹਿਗੁਰੂ) ਹੀ ਹੈ, ਤਾਂ, ਫਿਰ, ਮੰਦਾ ਕਿਸ ਨੂੰ ਆਖਿਆ ਜਾਏ ?

੩. ਸਾਰਿਆਂ (ਜੀਵਾਂ) ਦਾ ਮਾਲਿਕ ਇਕ (ਵਾਹਿਗੁਰੂ) ਹੈ, ਉਹ (ਸਭਨਾਂ ਨੂੰ) ਮਾਇਕੀ-ਧੰਧੇ (ਜੰਜਾਲ) ਵਿਚ ਲਾ ਕੇ (ਆਪ ਹੀ ਆਪਣਾ ਰਚਿਆ ਖੇਡ-ਤਮਾਸ਼ਾ) ਵੇਖ ਰਿਹਾ ਹੈ।

੪. (ਵਾਹਿਗੁਰੂ ਨੇ) ਕਿਸੇ ਜੀਵ ਨੂੰ ਮਾਇਕੀ-ਧੰਧਾ ਥੋੜਾ (ਚਮੋੜਿਆ ਹੋਇਆ) ਹੈ, ਕਿਸੇ ਨੂੰ ਬਹੁਤਾ (ਪਰ ਮਾਇਕੀ-ਧੰਧੇ ਤੋਂ) ਖ਼ਾਲੀ ਕੋਈ (ਜੀਵ ਵੀ) ਨਹੀਂ।

੫. (ਜੀਵ ਸੰਸਾਰ ਵਿਚ) ਨੰਗ-ਮ-ਨੰਗੇ, ਭਾਵ ਖ਼ਾਲੀ ਹੱਥ ਆਉਂਦੇ ਹਨ ਅਤੇ ਏਥੋਂ ਨੰਗ-ਮ-ਨੰਗੇ, ਭਾਵ ਖ਼ਾਲੀ ਹੱਥ ਹੀ ਕੂਚ ਕਰ ਜਾਂਦੇ ਹਨ, ਪਰ (ਜੰਮਣ ਮਰਨ ਦੇ) ਵਿਚਕਾਰਲੇ ਸਮੇਂ ਵਿਚ ਅਨੇਕ ਮਾਇਕੀ ਖਿਲਾਰੇ ਖਿਲਾਰਦੇ ਹਨ।

੬. ਨਾਨਕ ! (ਬੇਅੰਤ ਸਾਹਿਬ ਦੇ ਅਗੰਮੀ) ਹੁਕਮ ਨੂੰ ਬੁੱਝਿਆ ਨਹੀਂ ਜਾ ਸਕਦਾ, ਕੀ ਜਾਣੀਏ ! (ਮਾਇਕੀ ਅਡੰਬਰਾਂ ਵਿਚ ਗ਼ਲਤਾਨ ਹੋਣ ਦੇ ਫਲ-ਸਰੂਪ) ਅੱਗੇ ਪਰਲੋਕ ਵਿਚ (ਇਸ ਸੰਸਕਾਰ ਅਨੁਸਾਰ ਹੀ) ਕੋਈ ਅਜਿਹੀ ਹੀ ਕਾਰ ਵਿਧਾਤਾ ਵੱਲੋਂ ਉਹਨਾਂ ਦੇ ਮੱਥੇ ਉੱਤੇ ਲਿਖੀ ਜਾਵੇ।

***ਅਰਥ-ਵਿਸਥਾਰ :***

[੧]ਦ੍ਰਿਸ਼ਟਮਾਨ ਸੰਸਾਰ ਦੇ ਵਿਭਿੰਨ ਰੂਪ-ਰੰਗ ਕਰਤਾ ਪੁਰਖ ਨੇ ਆਪਣੇ ਅਰੂਪ-ਰੂਪ ਤੋਂ ਪੈਦਾ ਕੀਤੇ ਹੋਏ ਹਨ। ਸਮੁੱਚੀ ਅਨੇਕਤਾ, ਏਕਤਾ ਦੇ ਸੂਤਰ ਵਿਚ ਪਰੋਤੀ ਹੋਈ ਹੈ।

---

੧. ਮੇਰੈ ਪ੍ਰਭਿ ਸਾਚੈ ਇਕੁ ਖੇਲੁ ਰਚਾਇਆ॥ ਕੋਇ ਨ ਕਿਸ ਹੀ ਜੇਹਾ ਉਪਾਇਆ॥
ਆਪੇ ਫਰਕੁ ਕਰੇ ਵੇਖਿ ਵਿਗਸੈ, ਸਭਿ ਰਸ ਦੇਹੀ ਮਾਹਾ ਹੇ ॥੧॥੧੩॥ *(ਪੰਨਾ ੧੦੫੬)*

[1]ਸਭਨਾਂ ਦਾ ਅਸਲਾ ਇੱਕੋ (ਪਰਮੇਸ਼ਰ) ਹੋਣ ਦੇ ਨਾਤੇ, ਨਾ ਕੋਈ ਚੰਗਾ ਹੈ ਨਾ ਮੰਦਾ, ਸਾਰੇ ਇਕ-ਸਮਾਨ ਹਨ।

[2]ਸਭਨਾਂ ਜੀਵਾਂ ਨੂੰ ਕਰਤਾਰ ਨੇ ਆਪਣੇ ਹੁਕਮ ਅਧੀਨ ਥੋੜਾ ਜਾਂ ਬਹੁਤਾ ਮਾਇਕੀ ਧੰਧਾ ਚਮੋੜਿਆ ਹੋਇਆ ਹੈ। ਜੀਵ ਨਾ ਕੁਝ ਆਪਣੇ ਨਾਲ ਲੈ ਕੇ ਜੰਮੇ ਹਨ ਅਤੇ ਨਾ ਹੀ ਮਰਨ ਵੇਲੇ ਏਥੋਂ ਕੁਝ ਆਪਣੇ ਨਾਲ ਲਿਜਾ ਸਕਦੇ ਹਨ, ਪਰ ਮਾਇਕੀ ਤ੍ਰਿਸ਼ਨਾ ਦੇ ਗ੍ਰਸੇ ਹੋਏ, ਜੀਵਨ-ਕਾਲ ਵਿਚ ਫ਼ਜ਼ੂਲ ਖਿਲਾਰੇ ਖਿਲਾਰਦੇ ਰਹਿੰਦੇ ਹਨ।

[3]ਇਹ ਸਾਰਾ ਵਰਤਾਰਾ ਹੁਕਮੀ-ਪ੍ਰਭੂ ਦੇ ਹੁਕਮ ਅਧੀਨ ਹੀ ਵਰਤ ਰਿਹਾ ਹੈ, ਪਰ ਹੁਕਮ ਨੂੰ ਬੁੱਝ ਸਕਣਾ ਬਹੁਤ ਕਠਿਨ ਹੈ।

**ਸਲੋਕ ਮਹਲਾ ੨ ॥**

**੧. ਸਾਹ ਚਲੇ ਵਣਜਾਰਿਆ, ਲਿਖਿਆ ਦੇਵੈ ਨਾਲਿ ॥**
**੨. ਲਿਖੇ ਉਪਰਿ ਹੁਕਮੁ ਹੋਇ, ਲਈਐ ਵਸਤੁ ਸਮ੍ਾਲਿ ॥**
**੩. ਵਸਤੁ ਲਈ ਵਣਜਾਰਈ, ਵਖਰੁ ਬਧਾ ਪਾਇ ॥**
**੪. ਕੇਈ ਲਾਹਾ ਲੈ ਚਲੇ, ਇਕਿ ਚਲੇ ਮੂਲੁ ਗਵਾਇ ॥**
**੫. ਥੋੜਾ ਕਿਨੈ ਨ ਮੰਗਿਓ, ਕਿਸੁ ਕਹੀਐ ਸਾਬਾਸਿ ॥**
**੬. ਨਦਰਿ ਤਿਨਾ ਕਉ ਨਾਨਕਾ,**
**ਜਿ ਸਾਬਤੁ ਲਾਏ ਰਾਸਿ ॥੧॥੩॥** *(ਪੰਨਾ ੧੨੩੮)*

***ਉਚਾਰਣ-ਬੋਧ :***

ਸਾਹ—'ਸ' ਉਚਾਰਨ ਵਿਸ਼ੇਸ਼ ਧੁਨੀ ('ਸ਼' ਵਾਂਗ)।

---

੧. ਏਕ ਨੂਰ ਤੇ ਸਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ ॥੧॥੩॥ *(ਪੰਨਾ ੧੩੪੯)*

੨. (ੳ) ਤੁਧੁ ਸੰਸਾਰੁ ਉਪਾਇਆ ॥ ਸਿਰੇ ਸਿਰਿ ਧੰਧੇ ਲਾਇਆ ॥
ਵੇਖਹਿ ਕੀਤਾ ਆਪਣਾ, ਕਰਿ ਕੁਦਰਤਿ ਪਾਸਾ ਢਾਲਿ ਜੀਉ ॥੨॥੧॥ *(ਪੰਨਾ ੭੧)*
(ਅ) ਜਿਨਿ ਕੀਆ ਤਿਨਿ ਦੇਖਿਆ, ਜਗੁ ਧੰਧੜੈ ਲਾਇਆ ॥੧॥੪॥ *(ਪੰਨਾ ੭੬੫)*

੩. ਨਾਨਕ, ਕਰਣਾ ਜਿਨਿ ਕੀਆ, ਸੋਈ ਸਾਰ ਕਰੇਇ ॥
ਹੁਕਮੁ ਨ ਜਾਪੀ ਖਸਮ ਕਾ, ਕਿਸੈ ਵਡਾਈ ਦੇਇ ॥੪॥੧੮॥ *(ਪੰਨਾ ੧੫੭)*

ਵਣਜਾਰਿਆ—(ਬਹੁ-ਵਚਨ, ਸਾਧਾਰਨ ਰੂਪ) ਅੰਤਲੇ ਸ੍ਵਰ ਦਾ ਉਚਾਰਣ ਨਾਸਿਕਤਾ ਬਿਨਾ।

ਸਮ੍ਹਾਲਿ—'ਮ' ਥੱਲੇ ਲੱਗਾ ਚਿੰਨ੍ਹ ਇਸ ਅੱਖਰ ਦੀ ਧੁਨੀ ਨੂੰ ਭਾਰਾ ਕਰਨ ਦਾ ਲਖਾਇਕ ਹੈ।

ਵਣਜਾਰਈ—ਅੰਤਲੇ ਸ੍ਵਰ ਦਾ ਉਚਾਰਣ ਨਾਸਕੀ।

ਬਧਾ—'ਧ' ਦੀ ਧੁਨੀ ਦਾ ਉਚਾਰਣ ਬਲ-ਸਹਿਤ ('ਬੱਧਾ' ਵਾਂਗ)।

ਕਉ—ਉਚਾਰਣ 'ਕੌ' ਵਾਂਗ।

***ਪਦ-ਅਰਥ :***

ਸਾਹ—ਵਾਹਿਗੁਰੂ-ਸ਼ਾਹ ਦੇ। ਵਣਜਾਰਿਆ—(ਬਹੁ-ਵਚਨ ਸਾਧਾਰਨ ਰੂਪ) ਵਣਜ ਕਰਨ ਵਾਲੇ ਜੀਵ। ਲਿਖਿਆ—ਮੱਥੇ 'ਤੇ ਲਿਖਿਆ ਹੋਇਆ 'ਕਿਰਤੁ ਲੇਖ'। ਵਸਤੁ—ਨਾਮ-ਵਸਤੂ। ਲਈਐ...ਸਮ੍ਹਾਲਿ—ਸਾਂਭ ਲਈਦੀ ਹੈ। ਵਣਜਾਰਈ—ਵਣਜਾਰਿਆਂ ਨੇ। ਵਖਰੁ—ਅਮੋਲਕ ਸਉਦਾ (ਨਾਮ)। ਕੇਈ—ਕਈ ਜੀਵ। ਇਕਿ—ਕਈ ਜੀਵ। ਮੂਲੁ—ਅਸਲ ਅਸਾਸਾ। ਕਿਨੈ—ਕਿਸੇ ਨੇ। ਸਾਬਾਸਿ—ਬਹੁਤ ਖ਼ੂਬ (ਸਲਾਹੁਤਾ ਬੋਧਕ)। ਸਾਬਤੁ—ਸਹੀ ਸਲਾਮਤ, ਪੂਰੀ ਦੀ ਪੂਰੀ।

***ਅਰਥ :***

੧. ਵਾਹਿਗੁਰੂ-ਸ਼ਾਹ ਦੇ (ਭੇਜੇ ਹੋਏ) ਜੀਵ-ਵਣਜਾਰੇ ਜਦ ਤੋਂ (ਸੰਸਾਰ-ਯਾਤਰਾ ਲਈ) ਤੁਰੇ ਆ ਰਹੇ ਹਨ (ਪ੍ਰਭੂ-ਸ਼ਾਹ ਉਹਨਾਂ ਦੇ ਮੱਥੇ ਉੱਤੇ) ਲਿਖਿਆ (ਕਿਰਤੁ-ਲੇਖ) ਨਾਲ ਹੀ ਦੇਂਦਾ ਹੈ।

੨. ਉਸ ਲਿਖੇ ਹੋਏ (ਕਿਰਤੁ-ਲੇਖ) ਦੇ ਆਧਾਰ 'ਤੇ ਨਿਰੰਤਰ ਵਾਹਿਗੁਰੂ ਦਾ ਹੁਕਮ ਵਰਤਦਾ ਹੈ, ਜਿਸ ਅਧੀਨ ਨਾਮ-ਵਸਤੂ ਸੰਭਾਲ ਲਈਦੀ ਹੈ।

੩. ਨਾਮ-ਵਣਜਾਰਿਆਂ ਨੇ (ਨਾਮ-ਵਸਤੂ) ਗੁਰੂ ਪਾਸੋਂ ਪ੍ਰਾਪਤ ਕਰ ਲਈ, ਫਿਰ, ਇਹ ਵੱਖਰ (ਅਮੋਲਕ ਸਉਦਾ ਛਕ ਕੇ) ਪੱਲੇ ਬੰਨ੍ਹ ਲਿਆ।

੪. ਕਈ ਜੀਵ (ਸੰਸਾਰ-ਰੂਪੀ ਵਣਜ-ਖੇਤਰ ਤੋਂ ਗੁਰੂ-ਕ੍ਰਿਪਾ ਸਦਕਾ) ਨਾਮ-ਲਾਭ ਖੱਟ ਕੇ (ਪ੍ਰਲੋਕ) ਲੈ ਗਏ, ਪਰ ਕਈ (ਮਾਇਆ ਦੇ ਖੋਟੇ ਵਾਪਾਰ ਵਿਚ ਲੱਗ ਕੇ) ਆਪਣਾ ਮੂਲੁ (ਮੂਲ-ਅਸਾਸਾ, ਭਾਵ, ਮਨੁੱਖੀ ਜਨਮ ਅਤੇ ਸ੍ਵਾਸਾਂ ਦੀ ਅਮੋਲਕ ਪੂੰਜੀ) ਵੀ ਗਵਾ ਤੁਰੇ।

੫. (ਨਾਮ ਦੇ ਵਾਪਾਰੀ ਅਤੇ ਮਾਇਆ ਦੇ ਵਣਜਾਰੇ; ਦੋਹਾਂ ਧਿਰਾਂ ਵਿੱਚੋਂ ਆਪੋ ਆਪਣੀ ਮਨ-ਪਸੰਦ ਦਾ) ਥੋੜਾ ਪਦਾਰਥ ਕਿਸੇ ਨੇ ਵੀ ਨਹੀਂ ਮੰਗਿਆ, ਫਿਰ ਸ਼ਾਬਾਸ਼ ਕਿਸ ਧਿਰ ਨੂੰ ਆਖੀਏ ?

੬. ਨਾਨਕ! ਜਿਹੜੇ ਜੀਵਾਂ ਨੇ ਸੁਆਸਾਂ ਦੀ ਪੂੰਜੀ ਨਾਮ-ਵਣਜ ਵਿਚ ਲਾ ਦਿੱਤੀ ਅਤੇ ਨਾਮ-ਲਾਹਾ ਖੱਟ ਕੇ ਸਹੀ ਸਲਾਮਤ ਨਿਜ-ਘਰ ਲੈ ਆਏ, ਉਹਨਾਂ ਨੂੰ ਵਾਹਿਗੁਰੂ ਦੀ ਮਿਹਰ ਦੀ ਨਦਰ ਦਾ ਅਮੋਲਕ ਪ੍ਰਸਾਦ ਪ੍ਰਾਪਤ ਹੋ ਗਿਆ।

***ਅਰਥ-ਵਿਸਥਾਰ :***

ਸੰਸਾਰ 'ਤੇ ਆਏ ਸਾਰੇ ਜੀਵ ਮਾਨੋ ਵਣਜਾਰੇ ਹਨ। [੧]ਵਾਹਿਗੁਰੂ-ਸ਼ਾਹ ਨੇ ਜੀਵ-ਵਣਜਾਰਿਆਂ ਦੇ ਮੱਥੇ ਉੱਤੇ ਕਿਰਤੁ-ਲੇਖ [ਕਿਰਤੁ-ਲੇਖ ਤੋਂ ਭਾਵ ਹੈ, ਕਰਤਾ ਪੁਰਖ ਵੱਲੋਂ ਜੀਵ ਦੇ ਮੱਥੇ ਉੱਤੇ ਲਿਖਿਆ ਲੇਖ, ਜੋ ਮਨੁੱਖ ਵੱਲੋਂ ਜੀਵਨ ਵਿਚ ਕੀਤੇ ਜਾਣ ਵਾਲੇ ਕਰਮਾਂ ਨੂੰ ਨਿਰਧਾਰਤ ਕਰਦਾ ਹੈ।] ਲਿਖਿਆ ਹੋਇਆ ਹੈ, ਜਿਸ ਮੁਤਾਬਿਕ ਪ੍ਰਭੂ-ਹੁਕਮ ਵਰਤਦਾ ਹੈ ਅਤੇ ਇੰਜ ਸਭਨਾਂ ਦੀ ਜੀਵਨ-ਪਰਕ੍ਰਿਆ ਚੱਲਦੀ ਹੈ। [੨]ਪ੍ਰਭੂ-ਹੁਕਮ ਅਧੀਨ ਕਈ ਜੀਵ-ਵਣਜਾਰੇ ਸਤਿਗੁਰੂ-ਸ਼ਾਹ ਤੋਂ ਨਾਮ-ਵੱਖਰ ਪ੍ਰਾਪਤ ਕਰ ਕੇ, ਫਿਰ, ਜੀਵਨ-ਪ੍ਰਯੰਤ ਨਾਮ ਦਾ ਵਣਜ ਕਰ ਕੇ ਸੰਸਾਰ ਤੋਂ ਲਾਹਾ ਖੱਟ ਕੇ ਜਾਂਦੇ ਹਨ, ਪਰ ਕਈ ਮੰਦਭਾਗੀ ਜੀਵ ਮਾਇਆ ਦੇ ਖੋਟੇ ਵਾਪਾਰ ਵਿਚ ਲੱਗ ਕੇ ਆਪਣੀ ਮੂਲ-ਰਾਸ਼ੀ (ਅਮੋਲਕ ਮਨੁੱਖਾ-ਜਨਮ ਅਤੇ ਸੁਆਸਾਂ ਦੀ ਅਮੋਲਕ ਪੂੰਜੀ) ਵੀ ਅਜਾਈਂ ਗਵਾ ਜਾਂਦੇ ਹਨ।

[੩]ਸੰਸਾਰ ਤੋਂ ਨਾਮ-ਲਾਹਾ ਖੱਟ ਕੇ ਜਾਣ ਵਾਲੇ ਗੁਰਮੁਖ ਵਣਜਾਰੇ ਪ੍ਰਭੂ-ਸ਼ਾਹ ਦੀ ਮਿਹਰ ਦੀ ਨਦਰ ਦੇ ਪਾਤਰ ਬਣਦੇ ਹਨ।

---

੧. ਸਭਿ ਆਏ ਹੁਕਮਿ ਖਸਮਾਹੁ, ਹੁਕਮਿ ਸਭ ਵਰਤਨੀ॥
ਸਚੁ ਸਾਹਿਬੁ ਸਾਚਾ ਖੇਲੁ, ਸਭੁ ਹਰਿ ਧਨੀ॥੧॥੨॥ *(ਪੰਨਾ ੭੨੩)*

੨. ਸਭ ਇਕਠੇ ਹੋਇ ਆਇਆ॥ ਘਰਿ ਜਾਸਨਿ ਵਾਟ ਵਟਾਇਆ॥
ਗੁਰਮੁਖਿ ਲਾਹਾ ਲੈ ਗਏ, ਮਨਮੁਖ ਚਲੇ ਮੂਲੁ ਗਵਾਇ ਜੀਉ॥੧੯॥੨੯॥ *(ਪੰਨਾ ੭੪)*

੩. (ੳ) ਚਲੈ ਜਨਮੁ ਸਵਾਰਿ, ਵਖਰੁ ਸਚੁ ਲੈ॥
ਪਤਿ ਪਾਏ ਦਰਬਾਰਿ, ਸਤਿਗੁਰ ਸਬਦਿ ਭੈ॥ਰਹਾਉ॥੩॥ *(ਪੰਨਾ ੭੫੧)*

(ਅ) ਧਨੁ ਧਨੁ ਵਣਜੁ ਵਾਪਾਰੀਆ, ਜਿਨ ਵਖਰੁ ਲਦਿਅੜਾ ਹਰਿ ਰਾਸਿ॥
ਗੁਰਮੁਖਾ ਦਰਿ ਮੁਖ ਉਜਲੇ, ਸੇ ਆਇ ਮਿਲੇ ਹਰਿ ਪਾਸਿ॥੬॥ *(ਪੰਨਾ ੮੨)*

**ਸਲੋਕ ਮਹਲਾ ੨ ॥**

**੧. ਜਿਨ ਵਡਿਆਈ ਤੇਰੇ ਨਾਮ ਕੀ, ਤੇ ਰਤੇ ਮਨ ਮਾਹਿ ॥**

**੨. ਨਾਨਕ, ਅੰਮ੍ਰਿਤੁ ਏਕੁ ਹੈ, ਦੂਜਾ ਅੰਮ੍ਰਿਤੁ ਨਾਹਿ ॥**

**੩. ਨਾਨਕ, ਅੰਮ੍ਰਿਤੁ ਮਨੈ ਮਾਹਿ, ਪਾਈਐ ਗੁਰ ਪਰਸਾਦਿ ॥**

**੪. ਤਿਨੀ੍ ਪੀਤਾ ਰੰਗ ਸਿਉ,**

**ਜਿਨ੍ ਕਉ ਲਿਖਿਆ ਆਦਿ ॥੧॥੪॥** *(ਪੰਨਾ ੧੨੩੮)*

***ਉਚਾਰਣ-ਬੋਧ :***

ਜਿਨ, ਤਿਨੀ੍, ਜਿਨ੍— (i) 'ਨ' ਉਚਾਰਣ ਭਾਰ-ਸਹਿਤ।

ਤਿਨੀ੍— (ii) ਅੰਤਲੇ ਸੂਰ ਦਾ ਉਚਾਰਣ ਨਾਸਕੀ।

***ਪਦ-ਅਰਥ :***

ਰਤੇ—ਰੰਗੇ ਰਹਿੰਦੇ ਹਨ। ਪਰਸਾਦਿ—ਕਿਰਪਾ ਸਦਕਾ। ਰੰਗ ਸਿਉ—ਰੱਬੀ ਮੌਜ ਵਿਚ। ਆਦਿ—ਮੁੱਢ ਤੋਂ, ਧੁਰ ਦਰਗਾਹੋਂ।

***ਅਰਥ :***

੧. (ਹੇ ਪ੍ਰਭੂ !) ਜਿਨ੍ਹਾਂ ਮਨੁੱਖਾਂ ਨੂੰ ਤੇਰੇ ਨਾਮ (ਦੀ ਪ੍ਰਾਪਤੀ ਅਤੇ ਕਮਾਈ) ਦੀ ਗੌਰਵਤਾ ਹਿੱਸੇ ਆਈ ਹੈ, ਉਹ ਆਪਣੇ ਮਨ ਵਿਚ ਟਿਕ ਕੇ (ਜੀਵਨ-ਪ੍ਰਯੰਤ ਨਾਮ-ਰੰਗ ਵਿਚ) ਰੰਗੇ ਰਹਿੰਦੇ ਹਨ।

੨. ਨਾਨਕ ! (ਸੰਸਾਰ ਵਿਖੇ ਜੀਵਾਂ ਨੂੰ ਆਤਮ ਤਲ 'ਤੇ) ਅਮਰ ਕਰ ਦੇਣ ਵਾਲਾ ਅਤੇ ਦੈਵੀ ਮਿਠਾਸ ਦਾ ਸ੍ਰੋਤ ਇਕ (ਅੰਮ੍ਰਿਤ-ਨਾਮ) ਹੀ ਹੈ, ਦੂਜਾ (ਇਸ ਤੋਂ ਇਲਾਵਾ ਕੋਈ ਹੋਰ) ਅੰਮ੍ਰਿਤ ਹੈ ਈ ਨਹੀਂ।

੩. ਨਾਨਕ ! (ਦੈਵੀ-ਵਿਉਂਤ ਅਧੀਨ) ਨਾਮ-ਅੰਮ੍ਰਿਤ ਮਨੁੱਖੀ ਮਨ ਵਿਚ ਹੀ (ਸਥਿਤ) ਹੈ, ਪਰੰਤੂ ਗੁਰੂ ਦੇ ਪਰਸਾਦ (ਫ਼ਜ਼ਲ, ਕ੍ਰਿਪਾ) ਦੁਆਰਾ ਹੀ ਪ੍ਰਾਪਤ ਕਰ ਸਕੀਦਾ ਹੈ।

੪. ਜਿਨ੍ਹਾਂ ਮਨੁੱਖਾਂ ਨੂੰ ਧੁਰ ਦਰਗਾਹੋਂ (ਅੰਮ੍ਰਿਤ-ਨਾਮ ਪ੍ਰਾਪਤ ਹੋਣ ਦਾ ਸ਼ੁਭ ਲੇਖ) ਲਿਖਿਆ ਮਿਲਿਆ, ਉਹਨਾਂ ਨੇ ਰਸ ਲੈ ਲੈ ਕੇ ਰੱਬੀ-ਮੌਜ ਵਿਚ ਇਸ (ਅੰਮ੍ਰਿਤ-ਨਾਮ) ਨੂੰ (ਜੀਵਨ-ਪ੍ਰਯੰਤ) ਪੀਤਾ।

*ਅਰਥ-ਵਿਸਥਾਰ :*

[1]ਸੰਸਾਰ ਵਿਖੇ ਨਾਮ-ਪ੍ਰਾਪਤੀ ਅਤੇ ਨਾਮ-ਕਮਾਈ ਹੀ ਸਰਬੋਤਮ ਵਡਿਆਈ ਹੈ। ਜਿਨ੍ਹਾਂ ਵਡਭਾਗੇ ਜੀਵਾਂ ਨੂੰ ਸੱਚੇ ਸਤਿਗੁਰੂ ਤੋਂ ਨਾਮ-ਵਡਾਈ ਪ੍ਰਾਪਤ ਹੋ ਜਾਏ, ਉਹ ਜੀਵਨ-ਪ੍ਰਯੰਤ, ਮਨ ਕਰਕੇ ਪ੍ਰਭੂ ਦੇ ਨਾਮ-ਰੰਗ ਵਿਚ ਮਖ਼ਮੂਰ ਰਹਿੰਦੇ ਹਨ। ਸਾਰੇ ਰਸਾਂ ਤੋਂ ਮਿੱਠਾ ਅਤੇ ਜੀਵਾਂ ਨੂੰ ਅਮਰ ਕਰ ਦੇਣ ਵਾਲਾ ਅਮੋਲਕ-ਰਸ ਕੇਵਲ ਤੇ ਕੇਵਲ ਨਾਮ ਹੀ ਹੈ। ਕੋਈ ਹੋਰ ਪਦਾਰਥ ਨਾਮ ਦੀ ਬਰਾਬਰੀ ਨਹੀਂ ਕਰ ਸਕਦਾ।

[2]ਨਾਮ-ਅੰਮ੍ਰਿਤ ਰੱਬੀ-ਵਿਉਂਤ ਅਧੀਨ ਹਰੇਕ ਜੀਵ ਦੇ ਮਨ ਅੰਦਰ ਹੀ ਇਸਥਿਤ ਕੀਤਾ ਹੋਇਆ ਹੈ, ਪਰ ਇਸ ਅਮੋਲਕ ਪਦਾਰਥ ਦੀ ਮਹੱਤਤਾ ਦਾ ਅਹਿਸਾਸ, ਫਿਰ, ਇਸ ਦੀ ਪ੍ਰਾਪਤੀ ਅਤੇ ਕਮਾਈ ਸੱਚੇ ਸਤਿਗੁਰੂ ਦੀ ਮਿਹਰ ਸਦਕਾ ਹੀ ਹੋ ਸਕਣੀ ਸੰਭਵ ਹੈ।

[3]ਜੀਵਨ ਵਿਚ ਨਾਮ-ਅੰਮ੍ਰਿਤ ਪੀਣਾ ਉਹਨਾਂ ਨੂੰ ਹੀ ਨਸੀਬ ਹੁੰਦਾ ਹੈ, ਜਿਨ੍ਹਾਂ ਦੇ ਮੱਥੇ ਉੱਤੇ ਧੁਰ-ਦਰਗਾਹੋਂ ਨਾਮ-ਪ੍ਰਾਪਤੀ ਦਾ ਸ਼ੁਭ ਲੇਖ ਵਿਧਾਤਾ ਵੱਲੋਂ ਲਿਖਿਆ ਹੋਵੇ।

**ਮਹਲਾ ੨ ॥**

**੧. ਕੀਤਾ ਕਿਆ ਸਾਲਾਹੀਐ, ਕਰੇ ਸੋਇ ਸਾਲਾਹਿ ॥**
**੨. ਨਾਨਕ, ਏਕੀ ਬਾਹਰਾ, ਦੂਜਾ ਦਾਤਾ ਨਾਹਿ ॥**
**੩. ਕਰਤਾ ਸੋ ਸਾਲਾਹੀਐ, ਜਿਨਿ ਕੀਤਾ ਆਕਾਰੁ ॥**
**੪. ਦਾਤਾ ਸੋ ਸਾਲਾਹੀਐ, ਜਿ ਸਭਸੈ ਦੇ ਆਧਾਰੁ ॥**

---

੧. ਸਭ ਵਡਿਆਈਆ ਹਰਿ ਨਾਮ ਵਿਚਿ, ਹਰਿ ਗੁਰਮੁਖਿ ਧਿਆਈਐ ॥
ਜਿ ਵਸਤੁ ਮੰਗੀਐ ਸਾਈ ਪਾਈਐ, ਜੇ ਨਾਮਿ ਚਿਤੁ ਲਾਈਐ ॥ਪਉੜੀ ੩॥ *(ਪੰਨਾ ੮੫੦)*

੨. ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥ ਦੇਹੀ ਮਹਿ ਇਸ ਕਾ ਬਿਸ੍ਰਾਮੁ ॥...
ਤਿਨਿ ਦੇਖਿਆ ਜਿਸੁ ਆਪਿ ਦਿਖਾਏ ॥ ਨਾਨਕ ਤਿਸੁ ਜਨ ਸੋਝੀ ਪਾਏ ॥੧॥੨੩॥
*(ਪੰਨਾ ੨੯੩)*

੩. ਜਿਨਿ ਹਰਿ ਰਸੁ ਪਾਇਆ, ਸੋ ਤ੍ਰਿਪਤਿ ਅਘਾਨਾ ॥
ਜਿਨਿ ਹਰਿ ਸਾਦੁ ਪਾਇਆ, ਸੋ ਨਾਹਿ ਡੁਲਾਨਾ ॥
ਤਿਸਹਿ ਪਰਾਪਤਿ ਹਰਿ ਹਰਿ ਨਾਮਾ, ਜਿਸੁ ਮਸਤਕਿ ਭਾਗੀਠਾ ਜੀਉ ॥੩॥੨੨॥
*(ਪੰਨਾ ੧੦੧)*

੫. ਨਾਨਕ ਆਪਿ ਸਦੀਵ ਹੈ, ਪੂਰਾ ਜਿਸੁ ਭੰਡਾਰੁ ॥
੬. ਵਡਾ ਕਰਿ ਸਾਲਾਹੀਐ, ਅੰਤੁ ਨ ਪਾਰਾਵਾਰੁ ॥੨॥੪॥

*(ਪੰਨਾ ੧੨੩੯)*

***ਪਦ-ਅਰਥ :***

ਕੀਤਾ—ਪੈਦਾ ਕੀਤਾ ਹੋਇਆ (ਜੀਵ)। ਏਕੀ ਬਾਹਰਾ—ਇਕ (ਵਾਹਿਗੁਰੂ) ਤੋਂ ਬਗ਼ੈਰ। ਕਰਤਾ—ਕਰਨਹਾਰ-ਕਰਤਾਰ। ਆਕਾਰੁ—ਦ੍ਰਿਸ਼ਟਮਾਨ ਸੰਸਾਰ। ਆਧਾਰੁ—ਆਸਰਾ। ਸਭਸੈ—ਸਭ ਕਿਸੇ ਨੂੰ। ਸਦੀਵ—ਸਦਾ-ਥਿਰ। ਅੰਤੁ ਨ ਪਾਰਾਵਾਰੁ—ਅੰਤ ਨਹੀਂ; ਪਾਰ-ਉਰਵਾਰ ਨਹੀਂ ਭਾਵ ਹੱਦ-ਬੰਨਾ ਕੋਈ ਨਹੀਂ।

***ਅਰਥ :***

੧. (ਹੇ ਮਨ!) ਜੋ ਕੁਝ ਵੀ ਕਰਤਾ ਪੁਰਖ ਦਾ ਰਚਨ ਕੀਤਾ ਹੋਇਆ ਹੈ, ਉਸ ਨੂੰ ਕੀ ਸਲਾਹੀਏ, ਭਾਵ, ਉਸ ਨੂੰ ਸਲਾਹੁਣਾ ਕੋਈ ਸਿਆਣਪ ਨਹੀਂ; ਜਿਹੜਾ ਪ੍ਰਭੂ (ਸਭ ਕਿਸੇ ਨੂੰ ਅਤੇ ਸਭ ਕਾਸੇ ਨੂੰ) ਰਚਨ ਕਰਦਾ ਹੈ, ਉਸ ਦੀ ਹੀ ਸਿਫ਼ਤ ਕਰ।

੨. ਨਾਨਕ! ਇਕ ਦਾਤਾਰ-ਪ੍ਰਭੂ ਤੋਂ ਬਗ਼ੈਰ ਕੋਈ ਹੋਰ ਦਾਤਾ ਹਰਗਿਜ਼ ਨਹੀਂ।

੩. ਕਰਨਹਾਰ ਉਹ (ਪ੍ਰਭੂ) ਹੀ ਹੈ ਅਤੇ ਉਹ ਹੀ ਸਲਾਹੁਣਾ ਚਾਹੀਦਾ ਹੈ, ਜਿਸਨੇ ਸਾਰਾ ਦ੍ਰਿਸ਼ਟਮਾਨ ਜਗਤ ਰਚਨ ਕੀਤਾ ਹੋਇਆ ਹੈ।

੪. ਦਾਤਾਰ ਉਹ (ਪ੍ਰਭੂ) ਹੀ ਹੈ ਅਤੇ ਉਹ ਹੀ ਸਲਾਹੁਣਾ ਚਾਹੀਦਾ ਹੈ, ਜਿਹੜਾ ਸਭ ਕਿਸੇ ਨੂੰ (ਜੀਵਨ ਦੇ ਹਰ ਪੱਖ ਵਿਚ) ਆਸਰਾ ਪ੍ਰਦਾਨ ਕਰਦਾ ਹੈ।

੫-੬. ਨਾਨਕ! ਜਿਸ ਸਮਰੱਥ ਦਾਤਾਰ ਦਾ ਭੰਡਾਰਾ ਸਦਾ ਭਰਪੂਰ ਰਹਿੰਦਾ ਹੈ, ਉਹ ਖ਼ੁਦ ਕਾਇਮ-ਦਾਇਮ (ਸਦਾ-ਥਿਰ) ਹੈ, ਉਸ ਨੂੰ ਵੱਡਾ ਮੰਨ ਕੇ ਸਲਾਹੁਣਾ ਚਾਹੀਦਾ ਹੈ, ਜਿਸ ਦਾ ਕੋਈ ਅੰਤ ਨਹੀਂ, ਆਰਲਾ-ਪਾਰਲਾ ਕੋਈ ਹੱਦ-ਬੰਨਾ ਨਹੀਂ।

***ਅਰਥ-ਵਿਸਥਾਰ :***

ਸਮੁੱਚੇ ਸੰਸਾਰ ਵਿਖੇ 'ਕਰਤਾ' ਅਤੇ 'ਦਾਤਾ' ਕੇਵਲ ਇਕ ਪਾਰਬ੍ਰਹਮ-ਪਰਮੇਸ਼ਰ ਹੀ ਹੈ।

## **ਕਰਤਾ**

(ੳ) **ਕਰਣ ਕਾਰਣ ਪ੍ਰਭੁ ਏਕੁ ਹੈ, ਦੂਸਰ ਨਾਹੀ ਕੋਇ॥**
**ਨਾਨਕ, ਤਿਸੁ ਬਲਿਹਾਰਣੈ, ਜਲਿ ਥਲਿ ਮਹੀਅਲਿ ਸੋਇ॥ਸ.੧॥੧੧॥**
*(ਪੰਨਾ ੨੭੬)*

(ਅ) **ਸਭੁ ਕਰਤਾ ਸਭੁ ਭੁਗਤਾ॥੧॥ਰਹਾਉ॥**
**ਸੁਨਤੋ ਕਰਤਾ ਪੇਖਤ ਕਰਤਾ॥**
**ਅਦ੍ਰਿਸਟੋ ਕਰਤਾ ਦ੍ਰਿਸਟੋ ਕਰਤਾ॥**
**ਓਪਤਿ ਕਰਤਾ ਪਰਲਉ ਕਰਤਾ॥**
**ਬਿਆਪਤ ਕਰਤਾ ਅਲਿਪਤੋ ਕਰਤਾ॥੧॥**
**ਬਕਤੋ ਕਰਤਾ ਬੂਝਤ ਕਰਤਾ॥**
**ਆਵਤੁ ਕਰਤਾ ਜਾਤੁ ਭੀ ਕਰਤਾ॥**
**ਨਿਰਗੁਨ ਕਰਤਾ ਸਰਗੁਨ ਕਰਤਾ॥**
**ਗੁਰ ਪ੍ਰਸਾਦਿ ਨਾਨਕ ਸਮਦ੍ਰਿਸਟਾ॥੨॥੧॥** *(ਪੰਨਾ ੮੬੨)*

ਸੰਸਾਰ ਦਾ 'ਕਰਤਾ' ਪਾਰਬ੍ਰਹਮ-ਪਰਮੇਸ਼ਰ ਸਰਬ-ਸ਼ਕਤੀਮਾਨ ਅਤੇ ਸਰਬ-ਕਲਾ-ਸਮਰੱਥ ਹੈ। ਉਸਦਾ ਕੋਈ ਸ਼ਰੀਕ ਨਹੀਂ। ਨਿਰਸੰਦੇਹ, ਕਰਤਾ ਪੁਰਖ ਨੇ ਮਨੁੱਖ ਨੂੰ ਕਰਤਾਰੀ-ਸ਼ਕਤੀ ਪ੍ਰਦਾਨ ਕੀਤੀ ਹੋਈ ਹੈ। ਇਸ ਨਾਤੇ ਕੋਈ ਮਨੁੱਖ ਸੁਤੰਤਰ ਕਰਤਾ ਨਹੀਂ ਹੋ ਸਕਦਾ। ਸਾਰੇ ਉਸ ਕਰਤਾਰ ਦੀ ਕ੍ਰਿਤ ਹਨ, ਉਸਦੇ ਮੁਥਾਜ ਹਨ।

ਜਿਹੜਾ ਕੋਈ ਮਨੁੱਖ ਕਰਨਹਾਰ ਕਰਤਾਰ ਨੂੰ ਛੱਡ ਕੇ ਉਸ ਦੀ ਕਿਸੇ ਕ੍ਰਿਤ ਨਾਲ ਜੁੜਦਾ ਹੈ ਅਥਵਾ ਕਿਸੇ ਕ੍ਰਿਤ ਦੀ ਸਲਾਹੁਤਾ ਕਰਦਾ ਹੈ, ਉਹ ਖਤਾ ਖਾਂਦਾ ਹੈ, ਕਿਉਂਜੁ ਅਜਿਹਾ ਕਰਨ ਨਾਲ ਉਹ ਸਦਾ ਵਿਗੋਚੇ ਵਿਚ ਹੀ ਰਹਿੰਦਾ ਹੈ। ਇਸੇ ਲਈ ਗੁਰਬਾਣੀ ਕਰਤਾਰ ਨੂੰ ਛੱਡ ਕੇ ਉਸਦੀ ਕ੍ਰਿਤ ਨਾਲ ਜੁੜਨ ਤੋਂ ਵਰਜਦੀ ਹੈ। ਗੁਰਵਾਕ :

**ਕੀਤਾ ਕਿਆ ਸਾਲਾਹੀਐ, ਕਰਿ ਵੇਖੈ ਸੋਈ॥**
**ਤਾ ਕੀ ਕੀਮਤਿ ਨਾ ਪਵੈ, ਜੇ ਲੋਚੈ ਕੋਈ॥੮॥੨॥੫॥** *(ਪੰਨਾ ੭੬੭)*

## **ਦਾਤਾ**

(ੳ) **ਸਭੁ ਜਗੁ ਫਿਰਿ ਮੈ ਦੇਖਿਆ, ਹਰਿ ਇਕੋ ਦਾਤਾ॥ਪਉੜੀ ੬॥** *(ਪੰਨਾ ੫੧੦)*

(ਅ) ਜਗਤੁ ਭਿਖਾਰੀ ਫਿਰਤੁ ਹੈ, ਸਭ ਕੋ ਦਾਤਾ ਰਾਮੁ ॥੪੦॥ *(ਪੰਨਾ ੧੪੨੮)*

(ੲ) ਤੁਧੁ ਜੇਵਡੁ ਦਾਤਾਰੁ ਮੈ ਕੋਈ ਨਦਰਿ ਨ ਆਵਈ,
ਤੁਧੁ ਸਭਸੈ ਨੋ ਦਾਨੁ ਦਿਤਾ, ਖੰਡੀ, ਵਰਭੰਡੀ,
ਪਾਤਾਲੀ, ਪੁਰਈ, ਸਭ ਲੋਈ ॥ਪਉੜੀ ੩॥ *(ਪੰਨਾ ੫੪੯)*

ਪਰਮੇਸ਼ਰ ਨਿਜ-ਪਤਿ (ਸੁਤੰਤਰ) ਦਾਤਾ ਹੈ। ਉਸ ਵਡ-ਦਾਤਾਰ ਕੋਲੋਂ ਪ੍ਰਾਪਤ ਹੋਈਆਂ ਦਾਤਾਂ ਵਿੱਚੋਂ ਅੱਗੋਂ ਵੰਡਣ ਵਾਲਾ ਕੋਈ ਮਨੁੱਖ 'ਦਾਤਾ' ਕਿਵੇਂ ਅਖਵਾ ਸਕਦਾ ਹੈ ? ਜੇ ਕੋਈ ਦਾਤਾ ਹੋਣ ਦਾ ਦਾਅਵਾ ਬੰਨ੍ਹਦਾ ਹੈ ਤਾਂ ਉਹ ਮੂਰਖਤਾ ਕਰਦਾ ਹੈ।

ਜੇ ਕੋ ਹੋਇ ਬਹੈ ਦਾਤਾਰੁ ॥
ਤਿਸੁ ਦੇਨਹਾਰੁ ਜਾਨੈ ਗਾਵਾਰੁ ॥੨॥੧੫॥ *(ਪੰਨਾ ੨੮੨)*

**ਸਲੋਕ ਮਹਲਾ ੨ ॥**

**੧. ਤਿਸੁ ਸਿਉ ਕੈਸਾ ਬੋਲਣਾ, ਜਿ ਆਪੇ ਜਾਣੈ ਜਾਣੁ ॥**
**੨. ਚੀਰੀ ਜਾ ਕੀ ਨਾ ਫਿਰੈ, ਸਾਹਿਬੁ ਸੋ ਪਰਵਾਣੁ ॥**
**੩. ਚੀਰੀ ਜਿਸ ਕੀ ਚਲਣਾ, ਮੀਰ ਮਲਕ ਸਲਾਰ ॥**
**੪. ਜੋ ਤਿਸੁ ਭਾਵੈ ਨਾਨਕਾ, ਸਾਈ ਭਲੀ ਕਾਰ ॥**
**੫. ਜਿਨ੍ਹਾ ਚੀਰੀ ਚਲਣਾ, ਹਥਿ ਤਿਨ੍ਹਾ ਕਿਛੁ ਨਾਹਿ ॥**
**੬. ਸਾਹਿਬ ਕਾ ਫੁਰਮਾਣੁ ਹੋਇ, ਉਠੀ ਕਰਲੈ ਪਾਹਿ ॥**
**੭. ਜੇਹਾ ਚੀਰੀ ਲਿਖਿਆ, ਤੇਹਾ ਹੁਕਮੁ ਕਮਾਹਿ ॥**
**੮. ਘਲੇ ਆਵਹਿ ਨਾਨਕਾ, ਸਦੇ ਉਠੀ ਜਾਹਿ ॥੧॥੫॥**

*(ਪੰਨਾ ੧੨੩੯)*

***ਉਚਾਰਣ-ਬੋਧ :***

ਜਿਨ੍ਹਾ, ਤਿਨ੍ਹਾ—'ਨ' ਥੱਲੜਾ ਚਿੰਨ੍ਹ ( ੍ਹ ) ਭਾਰ (aspiration) ਦਾ ਸੂਚਕ ਹੈ।

ਜਿਨਾ, ਤਿਨਾ, ਪਾਹਿ, ਕਮਾਹਿ, ਆਵਹਿ, ਜਾਹਿ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।

**ਪਦ-ਅਰਥ :**

ਜਾਣੁ—ਸੁਜਾਨ। ਚੀਰੀ—ਚਿੱਠੀ, ਹੁਕਮਨਾਮਾ। ਨਾ ਫਿਰੈ—ਮੁੜਦੀ (ਟਲਦੀ) ਨਹੀਂ। ਮੀਰ—ਸਰਦਾਰ। ਮਲਕ—ਬਾਦਸ਼ਾਹ। ਸਲਾਰ—ਫ਼ੌਜੀ ਹਾਕਮ। ਉਠੀ—ਉਠ ਕੇ। ਕਰਲੈ—ਰਸਤੇ ਉੱਤੇ। ਹੁਕਮੁ ਕਮਾਹਿ—ਹੁਕਮ ਮੰਨਦੇ ਹਨ।

**ਅਰਥ :**

੧. ਜਿਹੜਾ ਸੁਜਾਨ ਪ੍ਰਭੂ ਖ਼ੁਦ ਹੀ ਸਭ ਕੁਝ ਜਾਣਦਾ ਹੈ, ਉਸ ਨਾਲ ਬੋਲਣਾ (ਸ਼ਿਕਵਾ-ਸ਼ਿਕਾਇਤ) ਕਰਨਾ ਕੈਸਾ (ਅਨੁਚਿਤ) ਕਰਮ ਹੈ!

੨. ਜਿਸ (ਵਾਹਿਗੁਰੂ) ਦੀ ਹੁਕਮ ਰੂਪੀ ਚਿੱਠੀ (ਹੁਕਮਨਾਮਾ) ਮੁੜ (ਟਲ) ਨਹੀਂ ਸਕਦੀ, ਉਹ ਹੀ ਪ੍ਰਮਾਣੀਕ (ਮੰਨਿਆ-ਪਰਮੰਨਿਆ) ਮਾਲਿਕ (ਕਿਹਾ ਜਾ ਸਕਦਾ) ਹੈ।

੩. ਜਿਸ (ਸਰਬ-ਸਮਰੱਥ ਪ੍ਰਭੂ) ਦੀ ਹੁਕਮ-ਰੂਪੀ ਚਿੱਠੀ ਅਧੀਨ ਸਰਦਾਰ, ਬਾਦਸ਼ਾਹ ਅਤੇ ਫ਼ੌਜੀ ਹੁਕਮਰਾਨਾਂ ਨੂੰ ਜੀਵਨ-ਪ੍ਰਯੰਤ ਸੰਸਾਰ ਵਿਚ ਵਿਚਰਨਾ ਅਤੇ ਅੰਤ ਨੂੰ ਸੰਸਾਰ ਤੋਂ ਕੂਚ ਕਰਨਾ ਪੈਂਦਾ ਹੈ।

੪. ਨਾਨਕ! ਜੋ ਕਾਰ ਉਸ ਵਾਹਿਗੁਰੂ ਨੂੰ ਭਾਵੇ, ਉਹ ਹੀ ਭਲੀ ਮੰਨਣੀ ਚਾਹੀਏ।

੫. ਜਿਨ੍ਹਾਂ (ਜੀਵਾਂ) ਨੇ ਵਾਹਿਗੁਰੂ ਦੀ ਹੁਕਮ-ਚਿੱਠੀ ਮੂਜਬ (ਜੀਵਨ ਵਿਚ) ਵਿਚਰਨ ਅਤੇ ਅੰਤ ਨੂੰ ਚਾਲੇ ਪਾਉਣਾ ਹੁੰਦਾ ਹੈ, ਉਹਨਾਂ (ਸਾਰੇ ਜੀਵਾਂ) ਦੇ ਆਪਣੇ ਹੱਥ-ਵੱਸ ਕੁਝ ਵੀ ਨਹੀਂ।

੬. ਜਦੋਂ ਮਾਲਕ ਦਾ ਹੁਕਮ ਹੁੰਦਾ ਹੈ, ਉਹ (ਤੁਰਤ) ਉਠ ਕੇ ਉਸ (ਪ੍ਰਲੋਕ ਦੇ) ਰਸਤੇ 'ਤੇ ਜਾ ਪੈਂਦੇ ਹਨ (ਜਿਥੇ ਜਾਣ ਦਾ ਹੁਕਮ ਹੁੰਦਾ ਹੈ)।

੭. ਜਿਸ ਪ੍ਰਕਾਰ ਹੁਕਮ-ਚਿੱਠੀ ਵਿਚ ਲਿਖਿਆ ਹੁੰਦਾ ਹੈ, ਤਿਸ ਪ੍ਰਕਾਰ ਹੀ ਉਹ ਹੁਕਮ ਮੰਨਦੇ ਤੇ ਪਾਲਦੇ ਹਨ।

੮. ਨਾਨਕ! ਸਾਰੇ ਜੀਵ-ਜੰਤੂ ਪ੍ਰਭੂ ਵੱਲੋਂ ਭੇਜੇ ਹੋਏ (ਸੰਸਾਰ ਉੱਤੇ) ਆਉਂਦੇ ਹਨ ਅਤੇ ਉਸ ਦੇ ਸੱਦੇ ਹੋਏ ਏਥੋਂ ਉਠ ਤੁਰਦੇ ਹਨ।

**ਅਰਥ-ਵਿਸਥਾਰ :**

ਕੁਲ ਕਾਇਨਾਤ ਦਾ ਮਾਲਕ ਵਾਹਿਗੁਰੂ ਆਪ ਹੈ। ਸੁਜਾਨ ਪ੍ਰਭੂ ਦੇ ਹੁਕਮ

ਅਧੀਨ ਸਮੁੱਚੇ ਸੰਸਾਰ ਦੀ ਕਾਰ ਚੱਲ ਰਹੀ ਹੈ। ਪ੍ਰਭੂ-ਹੁਕਮ ਮੂਹਰੇ ਹੀਲ-ਹੁੱਜਤ ਜਾਂ ਸ਼ਿਕਵਾ-ਸ਼ਿਕਾਇਤ ਕਰਨੀ ਕਮ-ਅਕਲੀ ਹੁੰਦੀ ਹੈ।

ਪ੍ਰਭੂ ਦੇ ਹੁਕਮ-ਪਰਵਾਨੇ ਮੁਤਾਬਿਕ ਹੀ ਰਾਜੇ-ਮਹਾਰਾਜੇ, ਅਮੀਰ-ਵਜ਼ੀਰ ਆਦਿ ਸਾਰੇ ਜੀਵਨ-ਕਾਰ ਕਰਦੇ ਹਨ, ਕਿਸੇ ਦੇ ਆਪਣੇ ਹੱਥ-ਵੱਸ ਕੁਝ ਵੀ ਨਹੀਂ। ਜਦੋਂ ਮਾਲਕ-ਪ੍ਰਭੂ ਦਾ ਕੋਈ ਅਟੱਲ ਫ਼ੁਰਮਾਨ ਜਾਰੀ ਹੋ ਜਾਏ, ਉਸ ਅੱਗੇ ਕਿਸੇ ਦੀ ਕੀ ਮਜਾਲ ਜੁ ਕਿਸੇ ਕਿਸਮ ਦੀ ਹੀਲ-ਹੁੱਜਤ ਜਾਂ ਨਾਂਹ-ਨੁੱਕਰ ਕਰ ਸਕੇ!

ਸਾਰੇ ਜੀਵ ਹੁਕਮੀ-ਪ੍ਰਭੂ ਦੇ ਭੇਜੇ ਹੋਏ ਸੰਸਾਰ ਵਿਚ ਆਉਂਦੇ ਹਨ ਅਤੇ ਉਸਦਾ ਸੱਦਾ ਆਉਣੇ 'ਤੇ ਤੁਰਤ ਏਥੋਂ ਚਾਲੇ ਪਾ ਲੈਂਦੇ ਹਨ। ਗੁਰਵਾਕ:

(ੳ) **ਸਭੁ ਕਿਛੁ ਹੁਕਮੇ ਆਵਦਾ, ਸਭੁ ਕਿਛੁ ਹੁਕਮੇ ਜਾਇ ॥**
**ਜੇ ਕੋ ਮੂਰਖੁ ਆਪਹੁ ਜਾਣੈ, ਅੰਧਾ ਅੰਧੁ ਕਮਾਇ ॥**
**ਨਾਨਕ, ਹੁਕਮੁ ਕੋ ਗੁਰਮੁਖਿ ਬੁਝੈ, ਜਿਸ ਨੋ ਕਿਰਪਾ ਕਰੇ ਰਜਾਇ ॥੧॥੨੧॥**

*(ਪੰਨਾ ੫੫੬)*

(ਅ) **ਜਾ ਆਏ ਤਾ ਤਿਨਹਿ ਪਠਾਏ, ਚਾਲੇ ਤਿਨੈ ਬੁਲਾਇ ਲਇਆ ॥੧੦॥੭॥**

*(ਪੰਨਾ ੯੦੭)*

**ਮਹਲਾ ੨ ॥**

**੧. ਸਿਫਤਿ ਜਿਨਾ ਕਉ ਬਖਸੀਐ, ਸੇਈ ਪੋਤੇਦਾਰ ॥**
**੨. ਕੁੰਜੀ ਜਿਨ ਕਉ ਦਿਤੀਆ, ਤਿਨ੍ਾ ਮਿਲੇ ਭੰਡਾਰ ॥**
**੩. ਜਹ ਭੰਡਾਰੀ ਹੂ ਗੁਣ ਨਿਕਲਹਿ, ਤੇ ਕੀਅਹਿ ਪਰਵਾਣੁ ॥**
**੪. ਨਦਰਿ ਤਿਨ੍ਾ ਕਉ ਨਾਨਕਾ, ਨਾਮੁ ਜਿਨ੍ਾ ਨੀਸਾਣੁ ॥੨॥੫॥**

*(ਪੰਨਾ ੧੨੩੯)*

***ਉਚਾਰਣ-ਬੋਧ :***

ਜਿਨਾ, ਜਿਨ, ਤਿਨ੍ਾ, ਜਿਨ੍ਾ—'ਨ' ਉਚਾਰਣ ਭਾਰ-ਸਹਿਤ।
ਬਖਸੀਐ—'ਸ' ਉਚਾਰਣ ਵਿਸ਼ੇਸ਼ ਧੁਨੀ ('ਸ਼' ਵਾਂਗ)।
ਤਿਨ੍ਾ, ਜਿਨ੍ਾ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ।
ਭੰਡਾਰੀ, ਕੀਅਹਿ—ਅੰਤਲੇ ਸੂਰਾਂ ਦਾ ਉਚਾਰਣ ਨਾਸਕੀ।

***ਪਦ-ਅਰਥ :***

ਸਿਫਤਿ—ਸਿਫ਼ਤਿ-ਸਾਲਾਹ। ਪੋਤੇਦਾਰ—ਅਮੋਲਕ ਖ਼ਜ਼ਾਨੇ ਦੇ ਮਾਲਕ। ਕੁੰਜੀ—ਚਾਬੀ। ਕੀਅਹਿ—ਕੀਤੇ ਜਾਂਦੇ ਹਨ। ਨੀਸਾਣੁ—ਪ੍ਰਵਾਨਗੀ ਦਾ ਚਿੰਨ੍ਹ।

***ਅਰਥ :***

੧. ਜਿਨ੍ਹਾਂ ਜੀਵਾਂ ਨੂੰ (ਵਾਹਿਗੁਰੂ ਨੇ) ਸਿਫ਼ਤਿ-ਸਾਲਾਹ (ਦੀ ਦਾਤਿ) ਬਖ਼ਸ਼ੀ ਹੋਈ ਹੈ, ਉਹ ਹੀ ਵਾਸਤਵ ਵਿਚ ਇਸ ਅਮੋਲਕ ਖ਼ਜ਼ਾਨੇ ਦੇ ਮਾਲਿਕ ਬਣਦੇ ਹਨ।

੨. ਜਿਨ੍ਹਾਂ ਵਡਭਾਗੇ ਜੀਵਾਂ ਨੂੰ (ਕਾਇਆਂ-ਗੜ੍ਹ ਦੇ ਜੜੇ ਬਜਰ-ਕਪਾਟ ਰੂਪ ਤਾਲੇ ਦੀ ਗੁਰ-ਦੀਖਿਆ ਰੂਪ) ਕੁੰਜੀ (ਗੁਰੂ ਵੱਲੋਂ) ਦਿੱਤੀ ਗਈ ਹੈ, ਉਹਨਾਂ ਨੂੰ ਹੀ (ਕਾਇਆਂ ਵਿਚਲੇ 'ਨਉ ਨਿਧਿ ਅੰਮ੍ਰਿਤ ਨਾਮੁ' ਦੇ ਅਮੋਲਕ) ਭੰਡਾਰੇ ਮਿਲੇ ਹਨ।

੩. ਜਿਥੋਂ (ਹਿਰਦੇ-ਰੂਪੀ) ਭੰਡਾਰਿਆਂ ਵਿੱਚੋਂ ਰੱਬੀ-ਗੁਣ ਪ੍ਰਕਾਸ਼ਦੇ ਹਨ, ਉਹ ਜੀਵ (ਰੱਬੀ-ਦਰਗਾਹ ਵਿਚ) ਕਬੂਲ ਕੀਤੇ ਜਾਂਦੇ ਹਨ।

੪. ਨਾਨਕ ! ਮਾਲਕ ਪ੍ਰਭੂ ਦੀ ਮਿਹਰ ਦੀ ਨਦਰ ਉਹਨਾਂ ਮਨੁੱਖਾਂ ਉੱਤੇ ਹੁੰਦੀ ਹੈ, ਜਿਨ੍ਹਾਂ ਨੂੰ (ਮੱਥੇ ਉੱਤੇ ਗੁਰੂ ਵੱਲੋਂ) ਨਾਮ-ਨੀਸ਼ਾਨ (ਪ੍ਰਵਾਨਗੀ ਦਾ ਚਿੰਨ੍ਹ) ਪਾਇਆ ਹੁੰਦਾ ਹੈ।

***ਅਰਥ-ਵਿਸਥਾਰ :***

[1]ਪ੍ਰਭੂ ਦੀ ਸਿਫ਼ਤਿ-ਸਾਲਾਹ ਸਰਬੋਤਮ ਦਾਤਿ ਹੈ, ਪਰ ਇਹ ਹੈ ਪ੍ਰਭੂ ਦੀ

---

੧. (ੳ) ਜਿਸ ਨੋ ਬਖਸੇ ਸਿਫਤਿ ਸਾਲਾਹ ॥ ਨਾਨਕ, ਪਾਤਿਸਾਹੀ ਪਾਤਿਸਾਹੁ ॥੨੫॥ *(ਪੰਨਾ ੫)*

(ਅ) ਸਿਫਤਿ ਖਜਾਨਾ ਬਖਸ ਹੈ, ਜਿਸੁ ਬਖਸੈ ਸੋ ਖਰਚੈ ਖਾਇ ॥
ਸਤਿਗੁਰ ਬਿਨੁ ਹਥਿ ਨ ਆਵਈ, ਸਭ ਥਕੇ ਕਰਮ ਕਮਾਇ ॥੨॥੧॥ *(ਪੰਨਾ ਪ੪੮)*

(ੲ) ਸਿਫਤਿ ਸਲਾਹਣੁ ਭਗਤਿ, ਵਿਰਲੇ ਦਿਤੀਅਨੁ ॥
ਸਉਪੇ ਜਿਸੁ ਭੰਡਾਰ, ਫਿਰਿ ਪੁਛ ਨ ਲੀਤੀਅਨੁ ॥
ਜਿਸ ਨੋ ਲਗਾ ਰੰਗੁ, ਸੇ ਰੰਗਿ ਰਤਿਆ ॥
ਓਨਾ ਇਕੋ ਨਾਮੁ ਅਧਾਰੁ, ਇਕਾ ਉਨ ਭਤਿਆ ॥
ਓਨਾ ਪਿਛੈ ਜਗੁ ਭੁੰਚੈ ਭੋਗਈ ॥
ਓਨਾ ਪਿਆਰਾ ਰਬੁ, ਓਨਾਹਾ ਜੋਗਈ ॥
ਜਿਸੁ ਮਿਲਿਆ ਗੁਰੁ ਆਇ, ਤਿਨਿ ਪ੍ਰਭੁ ਜਾਣਿਆ ॥
ਹਉ ਬਲਿਹਾਰੀ ਤਿਨ, ਜਿ ਖਸਮੈ ਭਾਣਿਆ ॥ਪਉੜੀ ੪॥ *(ਪੰਨਾ ੯੫੮)*

ਨਿਰੋਲ ਬਖ਼ਸ਼ੀਸ਼! ਜਿਨ੍ਹਾਂ ਜੀਵਾਂ ਨੂੰ ਇਹ ਬਖ਼ਸ਼ੀਸ਼ ਪ੍ਰਾਪਤ ਹੋ ਗਈ, ਉਹ ਇਸ ਰੱਬੀ-ਖ਼ਜ਼ਾਨੇ ਦੇ ਸਾਂਝੀਵਾਲ ਹੋ ਨਿਬੜੇ। ਕਾਇਆਂ-ਗੜ੍ਹ ਅੰਦਰ ਰੱਬੀ- ਵਿਓਂਤ ਅਧੀਨ ਅੰਮ੍ਰਿਤ-ਨਾਮ ਦਾ ਅਖੁੱਟ ਖ਼ਜ਼ਾਨਾ ਇਸਥਿਤ ਹੈ।

[1]ਜਿਨ੍ਹਾਂ ਵਡਭਾਗੇ ਮਨੁੱਖਾਂ ਨੂੰ ਇਸ ਭੰਡਾਰੇ ਦੀ (ਗੁਰ-ਦੀਖਿਆ ਰੂਪ) ਕੁੰਜੀ ਗੁਰੂ ਪਾਸੋਂ ਮਿਲਦੀ ਹੈ, ਉਹ ਨਾਮ-ਅੰਮ੍ਰਿਤ ਭੁੰਚਣ ਦੇ ਅਧਿਕਾਰੀ ਹੋ ਜਾਂਦੇ ਹਨ। [2]ਸਿਫ਼ਤਿ-ਸਾਲਾਹ ਦੀ ਬਰਕਤ ਸਦਕਾ ਸਤਿਗੁਰੂ ਦੇ ਨਾਮ-ਨੀਸ਼ਾਨ ਅਥਵਾ ਮਿਹਰ ਦੀ ਨਦਰ ਨਾਲ ਮੁਨੱਵਰ (ਨੂਰ ਨਾਲ ਸ਼ਿੰਗਾਰੇ) ਹੋਏ, ਉਹ ਨਾਮ-ਵਣਜਾਰੇ ਪ੍ਰਭੂ ਦੀ ਦਰਗਾਹ ਵਿਚ ਪ੍ਰਵਾਨ ਚੜ੍ਹਦੇ ਅਤੇ ਮਾਨ-ਸਨਮਾਨ ਦੇ ਅਧਿਕਾਰੀ ਬਣਦੇ ਹਨ।

**ਸਲੋਕ ਮ: ੨ ॥**

**੧. ਕਥਾ ਕਹਾਣੀ ਬੇਦੀ ਆਣੀ,**
**ਪਾਪੁ ਪੁੰਨੁ ਬੀਚਾਰੁ ॥**
**੨. ਦੇ ਦੇ ਲੈਣਾ, ਲੈ ਲੈ ਦੇਣਾ,**
**ਨਰਕਿ ਸੁਰਗਿ ਅਵਤਾਰ ॥**
**੩. ਉਤਮ, ਮਧਿਮ, ਜਾਤੀਂ, ਜਿਨਸੀ,**
**ਭਰਮਿ ਭਵੈ ਸੰਸਾਰੁ ॥**
**੪. ਅੰਮ੍ਰਿਤ ਬਾਣੀ ਤਤੁ ਵਖਾਣੀ,**
**ਗਿਆਨ ਧਿਆਨ ਵਿਚਿ ਆਈ ॥**

---

੧. ਗੁਰੁ ਕੁੰਜੀ, ਪਾਹੂ ਨਿਵਲੁ, ਮਨੁ ਕੋਠਾ ਤਨੁ ਛਤਿ ॥
ਨਾਨਕ, ਗੁਰ ਬਿਨੁ ਮਨ ਕਾ ਤਾਕੁ ਨ ਉਘੜੈ, ਅਵਰ ਨ ਕੁੰਜੀ ਹਥਿ ॥੧॥੧॥
*(ਪੰਨਾ ੧੨੩੭)*

੨. ਗੁਰਮੁਖਿ ਆਪੇ ਬਖਸਿਓਨੁ, ਹਰਿ ਨਾਮਿ ਸਮਾਣੇ ॥
ਆਪੇ ਭਗਤੀ ਲਾਇਓਨੁ, ਗੁਰ ਸਬਦਿ ਨੀਸਾਣੇ ॥
ਸਨਮੁਖ ਸਦਾ ਸੋਹਣੇ, ਸਚੈ ਦਰਿ ਜਾਣੇ ॥
ਐਥੈ ਓਥੈ ਮੁਕਤਿ ਹੈ, ਜਿਨ ਰਾਮ ਪਛਾਣੇ ॥
ਧੰਨੁ ਧੰਨੁ ਸੇ ਜਨ ਜਿਨ ਹਰਿ ਸੇਵਿਆ, ਤਿਨ ਹਉ ਕੁਰਬਾਣੇ ॥ਪਉੜੀ ੪॥ *(ਪੰਨਾ ੧੦੮੮)*

੫. ਗੁਰਮੁਖਿ ਆਖੀ, ਗੁਰਮੁਖਿ ਜਾਤੀ,
ਸੁਰਤੀ ਕਰਮਿ ਧਿਆਈ ॥
੬. ਹੁਕਮੁ ਸਾਜਿ, ਹੁਕਮੈ ਵਿਚਿ ਰਖੈ,
ਹੁਕਮੈ ਅੰਦਰਿ ਵੇਖੈ ॥
੭. ਨਾਨਕ, ਅਗਹੁ ਹਉਮੈ ਤੁਟੈ,
ਤਾਂ ਕੋ ਲਿਖੀਐ ਲੇਖੈ ॥੧॥੧੬॥ *(ਪੰਨਾ ੧੨੪੩)*

***ਉਚਾਰਣ-ਬੋਧ :***

ਅਗਹੁ—ਅੰਤਲੇ ਸੁਰ ਦਾ ਉਚਾਰਣ ਨਾਸਕੀ।

***ਪਦ-ਅਰਥ :***

ਬੇਦੀ—ਵੇਦਾਂ ਨੇ। ਆਨੀ—ਲਿਆਂਦੀ ਹੈ, ਪ੍ਰਚਲਤ ਕੀਤੀ ਹੈ। ਅਵਤਾਰ—ਪ੍ਰਵੇਸ਼ ਕਰਨਾ। ਮਧਿਮ—ਨੀਵੇਂ ਦਰਜੇ ਦਾ। ਜਿਨਸੀ—ਕਿਸਮ ਦੀ। ਭਰਮਿ—ਸੰਸੇ ਵਿਚ। ਤਤੁ ਵਖਾਣੀ—ਸਾਰ-ਤਤ ਬ੍ਰਹਮ ਨੂੰ ਵਖਾਨਣ ਵਾਲੀ। ਗੁਰਮੁਖਿ—ਗੁਰੂ ਦੇ ਅਨੁਸਾਰੀ। ਜਾਤੀ—ਜਾਣੀ। ਸੁਰਤੀ—ਸੁਰਤੀਸ਼ਰਾਂ। ਸੁਰਤਿ—ਮਾਰਗ ਦੇ ਪਾਂਧੀਆਂ ਨੇ। ਕਰਮਿ—ਵਾਹਿਗੁਰੂ ਦੇ ਕਰਮ (ਬਖ਼ਸ਼ਸ਼) ਦੁਆਰਾ। ਸਾਜਿ—ਰਚ ਕੇ। ਅਗਹੁ—ਪਹਿਲੋਂ।

***ਅਰਥ :***

੧. (ਕਰਮ-ਕਾਂਡ ਅਤੇ ਮਿਥਿਹਾਸਕ ਵਾਦ-ਵਿਵਾਦ ਰੂਪੀ) ਕਥਾ-ਕਹਾਣੀ (ਚਰਚਾ) ਬੇਦਾਂ ਨੇ ਲਿਆਂਦੀ (ਪ੍ਰਚਲਤ ਕੀਤੀ) ਹੈ ਕਿ ਐਹ ਪੁੰਨ ਹੈ, ਐਹ ਪਾਪ ਹੈ, ਬਸ ਇਹੀ (ਪੁੰਨ-ਪਾਪ ਤਕ ਸੀਮਤ) ਇਹਨਾਂ ਦਾ ਵੀਚਾਰ ਹੈ।
੨. ਬੇਦ-ਬਾਣੀ ਅਨੁਸਾਰ (ਹੱਥੋਂ ਕੁਝ) ਦੇ ਦੇ ਕੇ ਹੀ ਲੈਣਾ (ਮਿਲਦਾ ਹੈ) ਅਤੇ ਲੈ ਲੈ ਕੇ (ਫਿਰ) ਦੇਣਾ ਹੁੰਦਾ ਹੈ, (ਲੈਣ ਦੇ ਲੋਭ ਅਤੇ ਦੇਣ ਦੇ ਹੰਕਾਰ ਕਰਕੇ) ਜੀਵ ਦਾ ਫਿਰ ਫਿਰ ਨਰਕ ਸੁਰਗ ਵਿਚ ਪ੍ਰਵੇਸ਼ ਹੁੰਦਾ ਰਹਿੰਦਾ ਹੈ।
੩. ਬੇਦ-ਬਾਣੀ ਅਨੁਸਾਰ ਵੱਖ ਵੱਖ ਜਿਨਸ (ਕਿਸਮ) ਦੀਆਂ ਉੱਚੀਆਂ-ਨੀਵੀਆਂ ਜਾਤਾਂ ਹਨ। ਜਾਤਿ-ਭੇਦ ਦੇ ਭਰਮ-ਭੁਲੇਖੇ ਵਿਚ ਗ੍ਰਸਿਆ ਸਾਰਾ ਸੰਸਾਰ ਭਟਕ ਰਿਹਾ ਹੈ।

੪. (ਸਤਿਗੁਰੂ ਜੀ ਦੁਆਰਾ ਉਚਾਰਣ ਹੋਈ) ਅਮਰ ਕਰ ਦੇਣ ਵਾਲੀ ਅਤੇ ਤਤ-ਸਤਿ-ਬ੍ਰਹਮ ਦੀ ਵਿਆਖਿਆ ਕਰਨ ਵਾਲੀ ਮਿੱਠੀ ਬਾਣੀ, ਪ੍ਰਭੂ ਵਿਚ ਧਿਆਨ (ਸੁਰਤਿ) ਜੋੜਨ ਸਦਕਾ ਉਪਜੇ ਅਨੁਭਵੀ ਗਿਆਨ ਵਿੱਚੋਂ ਪ੍ਰਗਟ ਹੋਈ ਹੈ।

੫. ਇਹ ਅੰਮ੍ਰਿਤ-ਬਾਣੀ ਗੁਰੂ ਦੇ ਪਾਵਨ ਮੁਖਾਰਬਿੰਦ ਤੋਂ ਆਖੀ (ਉਚਾਰੀ) ਗਈ ਹੈ, ਗੁਰੂ ਦੇ ਅਨੁਸਾਰੀ ਹੋਇਆਂ ਹੀ ਜਾਣੀ ਜਾ ਸਕਦੀ ਹੈ ਅਤੇ ਸੁਰਤਿ-ਮਾਰਗ ਦੇ ਪਾਂਧੀਆਂ (ਸੁਰਤੀਸ਼ਰਾਂ) ਦੁਆਰਾ ਗੁਰੂ ਦੇ ਪਰਸਾਦ ਸਦਕਾ ਧਿਆਈ ਜਾ ਸਕਦੀ ਹੈ।

੬. (ਵਾਹਿਗੁਰੂ) ਹੁਕਮ ਨੂੰ ਸਾਜ (ਸਥਾਪਿਤ) ਕਰ ਕੇ ਸਾਰੇ ਜੀਵਾਂ ਨੂੰ ਹੁਕਮ (ਦੇ ਸੂਤਰ) ਵਿਚ (ਬੰਨ੍ਹ) ਰੱਖਦਾ ਹੈ ਅਤੇ ਹੁਕਮ ਵਿਚ ਹੀ ਸਾਰਿਆਂ ਦੀ ਨਿਰੰਤਰ ਦੇਖ-ਭਾਲ ਕਰਦਾ ਹੈ।

੭. ਨਾਨਕ! (ਅੰਮ੍ਰਿਤ-ਬਾਣੀ ਦੀ ਬਰਕਤਿ ਸਦਕਾ) ਪਹਿਲਾਂ ਹਉਮੈ ਨਿਵਿਰਤ ਹੋਵੇ ਤਾਂ ਹੀ ਕੋਈ ਮਨੁੱਖ ਪ੍ਰਭੂ ਦੇ ਲੇਖੇ ਵਿਚ ਲਿਖਿਆ ਜਾਂਦਾ ਹੈ, ਭਾਵ, ਦਰਗਾਹ ਵਿਚ ਪ੍ਰਵਾਨ ਚੜ੍ਹਦਾ ਹੈ।

***ਅਰਥ-ਵਿਸਥਾਰ :***

[1]ਬੇਦਾਂ ਨੇ ਵਾਦ-ਵਿਵਾਦ ਦੀਆਂ ਮਿਥਿਹਾਸਕ ਗਾਥਾਵਾਂ, ਪਾਪ-ਪੁੰਨ ਅਤੇ ਕਰਮ-ਕਾਂਡ ਦਾ ਫ਼ਜ਼ੂਲ ਝੰਮੇਲਾ ਖੜਾ ਕੀਤਾ ਹੋਇਆ ਹੈ। ਸਾਰਾ ਸੰਸਾਰ ਇਸ ਗੋਰਖ-ਧੰਧੇ ਵਿਚ ਫਸ ਕੇ ਖ਼ੁਆਰ ਹੋ ਰਿਹਾ ਹੈ।

[2]ਤਤ-ਸਤਿ-ਬ੍ਰਹਮ ਦਾ ਵਖਿਆਨ ਕਰਨ ਵਾਲੀ 'ਅੰਮ੍ਰਿਤ-ਬਾਣੀ' ਸਤਿਗੁਰਾਂ ਦੇ ਅਨੁਭਵ 'ਚੋਂ ਉਗਮੀ ਹੈ, ਭਾਵ, ਸਤਿਗੁਰੂ ਜੀ ਦੀ ਪਰਮਾਤਮਾ ਨਾਲ ਅੰਤਰ-ਆਤਮੇ ਇਕ-ਸੁਰ ਹੋਈ ਸੁਰਤਿ ਵਿੱਚੋਂ ਬਾਣੀ ਦਾ ਆਵੇਸ਼

---

੧. (ੳ) ਸਿਮ੍ਰਿਤਿ ਸਾਸਤ੍ਰ ਪੁੰਨ ਪਾਪ ਬੀਚਾਰਦੇ, ਤਤੈ ਸਾਰ ਨ ਜਾਣੀ॥
ਤਤੈ ਸਾਰ ਨ ਜਾਣੀ ਗੁਰੂ ਬਾਝਹੁ, ਤਤੈ ਸਾਰ ਨ ਜਾਣੀ॥੨੭॥ *(ਪੰਨਾ ੯੨੦)*

(ਅ) ਬੇਦ ਬਾਦ ਸਭਿ ਆਖਿ ਵਖਾਣਹਿ॥ ਨ ਅੰਤਰੁ ਭੀਜੈ ਨ ਸਬਦੁ ਪਛਾਣਹਿ॥
ਪੁੰਨੁ ਪਾਪੁ ਸਭੁ ਬੇਦਿ ਦ੍ਰਿੜਾਇਆ, ਗੁਰਮੁਖਿ ਅੰਮ੍ਰਿਤੁ ਪੀਜੈ ਹੇ॥੧੫॥੬॥
*(ਪੰਨਾ ੧੦੫੦)*

੨. ਬਾਣੀ ਬਿਰਲਉ ਬੀਚਾਰਸੀ, ਜੇ ਕੋ ਗੁਰਮੁਖਿ ਹੋਇ॥
ਇਹ ਬਾਣੀ ਮਹਾ ਪੁਰਖ ਕੀ, ਨਿਜ ਘਰਿ ਵਾਸਾ ਹੋਇ॥੪੦॥ *(ਪੰਨਾ ੯੩੫)*

ਸਤਿਗੁਰਾਂ ਦੇ ਨਿਰਮਲ ਹਿਰਦੇ ਵਿਚ ਹੋਇਆ। ਇਸ ਅੰਮ੍ਰਿਤ-ਬਾਣੀ ਨੂੰ ਸੁਰਤੀ ਵਿਚ ਵਸਾਇਆਂ ਜਗਿਆਸੂ ਦੀ, ਅਨੁਭਵ ਦੀ ਅਵਸਥਾ ਵਿਚ ਲੀਨਤਾ ਹੋ ਆਉਂਦੀ ਹੈ। ਇਹ ਅੰਮ੍ਰਿਤ-ਬਾਣੀ ਹਉਮੈ ਨੂੰ ਮੇਟਣ ਅਤੇ ਹੁਕਮ ਨੂੰ ਬੁੱਝ ਕੇ ਸੱਚੀ ਦਰਗਾਹ ਵਿਚ ਪ੍ਰਵਾਨ ਚੜ੍ਹਨ ਦਾ ਪ੍ਰਮੁਖ ਵਸੀਲਾ ਹੈ।

**ਮ: ੨ ॥**

**੧. ਜੈਸਾ ਕਰੈ ਕਹਾਵੈ ਤੈਸਾ, ਐਸੀ ਬਨੀ ਜਰੂਰਤਿ ॥**

**੨. ਹੋਵਹਿ ਲਿੰਙ, ਝਿੰਙ ਨਹ ਹੋਵਹਿ, ਐਸੀ ਕਹੀਐ ਸੂਰਤਿ ॥**

**੩. ਜੋ ਓਸੁ ਇਛੇ, ਸੋ ਫਲੁ ਪਾਏ,**
**ਤਾਂ, ਨਾਨਕ, ਕਹੀਐ ਮੂਰਤਿ ॥੨॥੨੦॥** *(ਪੰਨਾ ੧੨੪੫)*

***ਉਚਾਰਣ-ਬੋਧ :***

ਹੋਵਹਿ—ਅੰਤਲੇ ਸੁਰ ਦਾ ਉਚਾਰਣ ਨਾਸਕੀ।

***ਪਦ-ਅਰਥ :***

ਜਰੂਰਤਿ—ਲੋੜ। ਲਿੰਙ—ਸਰੀਰਕ ਅਤੇ ਮਾਨਸਿਕ (ਦੈਵੀ ਗੁਣਾਂ ਰੂਪੀ) ਅੰਗ। ਝਿੰਙ—ਟੇਢੇ-ਮੇਢੇ, ਗੁਣਾਂ ਤੋਂ ਵੰਚਿਤ। ਸੂਰਤਿ—ਸੁੰਦਰ ਨੁਹਾਰ। ਮੂਰਤਿ—ਹੋਂਦ-ਹਸਤੀ।

***ਅਰਥ :***

੧. (ਮਨੁੱਖ-ਮਾਤ੍ਰ ਦੇ ਵਿਕਾਸ ਅਤੇ ਵਿਗਾਸ ਲਈ) ਅਜਿਹੀ ਲੋੜ ਹਰ ਸਮੇਂ ਬਣੀ ਰਹਿੰਦੀ ਹੈ ਕਿ ਹਰ ਕੋਈ ਜੀਵਨ ਵਿਚ ਜਿਹੋ ਜਿਹਾ (ਵਰਤਾਰਾ) ਕਰੇ, ਓਹੋ ਜਿਹਾ ਹੀ (ਲੋਕਾਂ ਤੋਂ ਆਪਣੇ ਬਾਰੇ) ਅਖਵਾਵੇ (ਭਾਵ, ਸੱਚ ਦਾ ਪੱਲਾ ਫੜੇ, ਪਰਪੰਚ ਤੋਂ ਸੰਕੋਚ ਕਰੇ)।

੨. (ਜੇ ਕਿਸੇ ਮਨੁੱਖ ਦੇ) ਸਾਰੇ ਸਰੀਰਕ ਅਤੇ (ਦੈਵੀ ਗੁਣਾਂ ਰੂਪੀ) ਮਾਨਸਿਕ ਅੰਗ (ਸਹੀ ਸਲਾਮਤ) ਹੋਣ, ਟੇਢੇ-ਮੇਢੇ ਨਾ ਹੋਣ, ਭਾਵ, ਉਸਦੀ ਕਿਸੇ ਪੱਖੋਂ, ਕਿਸੇ ਕਿਸਮ ਦੀ ਊਣਤਾਈ ਜਾਂ ਬਦ-ਸੂਰਤੀ ਨਾ ਹੋਵੇ, (ਸ਼ਖ਼ਸੀਅਤ ਦੀ) ਅਜਿਹੀ ਬਣਤਰ ਹੀ ਸੁੰਦਰ ਸੂਰਤ ਕਹੀਦੀ ਹੈ।

੩. ਨਾਨਕ ! ਜੋ ਕੁਝ ਉਸ (ਪੂਰਨ ਮਨੁੱਖ) ਤੋਂ ਕੋਈ ਚਾਹੇ ਓਹੀ ਫਲ ਪ੍ਰਾਪਤ ਕਰ ਲਏ ਤਾਂ ਹੀ ਉਸਦੀ (ਆਦਰਸ਼ਕ) ਹੋਂਦ-ਹਸਤੀ ਕਹੀ ਜਾ ਸਕਦੀ ਹੈ।

***ਅਰਥ-ਵਿਸਥਾਰ :***

ਮਨੁੱਖ-ਮਾਤ੍ਰ ਦੇ ਵਿਕਾਸ ਅਤੇ ਵਿਗਾਸ ਲਈ ਅਤੇ ਦਰਗਾਹ ਵਿਚ ਸੁਰਖ਼ਰੂਈ ਲਈ ਸਦਾ ਲੋੜ ਹੈ ਕਿ ਹਰ ਮਨੁੱਖ :

(ੳ) ਸੱਚ ਦਾ ਪੱਲਾ ਫੜੇ, ਪਰਪੰਚ ਅਤੇ ਵਲ-ਛਲ ਤੋਂ ਬਚੇ।

(ਅ) ਅੰਦਰੋਂ-ਬਾਹਰੋਂ ਨਿਰਮਲ ਅਤੇ ਗੁਣਾਂ ਨਾਲ ਸ਼ਿੰਗਾਰੀ ਸਰਬਾਂਗ ਸੂਰਤ ਵਾਲਾ ਹੋਵੇ।

(ੲ) ਸਰਬ-ਸਮਰੱਥ ਅਤੇ ਸਰਬ-ਸ਼ਕਤੀਮਾਨ ਵਾਹਿਗੁਰੂ ਨਾਲ ਅੰਤਰ-ਆਤਮੇ ਸੰਬੰਧ ਜੋੜ ਕੇ ਸਮਰੱਥਾ-ਸੰਪੰਨ ਸ਼ਖ਼ਸੀਅਤ ਦਾ ਮਾਲਿਕ ਹੋ ਜਾਵੇ।

- **ਐਸੈ ਰੰਗਿ ਰਾਤੀ, ਸਹਜ ਕੀ ਮਾਤੀ, ਅਹਿਨਿਸਿ ਭਾਇ ਸਮਾਣੀ॥**
  **ਸੁੰਦਰਿ ਸਾਇ ਸਰੂਪ ਬਿਚਖਣਿ, ਕਹੀਐ ਸਾ ਸਿਆਣੀ॥੪॥੨॥੪॥**

*(ਪੰਨਾ ੭੨੨)*

- **ਗੁਣ ਬਿਹੀਨ ਪੂਜਾ ਕਹਾਂ ? ਵਿਦਯਾ ਬਿਨ ਮਾਨਾ ?**
  **ਜੀਤ ਕਹਾਂ ਬਿਨ ਸੂਰਤਾ ? ਮਨ ਥਿਤਿ ਬਿਨ ਧਯਾਂਨਾ ?**

*(ਗੁਰ ਪ੍ਰਤਾਪ ਸੂਰਯ, ਰਾਸਿ ੩, ਅਧਯਾਯ ੩੮)*

(ਵਾਰ ਮਲਾਰ ਕੀ ਮਹਲਾ ੧॥)

**ਮ: ੨॥**

**੧. ਵੈਦਾ, ਵੈਦੁ ਸੁਵੈਦੁ ਤੂ, ਪਹਿਲਾਂ ਰੋਗੁ ਪਛਾਣੁ॥**

**੨. ਐਸਾ ਦਾਰੂ ਲੋੜਿ ਲਹੁ, ਜਿਤੁ ਵੰਞੈ ਰੋਗਾ ਘਾਣਿ॥**

**੩. ਜਿਤੁ ਦਾਰੂ ਰੋਗ ਉਠਿਅਹਿ,**
**ਤਨਿ ਸੁਖੁ ਵਸੈ ਆਇ॥**

**੪. ਰੋਗੁ ਗਵਾਇਹਿ ਆਪਣਾ,**
**ਤ ਨਾਨਕ, ਵੈਦੁ ਸਦਾਇ॥੨॥੩॥** *(ਪੰਨਾ ੧੨੭੯)*

***ਉਚਾਰਣ-ਬੋਧ :***

ਵੈਦਾ—(ਸੰਬੋਧਕ ਕਾਰਕ) ਅੰਤਲੇ ਸੁਰ ਦਾ ਉਚਾਰਣ ਨਾਸਿਕਤਾ ਬਿਨਾ। ਰੋਗਾ, ਉਠਿਅਹਿ, ਗਵਾਇਹਿ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।

***ਪਦ-ਅਰਥ :***

ਵੈਦਾ—ਹੇ ਵੈਦ (ਹਕੀਮ)। ਸੁਵੈਦੁ—ਸੁਜਾਨ ਵੈਦ। ਲੋੜਿ ਲਹੁ—ਢੂੰਢ-ਭਾਲ ਕੇ ਲੱਭ ਲਓ। ਜਿਤੁ—ਜਿਸ ਸਦਕਾ। ਵੰਞੈ—ਦੂਰ ਹੋ ਜਾਏ। ਰੋਗਾ ਘਾਣਿ—ਰੋਗਾਂ ਦੀ ਘਾਣੀ (ਘਣਤਾ, ਸਮੂਹ)। ਉਠਿਅਹਿ—ਪਤਰਾ ਵਾਚ ਜਾਣ, ਭਾਵ, ਸਫ਼ਾ ਵਲ੍ਹੇਟ ਜਾਣ। ਸਦਾਇ—ਅਖਵਾ।

***ਅਰਥ :***

੧. ਹੇ ਵੈਦ! ਤਾਂ ਹੀ ਤੂੰ ਵੈਦ ਹੈਂ, ਸੁਜਾਨ ਵੈਦ ਹੈਂ, (ਉਪਚਾਰ ਕਰਨ ਤੋਂ) ਪਹਿਲਾਂ (ਮਨੁੱਖ ਮਾਤ੍ਰ ਨੂੰ ਲੱਗੇ ਹਉਮੈ) ਰੋਗ ਨੂੰ ਪਛਾਣਨਾ ਕਰ।

੨. ਫਿਰ, ਅਜਿਹਾ ਦਵਾ-ਦਾਰੂ ਢੂੰਢ-ਭਾਲ ਕੇ ਲੱਭ ਲਓ, ਜਿਸ ਦੁਆਰਾ (ਸਰੀਰਕ ਅਤੇ ਮਾਨਸਿਕ) ਰੋਗਾਂ ਦੀ ਘਾਣੀ (ਢਾਣੀ) ਭਾਵ, ਰੋਗਾਂ ਦੀ ਸਮੁੱਚੀ ਹੋਂਦ-ਹਸਤੀ ਹੀ ਮਿਟ ਜਾਵੇ।

੩. ਜਿਸ ਦਵਾ-ਦਾਰੂ ਦੀ ਬਰਕਤਿ ਨਾਲ ਸਾਰੇ (ਸਰੀਰਕ ਅਤੇ ਮਾਨਸਿਕ) ਰੋਗ ਸਫ਼ਾ ਵਲ੍ਹੇਟ ਜਾਣ ਅਤੇ ਸਰੀਰ ਵਿਚ ਆਤਮ-ਸੁਖ ਆ ਵੱਸੇ।

੪. ਨਾਨਕ (ਮੁਹਰ-ਛਾਪ) (ਹੇ ਵੈਦ!) ਜੇ ਤੂੰ (ਪਹਿਲਾਂ) ਆਪਣਾ (ਹਉਮੈ) ਰੋਗ ਦੂਰ ਕਰ ਲਵੇਂ ਤਾਂ ਹੀ ਆਪਣੇ ਆਪ ਨੂੰ ਵੈਦ ਅਖਵਾ।

***ਅਰਥ-ਵਿਸਥਾਰ :***

ਸੁਜਾਨ ਵੈਦ ਓਹ, ਜੋ ਰੋਗ ਅਤੇ ਉਪਚਾਰ ਦੋਹਾਂ ਦੀ ਸਮਝ-ਸੂਝ ਰੱਖਦਾ ਹੋਵੇ। ਮਨੁੱਖ-ਮਾਤ੍ਰ ਨੂੰ ਚਿੰਬੜਿਆ ਦੀਰਘ ਰੋਗ ਹਉਮੈ ਦਾ ਹੈ, ਜੋ ਸਾਰੇ ਦੁਖਾਂ-ਕਲੇਸ਼ਾਂ ਦੀ ਦਾਦੀ-ਅੰਮਾ ਹੈ। ਗੁਰਮਤਿ ਦੇ ਦ੍ਰਿਸ਼ਟੀਕੋਣ ਤੋਂ ਅਧਿਆਤਮਿਕ ਵੈਦ ਅਖਵਾਉਣ ਦਾ ਅਧਿਕਾਰੀ ਓਹੀ ਮਨੁੱਖ ਹੈ, ਜੋ (ਨਾਮ-ਸਿਮਰਨ ਦੁਆਰਾ) ਆਪਣਾ ਹਉਮੈ ਦਾ ਰੋਗ ਮੇਟ ਕੇ ਖ਼ੁਦ ਅਰੋਗ ਹੋ ਜਾਵੇ ਅਤੇ ਫਿਰ, ਦੂਜਿਆਂ ਦੀ ਰੋਗ-ਨਿਵਿਰਤੀ ਦਾ ਆਹਰ ਕਰੇ। ਗੁਰਵਾਕ :

੧. ਸੋ ਗੁਰੂ, ਸੋ ਸਿਖੁ ਕਥੀਅਲੇ, ਸੋ ਵੈਦੁ ਜਿ ਜਾਣੈ ਰੋਗੀ ॥੫॥੧॥ (ਪੰਨਾ ੫੦੩)

੨. ਰੋਗੁ ਦਾਰੂ ਦੋਵੈ ਬੁਝੈ, ਤਾ ਵੈਦੁ ਸੁਜਾਣੁ ॥੨॥੨੨॥ (ਪੰਨਾ ੧੪੮)

**ਸਲੋਕ ਮ: ੨ ॥**

**੧. ਸਾਵਣੁ ਆਇਆ ਹੇ ਸਖੀ,**
**ਕੰਤੈ ਚਿਤਿ ਕਰੇਹੁ ॥**

**੨. ਨਾਨਕ, ਝੂਰਿ ਮਰਹਿ ਦੋਹਾਗਣੀ,**
**ਜਿਨ੍ ਅਵਰੀ ਲਾਗਾ ਨੇਹੁ ॥੧॥੪॥** (ਪੰਨਾ ੧੨੮੦)

***ਉਚਾਰਣ-ਬੋਧ :***

ਮਰਹਿ, ਅਵਰੀ—ਅੰਤਲੇ ਸੁਰਾਂ ਦਾ ਉਚਾਰਣ ਨਾਸਕੀ।

***ਪਦ-ਅਰਥ :***

ਸਾਵਣੁ—ਬਰਖਾ ਦਾ ਮੌਸਮ। ਸਖੀ—ਸਹੇਲੀ। ਕੰਤੈ--ਖਸਮ-ਪ੍ਰਭੂ ਨੂੰ। ਝੂਰਿ ਮਰਹਿ—ਝੂਰ ਝੂਰ ਕੇ ਮੁਰਦੇ ਹਾਣ ਹੋਈਆਂ ਰਹਿੰਦੀਆਂ ਹਨ। ਦੋਹਾਗਣੀ—ਮੰਦ-ਭਾਗਣਾਂ। ਅਵਰੀ--ਹੋਰਨਾਂ ਨਾਲ। ਨੇਹੁ—ਪਿਆਰ।

***ਅਰਥ :***

੧. ਹੇ ਸਖੀ! ਸਾਵਣ (ਬਰਖਾ ਦਾ ਮੌਸਮ) ਆਇਆ ਹੈ, ਪਤੀ-ਪਰਮੇਸ਼ਰ ਨੂੰ ਚਿਤ ਵਿਚ ਵਸਾਉਣਾ ਕਰੋ।

੨. ਨਾਨਕ! ਮੰਦ-ਭਾਗਣ ਜੀਵ-ਇਸਤਰੀਆਂ; ਜਿਨ੍ਹਾਂ ਦਾ ਪਿਆਰ (ਪਤੀ-ਪਰਮੇਸ਼ਰ ਨੂੰ ਛੱਡ ਕੇ) ਹੋਰਨਾਂ (ਮਾਇਕੀ ਪਦਾਰਥਾਂ) ਨਾਲ ਲੱਗਾ ਹੁੰਦਾ ਹੈ, ਉਹ (ਇਸ ਹੋਛੇ ਪਿਆਰ ਕਾਰਨ) ਜੀਵਨ ਵਿਚ ਝੂਰ ਝੂਰ ਕੇ ਮੁਰਦੇ ਹਾਣ ਹੋਈਆਂ ਰਹਿੰਦੀਆਂ ਹਨ।

***ਅਰਥ-ਵਿਸਥਾਰ :***

[੧]ਬਰਖਾ ਦੀ ਰੁਤਿ ਤਾਂ ਹੀ ਸੁਹਾਵਣੀ ਅਤੇ ਸੁਖਦਾਈ ਬਣਦੀ ਹੈ, ਜੇ ਪ੍ਰਭੂ-ਪ੍ਰੀਤਮ ਨਾਲ ਅੰਤਰ-ਆਤਮੇ ਮਿਲਾਪ ਹੋਵੇ। ਪ੍ਰੀਤਮ-ਪ੍ਰਭੂ ਤੋਂ ਘੁਥੀਆਂ ਦੋਹਾਗਣਾਂ

---

੧. ਸਾਵਣੁ ਤਿਨਾ ਸੁਹਾਗਣੀ, ਜਿਨ ਰਾਮ ਨਾਮੁ ਉਰਿ ਹਾਰੁ ॥੬॥ (ਪੰਨਾ ੧੩੪)

ਦੇ ਪੱਲੇ ਝੋਰਾ ਹੀ ਪੈਂਦਾ ਹੈ। "ਇਕਤ-ਭਾਵ' (ਪੂਰਨ ਤੌਰ 'ਤੇ ਸਮਰਪਿਤ ਹੋ ਜਾਣਾ) ਪ੍ਰਭੂ-ਕੰਤ ਨਾਲ ਮਿਲਾਪ ਦਾ ਪ੍ਰਮੁੱਖ ਵਸੀਲਾ ਹੈ, ਜਦ ਕਿ ਮਾਇਕੀ ਪਦਾਰਥਾਂ ਦਾ ਮੋਹ (ਦੂਜਾ-ਭਾਵ) ਪ੍ਰਭੂ ਤੋਂ ਵਿਛੋੜੇ ਦਾ ਮੂਲ-ਕਾਰਨ ਬਣਦਾ ਹੈ।

**ਮ: ੨ ॥**

**੧. ਸਾਵਣੁ ਆਇਆ ਹੇ ਸਖੀ,**
**ਜਲਹਰੁ ਬਰਸਨਹਾਰੁ ॥**

**੨. ਨਾਨਕ, ਸੁਖਿ ਸਵਨੁ ਸੋਹਾਗਣੀ,**
**ਜਿਨ੍ ਸਹ ਨਾਲਿ ਪਿਆਰੁ ॥੨॥੪॥** *(ਪੰਨਾ ੧੨੮੦)*

***ਉਚਾਰਣ-ਬੋਧ :***

ਜਿਨ੍—'ਨ' ਥੱਲੜਾ ਚਿੰਨ੍ਹ (੍) ਭਾਰ (aspiration) ਦਾ ਸੂਚਕ ਹੈ।

***ਪਦ-ਅਰਥ :***

ਸਾਵਣੁ—ਬਰਖਾ ਦਾ ਮੌਸਮ। ਸਖੀ—ਸਹੇਲੀ। ਜਲਹਰੁ—(ਜਲਧਰੁ) ਬੱਦਲ, ਮੀਂਹ। ਸਵਨੁ—ਸੌਣਾ (ਸਮਾਧੀ ਲੀਨਤਾ)। ਸੋਹਾਗਣੀ—ਪਤੀ ਦਾ ਸੋਹਾਗ ਮਾਨਣ ਵਾਲੀਆਂ। ਸਹ—ਪਤੀ-ਪਰਮੇਸ਼ਰ।

***ਅਰਥ :***

੧. ਹੇ ਸਖੀ! ਸਾਵਣ (ਬਰਖਾ ਦਾ ਮੌਸਮ) ਆਇਆ ਹੈ। ਬਰਖਾ ਕਰਨ ਵਾਲਾ (ਵਾਹਿਗੁਰੂ) ਬੱਦਲ ਬਣ ਕੇ ਵੱਸ ਰਿਹਾ ਹੈ।

੨. ਨਾਨਕ! ਸੋਹਾਗਣ ਜੀਵ-ਇਸਤਰੀਆਂ; ਜਿਨ੍ਹਾਂ ਦਾ ਪਤੀ-ਪਰਮੇਸ਼ਰ ਨਾਲ ਪਿਆਰ ਹੁੰਦਾ ਹੈ, ਉਹਨਾਂ ਦਾ ਆਤਮ-ਸੁਖ ਵਿਚ ਸੌਣਾ (ਸਮਾਧੀ-ਲੀਨਤਾ) ਹੋਇਆ ਰਹਿੰਦਾ ਹੈ।

***ਅਰਥ-ਵਿਸਥਾਰ :***

ਬਰਖਾ ਦੀ ਰੁਤਿ ਦਾ ਸੁਹਾਵਣਾ ਵਾਤਾਵਰਣ ਵਧੇਰੇ ਸੁਹਾਵਣਾ ਅਤੇ

---

੧. ਦੋਹਾਗਣੀ ਖਰੀਆ ਬਿਲਲਾਦੀਆ, ਤਿਨਾ ਮਹਲੁ ਨ ਪਾਇ॥
ਦੂਜੈ ਭਾਇ ਕਰੂਪੀ ਦੂਖੁ ਪਾਵਹਿ ਆਗੈ ਜਾਇ॥੨॥੪॥ *(ਪੰਨਾ ੫੫੯)*

ਸੁਖਦਾਈ ਹੋ ਜਾਂਦਾ ਹੈ, ਜਦੋਂ ਜੀਵ-ਇਸਤਰੀ ਪਤੀ-ਪਰਮੇਸ਼ਰ ਦੀ ਪ੍ਰੀਤਿ ਹਿਰਦੇ ਧਾਰ ਕੇ ਅੰਤਰ-ਆਤਮੇ ਸਮਾਧੀ ਲੀਨ ਹੋ ਕੇ ਉਸ ਦੇ ਮਿਲਾਪ ਦਾ ਅਨੰਦ ਮਾਣਦੀ ਹੋਵੇ। ਗੁਰਵਾਕ :

**੧. ਸੁਖਿ ਸਵੰਧਿ ਸੋਹਾਗਣੀ, ਪਿਰੁ ਪਾਇਆ ਗੁਣਤਾਸੁ ॥੩॥੯॥**

*(ਪੰਨਾ ੧੦੧੪)*

**੨. ਸੁਤੜੇ ਸੁਖੀ ਸਵੰਨਿ੍, ਜੋ ਰਤੇ ਸਹ ਆਪਣੈ ॥**
**ਪ੍ਰੇਮ ਵਿਛੋਹਾ ਧਣੀ ਸਉ, ਅਠੇ ਪਹਰ ਲਵੰਨਿ੍ ॥੧੨॥** *(ਪੰਨਾ ੧੪੨੫)*

## ਸਲੋਕ ਮ: ੨ ॥

**੧. ਨਾਉ ਫਕੀਰੈ ਪਾਤਿਸਾਹੁ, ਮੂਰਖ ਪੰਡਿਤੁ ਨਾਉ ॥**
**੨. ਅੰਧੇ ਕਾ ਨਾਉ ਪਾਰਖੂ, ਏਵੈ ਕਰੇ ਗੁਆਉ ॥**
**੩. ਇਲਤਿ ਕਾ ਨਾਉ ਚਉਧਰੀ, ਕੂੜੀ ਪੂਰੇ ਥਾਉ ॥**
**੪. ਨਾਨਕ, ਗੁਰਮੁਖਿ ਜਾਣੀਐ,**
**ਕਲਿ ਕਾ ਏਹੁ ਨਿਆਉ ॥੧॥੨੨॥** *(ਪੰਨਾ ੧੨੮੮)*

***ਉਚਾਰਣ-ਬੋਧ :***

ਇਲਤਿ—'ਲ' ਦੀ ਧੁਨੀ ਦਾ ਉਚਾਰਣ ਬਲ-ਸਹਿਤ ('ਇੱਲਤ' ਵਾਂਗ)।

***ਪਦ-ਅਰਥ :***

ਫਕੀਰੈ—ਮੰਗਤੇ ਦਾ। ਪਾਰਖੂ—ਪਰਖ ਕਰਨ ਵਾਲਾ। ਏਵੈ—ਇਸ ਤਰ੍ਹਾਂ। ਗੁਆਉ—ਬਚਨ। ਇਲਤਿ—ਇੱਲਤੀ, ਸ਼ਰਾਰਤੀ। ਚਉਧਰੀ—ਆਗੂ। ਕੂੜੀ—ਝੂਠ ਬੋਲਣ ਵਿਚ ਨਿਪੁੰਨ। ਪੂਰੇ ਥਾਉ—ਮੂਹਰਲਾ ਥਾਂ ਮੱਲਦੀ ਹੈ। ਕਲਿ—ਕਲਜੁਗ। ਨਿਆਉ—ਨਿਰਣਾ।

***ਅਰਥ :***

[ਅਰਥ ਅੰਤਲੀ ਤੁਕ ਦੇ ਅਰਥ ਤੋਂ ਆਰੰਭ ਹੁੰਦਾ ਹੈ]

੪. ਨਾਨਕ! ਗੁਰੂ ਦੇ ਅਨੁਸਾਰੀ ਹੋਇਆਂ ਬੁੱਝ ਸਕੀਦਾ ਹੈ ਕਿ ਕਲਜੁਗ ਦੇ ਵਿਕਾਰੀ-ਪ੍ਰਭਾਵ ਅਧੀਨ ਇਸ ਵਿਚਲੇ ਵਰਤਾਰੇ ਬਾਰੇ ਕਲਜੁਗੀ ਮਨੁੱਖ ਦਾ ਇਹ (ਅਜਿਹਾ ਕੁ-ਢੱਬਾ) ਨਿਰਣਾ ਹੈ :

੧. ਮੰਗਤੇ ਦਾ ਨਾਂ ਬਾਦਸ਼ਾਹ (ਰੱਖਿਆ ਹੋਇਆ) ਹੈ, ਮੂਲੋਂ ਹੀ ਬੇ-ਸਮਝ ਮਨੁੱਖ ਨੂੰ ਵਿਦਵਾਨ (ਕਹੀਦਾ) ਹੈ।

੨. ਅੰਨ੍ਹੇ (ਪਰਖ-ਗਿਆਨ ਤੋਂ ਬਿਲਕੁਲ ਕੋਰੇ) ਦਾ ਨਾਂ ਪਾਰਖੂ (ਪਰਖ-ਵਿੱਦਿਆ ਵਿਚ ਨਿਪੁੰਨ) ਹੈ, (ਹਰੇਕ ਕਲਜੁਗੀ ਮਨੁੱਖ ਉਲਟੇ ਵਰਤਾਰੇ) ਦਾ ਇਸੇ ਤਰ੍ਹਾਂ ਵਰਣਨ ਕਰਦਾ ਹੈ।

੩. ਸ਼ਰਾਰਤੀ ਬੰਦੇ ਦਾ ਨਾਂ ਚੌਧਰੀ (ਮੁਖੀਆ, ਰੱਖਿਆ ਹੋਇਆ) ਹੈ। ਝੂਠੀ-ਰੰਨ ਪ੍ਰਧਾਨ ਬਣ ਕੇ ਮੂਹਰੇ ਥਾਂ ਮੱਲਦੀ ਹੈ (ਭਾਵ, ਲੁੰਡੀ ਰੰਨ ਪ੍ਰਧਾਨ) ਬਣ ਬੈਠਦੀ ਹੈ।

***ਅਰਥ-ਵਿਸਥਾਰ :***

ਕਲਜੁਗ ਦੇ ਪ੍ਰਬਲ ਵਿਕਾਰੀ-ਪ੍ਰਭਾਵ ਅਧੀਨ ਮਨੁੱਖੀ ਸੋਚ ਉਲਟੀ ਹੋ ਜਾਂਦੀ ਹੈ। ਭਾਵ, ਕਰਨਹਾਰ ਕਰਤਾਰ ਨੂੰ ਛੱਡ ਕੇ ਉਸਦੀ ਰਚਨ ਕੀਤੀ ਹੋਈ ਮਾਇਆ ਵੱਲ ਉਲਾਰ ਹੋ ਜਾਂਦੀ ਹੈ। ਕਲਜੁਗ ਦੇ ਵਿਕਾਰੀ ਵਾਤਾਵਰਣ ਕਾਰਨ ਮਲੀਨ ਹੋਈ ਮਾਨਵ-ਬੁੱਧੀ ਮਾਇਆ ਦੇ ਫੰਧੇ ਵਿਚ ਫਸ ਜਾਂਦੀ ਹੈ।

ਮਾਇਆਵੀ ਚਟਕ-ਮਟਕ ਜੀਵ ਦੀ ਸੁਧ-ਮਤਿ ਹਿਰ ਲੈਂਦੀ ਹੈ। ਜਿਸ ਦੇ ਫਲਸਰੂਪ ਉਸਨੂੰ ਖੋਟੇ ਖਰੇ ਦੀ ਪਛਾਣ ਹੀ ਨਹੀਂ ਰਹਿੰਦੀ। ਉਹ ਜੀਵਨ-ਪ੍ਰਯੰਤ ਸੱਚ ਨੂੰ ਛੱਡ ਕੇ ਕੱਚ ਵਿਹਾਝਦਾ ਰਹਿੰਦਾ ਹੈ। ਉਸਦੇ ਜੀਵਨ ਦਾ ਸਮੁੱਚਾ ਵਰਤਾਰਾ ਹੀ ਉਲਟਾ ਹੋ ਜਾਂਦਾ ਹੈ। ਪਰ ਕਲਜੁਗ ਦੇ ਉਲਟੇ ਵਰਤਾਰੇ ਦਾ ਭੇਤ ਗੁਰੂ ਦੀ ਸ਼ਰਨੀ ਆਇਆਂ ਹੀ ਖੁੱਲ੍ਹਦਾ ਹੈ। ਗੁਰਵਾਕ :

**ਖੋਟੇ ਕਉ ਖਰਾ ਕਹੈ, ਖਰੇ ਸਾਰ ਨ ਜਾਣੈ ॥**
**ਅੰਧੇ ਕਾ ਨਾਉ ਪਾਰਖੂ, ਕਲੀ ਕਾਲ ਵਿਡਾਣੈ ॥੩॥੧੮॥** *(ਪੰਨਾ ੨੨੯)*

**ਮ: ੨ ॥**

**੧. ਨਾਨਕ, ਦੁਨੀਆ ਕੀਆਂ ਵਡਿਆਈਆਂ,**
**ਅਗੀ ਸੇਤੀ ਜਾਲਿ ॥**

**੨. ਏਨੀ ਜਲੀਈਂ ਨਾਮੁ ਵਿਸਾਰਿਆ,**
**ਇਕ ਨ ਚਲੀਆ ਨਾਲਿ ॥੨॥੨੬॥** *(ਪੰਨਾ ੧੨੯੦)*

***ਉਚਾਰਣ-ਬੋਧ :***

ਅਗੀ, ਚਲੀਆ—ਅੰਤਲੇ ਸੂਰ ਦਾ ਉਚਾਰਣ ਨਾਸਿਕਤਾ ਬਿਨਾ।

ਏਨੀ— (i) ਅੰਤਲੇ ਸੂਰ ਦਾ ਉਚਾਰਣ ਨਾਸਕੀ।

(ii) 'ਨ' ਦਾ ਉਚਾਰਣ ਭਾਰ-ਸਹਿਤ।

***ਪਦ-ਅਰਥ :***

ਅਗੀ ਸੇਤੀ—ਅੱਗ ਨਾਲ। ਜਾਲਿ—ਸਾੜ-ਫੂਕ ਦੇ। ਏਨੀ ਜਲੀਈਂ—ਏਨ੍ਹਾਂ ਸੜ-ਬਲ ਜਾਣੀਆਂ ਨੇ।

***ਅਰਥ :***

੧. ਨਾਨਕ! ਦੁਨੀਆ ਦੀਆਂ ਚੌਧਰਾਂ ਅੱਗ ਨਾਲ ਸਾੜ-ਫੂਕ ਦੇਹ (ਭਾਵ, ਤੁੱਛ ਜਾਣ ਕੇ ਇਹਨਾਂ ਤੋਂ ਖਹਿੜਾ ਛੁਡਾ ਲੈ)।

੨. ਏਨ੍ਹਾਂ ਸੜ-ਬਲ ਜਾਣੀਆਂ (ਫੋਕੀਆਂ ਚੌਧਰਾਂ) ਨੇ (ਮਨੁੱਖ ਨੂੰ) ਨਾਮ ਭੁਲਾ ਦਿੱਤਾ ਹੈ, ਪਰ ਇਹਨਾਂ ਵਿੱਚੋਂ ਇਕ ਵੀ (ਅੰਤ ਨੂੰ) ਕਿਸੇ ਦੇ ਨਾਲ ਨਹੀਂ ਨਿਭੀ।

***ਅਰਥ-ਵਿਸਥਾਰ :***

ਦੁਨੀਆ ਵਾਂਗ ਦੁਨਿਆਵੀ-ਵਡਿਆਈ ਅਥਵਾ ਇਸ ਦੀ ਸ਼ੋਭਾ-ਸ਼ਕਤੀ ਤੁੱਛ ਅਤੇ ਥੋੜ-ਚਿਰੀ ਹੁੰਦੀ ਹੈ, ਜਿਸ ਨਾਲ ਮਨੁੱਖ ਦੀ ਪੂਰਨ ਤ੍ਰਿਪਤੀ ਹੋ ਸਕਣੀ ਅਸੰਭਵ ਹੈ। ਛਿਨ-ਭੰਗਰ ਦੁਨਿਆਵੀ ਵਡਿਆਈਆਂ ਦੇ ਲਾਲਚ ਵਿਚ ਫਸ ਕੇ ਮਨੁੱਖ ਨੂੰ ਨਾਮ ਵਿਸਰ ਜਾਂਦਾ ਹੈ। ਜਿਸਦੇ ਫਲ-ਸਰੂਪ ਅਮੋਲਕ ਮਨੁੱਖਾ ਜਨਮ ਕੌਡੀ ਬਦਲੇ ਗਵਾਚ ਜਾਂਦਾ ਹੈ। ਗੁਰਬਾਣੀ ਦੁਨਿਆਵੀ ਵਡਿਆਈਆਂ ਦੇ ਹੋਛੇ ਚਸਕੇ ਬਾਰੇ ਅਤੇ ਇਹਨਾਂ ਦੇ ਦੁਖਦਾਈ ਹਸ਼ਰ (ਅੰਤ) ਬਾਰੇ ਜੀਵ ਨੂੰ ਖ਼ਬਰਦਾਰ ਕਰਦੀ ਹੈ ਅਤੇ ਇਹਨਾਂ ਤੋਂ ਖਹਿੜਾ ਛੁਡਾਉਣ ਦੀ ਤਾਕੀਦ ਕਰਦੀ ਹੈ। ਗੁਰਵਾਕ :

**੧. ਰਾਜ ਮਿਲਖ ਸਿਕਦਾਰੀਆ, ਅਗਨੀ ਮਹਿ ਜਾਲੁ ॥੧॥੧੪॥੪੪॥**

*(ਪੰਨਾ ੬੧੧)*

**੨. ਦੁਨੀਆ ਕੀਆ ਵਡਿਆਈਆ, ਕਵਨੈ ਆਵਹਿ ਕਾਮਿ ॥**
**ਮਾਇਆ ਕਾ ਰੰਗੁ ਸਭੁ ਫਿਕਾ, ਜਾਤੋ ਬਿਨਸਿ ਨਿਦਾਨਿ ॥੨॥੭੯॥**

*(ਪੰਨਾ ੪੫)*

## ੩. ਮ: ੨ (ਸ੍ਰੀ ਗੁਰੂ ਅੰਗਦ ਦੇਵ ਜੀ) ਦੀ ਉਸਤਤਿ ਵਿਚ ਵੱਖ ਵੱਖ ਬਾਣੀ-ਸ੍ਰੋਤਾਂ ਦਾ ਸੰਬੰਧਿਤ ਭਾਗ—ਅਰਥਾਂ ਸਹਿਤ

### ੩.੧ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ

### ੩.੧.੧. ਸ੍ਰੀ ਗੁਰੂ ਅੰਗਦ ਦੇਵ ਜੀ ਨਾਲ ਸੰਬੰਧਿਤ ਗਉੜੀ ਕੀ ਵਾਰ ਮਹਲਾ ੪ ਦੀ ੧੪ਵੀਂ ਪਉੜੀ ਨਾਲ ਸੰਬੰਧਿਤ ਪਹਿਲਾ ਸਲੋਕ ਅਰਥਾਂ ਸਹਿਤ

ਸਲੋਕ ਮ: ੪ ॥

੧. ਧੁਰਿ ਮਾਰੇ ਪੂਰੈ ਸਤਿਗੁਰੂ,
ਸੇਈ ਹੁਣਿ ਸਤਿਗੁਰਿ ਮਾਰੇ ॥

੨. ਜੇ ਮੇਲਣ ਨੋ ਬਹੁਤੇਰਾ ਲੋਚੀਐ,
ਨ ਦੇਈ ਮਿਲਣ ਕਰਤਾਰੇ ॥

੩. ਸਤਸੰਗਤਿ ਢੋਈ ਨਾ ਲਹਨਿ,
ਵਿਚਿ ਸੰਗਤਿ ਗੁਰਿ ਵੀਚਾਰੇ ॥

੪. ਕੋਈ ਜਾਇ ਮਿਲੈ ਹੁਣਿ ਓਨਾ ਨੋ,
ਤਿਸੁ ਮਾਰੇ ਜਮੁ ਜੰਦਾਰੇ ॥

੫. ਗੁਰਿ ਬਾਬੈ ਫਿਟਕੇ ਸੇ ਫਿਟੇ,
ਗੁਰਿ ਅੰਗਦਿ ਕੀਤੇ ਕੂੜਿਆਰੇ ॥

੬. ਗੁਰਿ ਤੀਜੀ ਪੀੜੀ ਵੀਚਾਰਿਆ,
ਕਿਆ ਹਥਿ ਏਨਾ ਵੇਚਾਰੇ ॥

੭. ਗੁਰੁ ਚਉਥੀ ਪੀੜੀ ਟਿਕਿਆ,
ਤਿਨਿ ਨਿੰਦਕ ਦੁਸਟ ਸਭਿ ਤਾਰੇ ॥

*(ਸਲੋਕ ੧, ਪਉੜੀ ੧੪, ਪੰਨਾ ੩੦੭)*

**ਅਰਥ :**

੧. ਜਿਹੜੇ ਮਨੁੱਖ (ਨਿੰਦਿਆ ਅਤੇ ਮੰਦੀ ਵਾਸ਼ਨਾ ਦੇ ਸੰਸਕਾਰਾਂ ਕਾਰਨ) ਧੁਰ ਦਰਗਾਹੋਂ ਪੂਰੇ ਸਤਿਗੁਰੂ (ਪਾਰਬ੍ਰਹਮ ਪਰਮੇਸਰ) ਨੇ (ਕਿਰਤੁ-ਲੇਖ ਲਿਖ ਕੇ) ਅਧਿਆਤਮ ਜੀਵਨ ਤੋਂ ਵਿਰਵੇ ਕੀਤੇ, ਭਾਵ, ਆਤਮ-ਤਲ 'ਤੇ ਮਾਰੇ, ਉਹ ਹੁਣ ਨਾਨਕ-ਜੋਤਿ ਸਤਿਗੁਰੂ ਨੇ ਵੀ ਓਸੇ ਤਰ੍ਹਾਂ ਰੱਖੇ।

੨. ਜੇ ਉਹਨਾਂ (ਨਿੰਦਿਆ ਅਤੇ ਮੰਦੀ ਵਾਸ਼ਨਾ ਦੇ ਸੰਸਕਾਰਾਂ ਵਾਲੇ ਧੁਰੋਂ ਮਾਰੇ ਮਨੁੱਖਾਂ) ਨੂੰ ਸਤਿਗੁਰੂ ਨਾਲ ਮੇਲਣ ਦੀ ਬਥੇਰੀ ਲੋਚਾ ਵੀ ਕਰੀਏ ਤਾਂ ਵੀ ਕਰਤਾਰ ਦੁਆਰਾ ਲਿਖਿਆ ਕਿਰਤੁ-ਲੇਖ ਉਹਨਾਂ ਨੂੰ ਮਿਲਣ ਨਹੀਂ ਦੇਂਦਾ।

੩. ਸੰਗਤਿ ਵਿਚ ਗੁਰੂ ਦੁਆਰਾ ਕੀਤਾ ਹੁਕਮ ਹੀ ਵਿਚਾਰਿਆ ਜਾਂਦਾ ਹੈ। ਜਿਸ ਅਨੁਸਾਰ ਅਜਿਹੇ (ਨਿੰਦਿਆ ਅਤੇ ਮੰਦੀ ਵਾਸ਼ਨਾ ਦੇ ਸੰਸਕਾਰਾਂ ਵਾਲੇ ਮਨੁੱਖ) ਸੰਗਤ ਵਿਚ ਢੋਈ ਪ੍ਰਾਪਤ ਨਹੀਂ ਕਰ ਸਕਦੇ।

੪. ਹੁਣ, ਫਿਰ, ਜੇ ਕੋਈ (ਆਪ-ਹੁਦਰਾ ਮਨੁੱਖ) ਉਹਨਾਂ (ਗੁਰੂ-ਮਾਰੇ ਮਨੁੱਖਾਂ) ਨੂੰ ਜਾ ਮਿਲੇ (ਭਾਵ, ਉਹਨਾਂ ਨਾਲ ਸਹਿਚਾਰ ਜਾ ਕਰੇ), ਉਸ ਨੂੰ ਅਵੈੜਾ ਜਮ ਮਾਰਦਾ (ਡੰਡਤ ਕਰਦਾ) ਹੈ।

੫. ਗੁਰੂ ਬਾਬੇ (ਪਹਿਲੀ ਪੀੜ੍ਹੀ ਵਿਚਲੀ ਗੁਰੂ-ਜੋਤਿ) ਨੇ ਜਿਹੜੇ (ਨਿੰਦਿਆ ਅਤੇ ਮੰਦੀ ਵਾਸ਼ਨਾ ਦੇ ਸੰਸਕਾਰਾਂ ਵਾਲੇ) ਮਨੁੱਖ (ਗੁਰੂ-ਦਰੋਂ) ਫਿਟਕਾਰੇ, ਉਹ (ਸਮੂਹ ਸਿੱਖ ਸੰਗਤ ਵੱਲੋਂ) ਵੀ ਫਿਟਕਾਰੇ ਗਏ। ਦੂਜੀ ਪੀੜ੍ਹੀ ਵਿਚਲੀ ਗੁਰੂ-ਜੋਤਿ ਗੁਰੂ ਅੰਗਦ ਦੇਵ ਜੀ ਵੱਲੋਂ ਵੀ ਉਹ ਕੂੜਿਆਰ ਹੀ ਗਰਦਾਨੇ ਗਏ।

੬. ਤੀਜੀ ਪੀੜ੍ਹੀ ਵਿਚਲੀ ਗੁਰੂ-ਜੋਤਿ ਨੇ ਵੀਚਾਰ ਕੀਤਾ ਕਿ ਇਹ ਧੁਰਿ-ਕਿਰਤ ਦੇ ਮਾਰੇ ਹੋਏ ਹਨ, ਇਹਨਾਂ ਵਿਚਾਰਿਆਂ ਦੇ ਹੱਥ-ਵੱਸ ਕੀ ਹੈ ?

੭. ਜਿਸ (ਤੀਜੀ ਪੀੜ੍ਹੀ ਵਾਲੀ) ਗੁਰੂ-ਜੋਤਿ ਨੇ (ਮੈਨੂੰ) ਚਉਥੀ ਪੀੜ੍ਹੀ ਵਾਲੀ ਗੁਰੂ-ਜੋਤਿ ਬਖ਼ਸ਼ ਕੇ 'ਗੁਰੂ' ਟਿਕਿਆ ਉਸ ਨੇ ਸਾਰੇ ਨਿੰਦਕ, ਦੁਸ਼ਟ (ਜੋ ਆਪਣੇ ਕੀਤੇ 'ਤੇ ਪਸ਼ਚਾਤਾਪ ਕਰ ਕੇ ਗੁਰੂ-ਸ਼ਰਨ ਵਿਚ ਆਏ) ਭਵ-ਸਾਗਰ ਤੋਂ ਤਾਰ ਦਿੱਤੇ।

### ੩.੧.੨ 'ਰਾਮਕਲੀ ਸਦੁ' ਵਿੱਚੋਂ ਸ੍ਰੀ ਗੁਰੂ ਅੰਗਦ ਦੇਵ ਜੀ ਨਾਲ ਸੰਬੰਧਿਤ ਅਰੰਭਕ ਪਦਾ—ਅਰਥਾਂ ਸਹਿਤ

**੧. ਜਗਿ ਦਾਤਾ ਸੋਇ ਭਗਤਿ ਵਛਲੁ ਤਿਹੁ ਲੋਇ ਜੀਉ ॥**
**੨. ਗੁਰ ਸਬਦਿ ਸਮਾਵਏ, ਅਵਰੁ ਨ ਜਾਣੈ ਕੋਇ ਜੀਉ ॥**
**੩. ਅਵਰੋ ਨ ਜਾਣਹਿ,**
**ਸਬਦਿ ਗੁਰ ਕੈ, ਏਕੁ ਨਾਮੁ ਧਿਆਵਹੇ ॥**
**੪. ਪਰਸਾਦਿ ਨਾਨਕ,**
**ਗੁਰੂ ਅੰਗਦ, ਪਰਮ ਪਦਵੀ ਪਾਵਹੇ ॥੧॥** *(ਪੰਨਾ ੯੨੩)*

***ਅਰਥ :***

੧. ਤਿੰਨਾਂ ਲੋਕਾਂ ਵਾਲੇ ਸੰਸਾਰ ਵਿਚ ਦਾਤਾਰ ਕੇਵਲ ਉਹ (ਪਾਰਬ੍ਰਹਮ ਪਰਮੇਸ਼ਰ) ਹੀ ਹੈ, ਜੋ ਭਗਤੀ (ਕਰਨ ਵਾਲੇ ਭਗਤਾਂ) ਨੂੰ ਪਿਆਰ ਕਰਨ ਵਾਲਾ ਹੈ।

੨. ਜਿਹੜਾ ਕੋਈ ਤਤ-ਵੇਤਾ ਮਨੁੱਖ ਉਸ (ਵਡ-ਦਾਤਾਰ) ਤੋਂ ਬਗ਼ੈਰ ਕਿਸੇ ਹੋਰ ਨੂੰ (ਦਾਤਾ) ਨਹੀਂ ਜਾਣਦਾ (ਮੰਨਦਾ), ਉਹ ਗੁਰ-ਸ਼ਬਦ ਵਿਚ ਸਮਾਇਆ ਰਹਿੰਦਾ ਹੈ।

੩-੪. ਜਿਹੜੇ ਤਤ-ਵੇਤਾ ਜੀਉੜੇ ਗੁਰੂ ਦੇ ਸ਼ਬਦ ਦੀ ਬਰਕਤ ਸਦਕਾ ਪਰਮੇਸ਼ਰ ਤੋਂ ਬਗ਼ੈਰ ਕਿਸੇ ਹੋਰ ਨੂੰ (ਦਾਤਾ) ਨਹੀਂ ਜਾਣਦੇ (ਮੰਨਦੇ), ਉਹ (ਜੀਵਨ ਭਰ) ਇਕ ਨਾਮ ਧਿਆਉਂਦੇ ਰਹਿੰਦੇ ਹਨ। ਫਿਰ ਉਹ ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ ਦੇ ਪਰਸਾਦ (ਮਿਹਰ) ਸਦਕਾ ਪਰਮ-ਪਦਵੀ (ਸਹਜ-ਪਦ) ਪ੍ਰਾਪਤ ਕਰ ਲੈਂਦੇ ਹਨ।

### ੩.੧.੩ 'ਰਾਮਕਲੀ ਕੀ ਵਾਰ ਰਾਇ ਬਲਵੰਡਿ ਤਥਾ ਸਤੈ ਡੂਮਿ ਆਖੀ' ਵਿੱਚੋਂ ਸ੍ਰੀ ਗੁਰੂ ਅੰਗਦ ਦੇਵ ਜੀ ਨਾਲ ਸੰਬੰਧਿਤ ਪੰਜ ਪਉੜੀਆਂ—ਅਰਥਾਂ ਸਹਿਤ

**੧. ਨਾਉ ਕਰਤਾ ਕਾਦਰੁ ਕਰੇ,**
**ਕਿਉ ਬੋਲੁ ਹੋਵੈ ਜੋਖੀਵਦੈ ॥**

੨. ਦੇ ਗੁਨਾ ਸਤਿ ਭੈਣ ਭਰਾਵ ਹੈ,
ਪਾਰੰਗਤਿ ਦਾਨੁ ਪੜੀਵਦੈ ॥
੩. ਨਾਨਕਿ ਰਾਜੁ ਚਲਾਇਆ,
ਸਚੁ ਕੋਟੁ ਸਤਾਣੀ ਨੀਵ ਦੈ ॥
੪. ਲਹਣੇ ਧਰਿਓਨੁ ਛਤੁ ਸਿਰਿ,
ਕਰਿ ਸਿਫਤੀ ਅੰਮ੍ਰਿਤੁ ਪੀਵਦੈ ॥
੫. ਮਤਿ, ਗੁਰ ਆਤਮ ਦੇਵ ਦੀ,
ਖੜਗਿ ਜੋਰਿ ਪਰਾਕੁਇ ਜੀਅ ਦੈ ॥
੬. ਗੁਰਿ, ਚੇਲੇ ਰਹਰਾਸਿ ਕੀਈ,
ਨਾਨਕਿ ਸਲਾਮਤਿ ਥੀਵਦੈ ॥
੭. ਸਹਿ ਟਿਕਾ ਦਿਤੋਸੁ ਜੀਵਦੈ ॥੧॥ *(ਪੰਨਾ ੯੬੬)*

***ਅਰਥ :***

੧. ਕਰਨਹਾਰ ਕਰਤਾਰ (ਜਿਸਦਾ) ਨਾਮਣਾ (ਉੱਘਾ) ਕਰੇ, ਉਸਦਾ ਬੋਲ (ਅੰਮ੍ਰਿਤ-ਬਚਨ) ਕਿਵੇਂ ਤੋਲਣ-ਜੋਗ ਹੋ ਸਕਦਾ ਹੈ। ਭਾਵ, ਉਸਦਾ ਬਚਨ ਅਤੋਲ-ਅਮੋਲ ਹੈ।

੨. (ਸਤਿ, ਸੰਤੋਖ ਆਦਿ) ਦੈਵੀ (ਰੱਬੀ) ਗੁਣ ਸੱਚ-ਨਾਮ ਦੇ ਸਕੇ ਭੈਣ-ਭਰਾ (ਸਾਕ ਸੰਬੰਧੀ) ਹਨ, ਭਾਵ, ਦੈਵੀ-ਗੁਣਾਂ ਦਾ ਸੱਚ-ਨਾਮ ਨਾਲ ਗੂੜ੍ਹਾ ਸੰਬੰਧ ਹੈ। "ਗੁਣ ਜੰਞ ਲਾੜੇ ਨਾਲਿ ਸੋਹੈ ਪਰਖਿ ਮੋਹਣੀਐ ਲਇਆ ॥੧॥੪॥" (ਪੰਨਾ ੭੬੫) (ਸਤਿਗੁਰੂ ਤੋਂ) ਨਾਮ-ਦਾਨ (ਝੋਲੀ) ਪੈਣ ਨਾਲ ਆਤਮਿਕ ਪਰਮ-ਗਤੀ ਹੋ ਜਾਂਦੀ ਹੈ।

੩. (ਗੁਰੂ) ਨਾਨਕ (ਦੇਵ ਜੀ) ਨੇ ਜਗਿਆਸੂਆਂ ਨੂੰ ਆਤਮ-ਦਾਨ ਪ੍ਰਦਾਨ ਕਰਨ ਲਈ ਰੂਹਾਨੀ ਰਾਜ ਚਲਾਇਆ (ਅਤੇ ਇਸ ਦੀ ਸੁਰੱਖਿਆ ਲਈ ਸ਼ਰਧਾ-ਭਾਵਨੀ ਦੀ) ਬਲ ਵਾਲੀ (ਪੱਕੀ) ਨੀਂਹ ਰੱਖ ਕੇ ਸੱਚ ਰੂਪ ਕਿਲ੍ਹਾ ਉਸਾਰਿਆ।

੪. ਉਸ (ਗੁਰੂ ਨਾਨਕ ਦੇਵ ਜੀ) ਨੇ (ਕਰਤਾ ਪੁਰਖ ਦੀ) ਸਿਫ਼ਤਿ-ਸਾਲਾਹ

ਕਰ ਕੇ (ਨਿਰੰਤਰ) ਨਾਮ-ਅੰਮ੍ਰਿਤ ਪੀਂਦੇ ਹੋਏ, ਭਾਵ, ਪੀ ਰਹੇ (ਭਾਈ) ਲਹਣਾ (ਜੀ) ਦੇ ਸਿਰ ਉੱਤੇ (ਗੁਰਿਆਈ ਦਾ) ਛਤਰ ਧਰਿਆ।

੫. ਸ਼ਕਤੀਸ਼ਾਲੀ ਗਿਆਨ-ਖੜਗ ਅਤੇ ਆਤਮ-ਬਲ ਦੁਆਰਾ (ਭਾਈ ਲਹਣੇ ਜੀ ਨੂੰ) ਜੀਅ-ਦਾਨ (ਨਾਮ) ਦੇ ਕੇ ਸਿਰਮੌਰ-ਗੁਰੂ ਅਥਵਾ ਜੋਤਿ-ਸਰੂਪ ਵਾਹਿਗੁਰੂ ਦੀ ਮਤਿ-ਸੁਮਤਿ (ਸਾਸ-ਗਿਰਾਸ ਨਾਮ ਸਿਮਰਨ ਕਰਨ ਦੀ) ਦ੍ਰਿੜ ਕਰਾਈ।

੬. ਗੁਰੂ ਨਾਨਕ (ਦੇਵ ਜੀ) ਨੇ ਸਹੀ ਸਲਾਮਤ ਹੁੰਦਿਆਂ (ਜਿਊਂਦੇ-ਜੀਅ) ਆਪਣੇ ਚੇਲੇ (ਭਾਈ ਲਹਣਾ ਜੀ) ਨੂੰ (ਗੁਰੂ ਟਿੱਕ ਕੇ) ਨਮਸਕਾਰ ਕੀਤੀ।

੭. ਮਾਲਕ (ਗੁਰੂ ਨਾਨਕ ਦੇਵ ਜੀ) ਨੇ (ਆਪਣੇ) ਜੀਵਨ-ਕਾਲ ਵਿਚ ਹੀ ਉਸ (ਭਾਈ ਲਹਣਾ ਜੀ) ਨੂੰ ਗੁਰੂ ਟਿੱਕੇ ਜਾਣ ਦਾ ਮਰਾਤਬਾ ਬਖ਼ਸ਼ਿਆ।੧।

**੧. ਲਹਣੇ ਦੀ ਫੇਰਾਈਐ,**
**ਨਾਨਕਾ ਦੋਹੀ ਖਟੀਐ॥**
**੨. ਜੋਤਿ ਓਹਾ ਜੁਗਤਿ ਸਾਇ,**
**ਸਹਿ ਕਾਇਆ ਫੇਰਿ ਪਲਟੀਐ॥**
**੩. ਝੁਲੈ ਸੁ ਛਤੁ ਨਿਰੰਜਨੀ,**
**ਮਲਿ ਤਖਤੁ ਬੈਠਾ ਗੁਰ ਹਟੀਐ॥**
**੪. ਕਰਹਿ ਜਿ ਗੁਰ ਫੁਰਮਾਇਆ,**
**ਸਿਲ ਜੋਗੁ ਅਲੂਣੀ ਚਟੀਐ॥**
**੫. ਲੰਗਰੁ ਚਲੈ ਗੁਰ-ਸਬਦਿ ਹਰਿ,**
**ਤੋਟਿ ਨ ਆਵੀ, ਖਟੀਐ॥**
**੬. ਖਰਚੇ ਦਿਤਿ ਖਸੰਮ ਦੀ,**
**ਆਪ ਖਹਦੀ ਖੈਰਿ ਦਬਟੀਐ॥**
**੭. ਹੋਵੈ ਸਿਫਤਿ ਖਸੰਮ ਦੀ,**
**ਨੂਰੁ ਅਰਸਹੁ ਕੁਰਸਹੁ ਝਟੀਐ॥**

੮. ਤੁਧੁ ਡਿਠੇ ਸਚੇ ਪਾਤਿਸਾਹ,
ਮਲੁ ਜਨਮ ਜਨਮ ਦੀ ਕਟੀਐ॥
੯. ਸਚੁ ਜਿ ਗੁਰਿ ਫੁਰਮਾਇਆ,
ਕਿਉ ਏਦੂ ਬੋਲਹੁ ਹਟੀਐ॥
੧੦. ਪੁਤ੍ਰੀ ਕਉਲੁ ਨ ਪਾਲਿਓ,
ਕਰਿ ਪੀਰਹੁ ਕੰਨ੍ ਮੁਰਟੀਐ॥
੧੧. ਦਿਲਿ ਖੋਟੈ ਆਕੀ ਫਿਰਨਿ੍,
ਬੰਨਿ੍ ਭਾਰੁ ਉਚਾਇਨਿ੍ ਛਟੀਐ॥
੧੨. ਜਿਨਿ ਆਖੀ ਸੋਈ ਕਰੇ,
ਜਿਨਿ ਕੀਤੀ ਤਿਨੈ ਥਟੀਐ॥
੧੩. ਕਉਣੁ ਹਾਰੇ, ਕਿਨਿ ਉਵਟੀਐ॥੨॥ *(ਪੰਨਾ ੯੬੭)*

***ਅਰਥ :***

੧. (ਗੁਰੂ) ਨਾਨਕ (ਦੇਵ ਜੀ) ਦੀ ਖੱਟੀ ਹੋਈ ਜਗਤ-ਪ੍ਰਸਿੱਧੀ ਸਦਕਾ (ਭਾਈ) ਲਹਣਾ (ਜੀ) ਗੁਰੂ ਜੋਤਿ (ਦੇ ਵਾਰਿਸ ਬਣਨ) ਦੀ ਧੁੰਮ (ਸਭ ਪਾਸੇ) ਪ੍ਰਸਾਰਨ ਕੀਤੀ ਗਈ।

੨. (ਗੁਰ-ਗੱਦੀ ਪ੍ਰਾਪਤ ਹੋਣ ਉਪਰੰਤ ਗੁਰੂ ਅੰਗਦ ਦੇਵ ਜੀ ਵਿਚ) ਓਹੋ (ਗੁਰੂ ਨਾਨਕ ਦੇਵ ਜੀ ਵਾਲੀ) ਗੁਰੂ-ਜੋਤਿ ਹੀ ਪ੍ਰਕਾਸ਼ਮਾਨ ਹੈ, (ਜਗਿਆਸੂਆਂ ਨੂੰ ਆਤਮ-ਦਾਨ ਦੇਣ ਦੀ) ਮਰਯਾਦਾ ਵੀ ਓਹੋ ਹੀ ਹੈ। ਮਾਲਕ (ਗੁਰੂ ਨਾਨਕ ਦੇਵ ਜੀ) ਨੇ ਕੇਵਲ ਸਰੀਰ-ਚੋਲੀ ਹੀ ਮੁੜ ਕੇ ਬਦਲੀ ਹੈ।

੩. (ਗੁਰੂ ਨਾਨਕ ਦੇਵ ਜੀ ਦੀ ਨਾਮ-ਵਣਜ ਵਾਲੀ) ਗੁਰੂ-ਹੱਟੀ ਵਿਖੇ (ਗੁਰੂ ਅੰਗਦ ਦੇਵ ਜੀ) ਗੁਰੂ-ਸਿੰਘਾਸਣ ਮੱਲ ਕੇ ਬੈਠਾ ਹੋਇਆ ਹੈ। (ਸਿਰ ਉੱਤੇ ਗੁਰਿਆਈ ਦਾ ਨਿਰੰਜਨੀ) ਰੱਬੀ ਛਤਰ ਝੁਲ ਰਿਹਾ ਹੈ।

੪. ਗੁਰੂ ਦਾ ਜੋ ਜੋ ਫ਼ੁਰਮਾਨ ਹੁੰਦਾ ਹੈ, (ਸਾਰੇ ਸਿੱਖ-ਸੇਵਕ) ਉਸਦੀ ਪਾਲਨਾ ਕਰਦੇ ਹਨ। ਇੰਜ ਇਹ ਅਲੂਣੀ ਸਿਲਾ ਚੱਟੀ ਜਾਣ ਸਦਕਾ ਹੀ ਗੁਰਮਤਿ- ਜੋਗ ਕਮਾਇਆ ਜਾ ਸਕਦਾ ਹੈ, ਭਾਵ, ਗੁਰੂ ਹੁਕਮ ਮੰਨਣ ਦੀ ਕਰੜੀ ਘਾਲਨਾ ਕਰਨੀ ਹੀ ਗੁਰਮਤਿ-ਜੋਗ ਹੈ।

੫. (ਗੁਰੂ-ਦਰਬਾਰ ਵਿਚ ਨਿਰੰਤਰ) ਗੁਰ-ਉਪਦੇਸ਼ ਰਾਹੀਂ ਹਰਿ-ਨਾਮ ਦਾ ਲੰਗਰ ਚੱਲਦਾ ਹੈ, ਇਸ ਵਿਚ ਤੋਟ ਕਦੇ ਨਹੀਂ ਆਉਂਦੀ, ਸਗੋਂ ਖੱਟੀ ਹੀ ਖੱਟੀ ਹੁੰਦੀ ਹੈ, ਭਾਵ, ਵਾਧਾ ਹੀ ਵਾਧਾ ਹੁੰਦਾ ਹੈ।

੬. (ਗੁਰੂ ਅੰਗਦ ਦੇਵ ਪਾਤਿਸ਼ਾਹ) ਮਾਲਕ (ਗੁਰੂ ਨਾਨਕ ਦੇਵ ਜੀ) ਦੀ (ਬਖ਼ਸ਼ੀ ਹੋਈ) ਨਾਮ-ਦਾਤਿ ਵੰਡ (ਖ਼ਰਚ) ਰਿਹਾ ਹੈ, ਸਤਿਗੁਰੂ-ਹਜ਼ੂਰ ਨੇ ਆਪ ਇਹ ਆਤਮਿਕ ਖ਼ੁਰਾਕ ਛਕੀ ਹੈ ਅਤੇ ਹੋਰਨਾਂ ਵਿਚ ਇਹ ਖ਼ੈਰਾਤ (ਦਾਨ) ਵਜੋਂ ਦਬਾ-ਦਬ ਵੰਡੀ ਜਾ ਰਹੀ ਹੈ।

੭. (ਗੁਰੂ-ਦਰਬਾਰ ਵਿਚ ਨਿਰੰਤਰ) ਮਾਲਕ-ਪ੍ਰਭੂ ਦੀ ਸਿਫ਼ਤਿ-ਸਾਲਾਹ ਹੁੰਦੀ ਹੈ, ਜਿਵੇਂ ਅਰਸ਼ ਤੋਂ ਕੁਰਸ (ਚੰਦ-ਸੂਰਜ ਦੀ ਟਿੱਕੀ) ਤੋਂ ਜਗਤ ਵਿਚ ਪ੍ਰਕਾਸ਼ ਹੁੰਦਾ ਹੈ, ਏਵੇਂ ਸਿਫ਼ਤਿ-ਸਾਲਾਹ ਸਦਕਾ ਰੱਬੀ-ਮੰਡਲਾਂ ਤੋਂ ਗੁਰ-ਦਰਬਾਰ ਵਿਚ ਗਿਆਨ-ਪ੍ਰਕਾਸ਼ ਝਰ (ਬਰਸ) ਰਿਹਾ ਹੈ।

੮. ਸੱਚੇ ਪਾਤਸ਼ਾਹ! ਤੇਰੇ ਵੱਲੋਂ ਮਿਹਰ ਦੀ ਨਜ਼ਰ ਕੀਤੇ ਜਾਣ ਸਦਕਾ (ਜਗਿਆਸੂਆਂ ਦੀ) ਜਨਮ-ਜਨਮਾਂਤਰਾਂ ਦੀ ਪਾਪ-ਮੈਲ ਕੱਟੀ ਜਾਂਦੀ ਹੈ।

੯. ਗੁਰੂ (ਨਾਨਕ ਦੇਵ ਜੀ) ਨੇ ਜੋ ਸੱਚਾ ਫ਼ੁਰਮਾਨ ਕੀਤਾ ਹੈ (ਕਿ ਗੁਰ-ਗੱਦੀ ਦਾ ਵਾਰਸ ਸੇਵਾ-ਭਾਵਨਾ ਵਾਲਾ ਸਿੱਖ-ਸੇਵਕ ਭਾਈ ਲਹਣਾ ਹੀ ਹੈ, ਗੁਰੂ ਦੇ) ਇਸ ਫ਼ੁਰਮਾਨ ਤੋਂ, ਕਿਵੇਂ ਪਿੱਛੇ ਹਟੀਏ (ਭਾਵ, ਕਿਵੇਂ ਆਸੇ-ਪਾਸੇ ਹੋਵੀਏ)।

੧੦. ਪਰ ਪੁੱਤਰਾਂ ਨੇ (ਬਾਬਾ ਸਿਰੀ ਚੰਦ ਅਤੇ ਬਾਬਾ ਲਖਮੀ ਦਾਸ ਜੀ ਨੇ ਭਾਈ ਲਹਣਾ ਜੀ ਨੂੰ ਗੁਰੂ-ਗੱਦੀ ਦਿੱਤੇ ਜਾਣ ਦਾ) ਗੁਰੂ-ਹੁਕਮ ਨਾ ਮੰਨਿਆ (ਗੁਰੂ ਨਾਨਕ ਦੇਵ ਜੀ ਨੂੰ ਗੁਰੂ ਮੰਨਣ ਦੀ ਬਜਾਏ ਕੇਵਲ ਪਿਤਾ ਕਰਕੇ ਹੀ ਜਾਣਿਆ), ਪੀਰ (ਗੁਰੂ) ਕਰਕੇ ਮੰਨਣ ਤੋਂ ਕੰਧਾ ਮਰੋੜ ਲਿਆ, ਭਾਵ, ਇਨਕਾਰੀ ਹੋ ਗਏ।

੧੧. (ਪੁੱਤਰ) ਦਿਲ ਖੋਟੇ ਹੋਣ ਕਾਰਨ (ਗੁਰੂ-ਹੁਕਮ ਮੰਨਣ ਤੋਂ) ਬਾਗ਼ੀ ਹੋਏ ਫਿਰਦੇ ਹਨ, ਇਸ ਤਰ੍ਹਾਂ (ਗੁਰੂ-ਅਵੱਗਿਆ ਮਈ) ਛੱਟ ਦਾ ਭਾਰ ਬੰਨ੍ਹ ਕੇ ਚੁੱਕੀ ਫਿਰਦੇ ਹਨ।

੧੨. ਜਿਸ (ਭਾਈ ਲਹਣਾ ਜੀ) ਨੇ ਅੰਦਰਲੀ ਹੁਭ ਅਧੀਨ ਗੁਰੂ ਕੀ ਕਾਰ ਕਰਨ ਦੀ ਮੂੰਹੋਂ ਬੋਲ ਕੇ ਪ੍ਰਤੱਗਿਆ ਕੀਤੀ, ਉਹ ਹੀ ਹੁਕਮ ਦੀ ਕਾਰ ਕਰ ਰਿਹਾ ਹੈ। ਜਿਸ ਨੇ (ਹੁਕਮ ਦੀ ਕਾਰ) ਕੀਤੀ, ਉਸ ਨੇ ਹੀ (ਹੁਕਮੀ ਬੰਦਾ

ਬਣ ਕੇ ਗੁਰ ਕੀ ਕਾਰ ਕਰਨ ਦੀ) ਥਟਣਾ ਥਟੀ, ਭਾਵ, ਪਧਤੀ (ਪ੍ਰਥਾ) ਕਾਇਮ ਕੀਤੀ।

੧੩. ਕਉਣ (ਜੀਵਨ-ਬਾਜ਼ੀ) ਹਾਰਦਾ ਹੈ ਅਤੇ ਕਿਸ ਨੇ ਖੱਟੀ ਖੱਟੀ (ਜੀਵਨ-ਬਾਜ਼ੀ ਜਿੱਤੀ) ਹੈ, ਭਾਵ, ਗੁਰੂ ਅੱਗੇ ਹਾਰ ਚੱਲਣ ਵਾਲਾ ਹੀ ਜੀਵਨ-ਬਾਜ਼ੀ ਜਿੱਤਦਾ ਹੈ।੨।

**ਜਿਣਿ ਹਾਰੈ, ਹਾਰੈ ਜਿਣੈ, ਏਹੁ ਗੁਰਮੁਖਿ ਚਾਲਾ।**

*(ਵਾਰ ੧੩, ਪਉੜੀ ੧੭, ਭਾਈ ਗੁਰਦਾਸ ਜੀ)*

**੧. ਜਿਨਿ ਕੀਤੀ ਸੋ ਮੰਨਣਾ, ਕੋ ਸਾਲੁ, ਜਿਵਾਹੇ ਸਾਲੀ॥**
**੨. ਧਰਮ ਰਾਇ ਹੈ ਦੇਵਤਾ, ਲੈ ਗਲਾ ਕਰੇ ਦਲਾਲੀ॥**
**੩. ਸਤਿਗੁਰੁ ਆਖੈ, ਸਚਾ ਕਰੇ, ਸਾ ਬਾਤ ਹੋਵੈ ਦਰਹਾਲੀ॥**
**੪. ਗੁਰ ਅੰਗਦ ਦੀ ਦੋਹੀ ਫਿਰੀ, ਸਚੁ ਕਰਤੈ ਬੰਧਿ-ਬਹਾਲੀ॥**
**੫. ਨਾਨਕੁ ਕਾਇਆ ਪਲਟੁ ਕਰਿ, ਮਲਿ ਤਖਤੁ ਬੈਠਾ ਸੈ-ਡਾਲੀ॥**
**੬. ਦਰੁ ਸੇਵੇ ਉਮਤਿ ਖੜੀ, ਮਸਕਲੈ ਹੋਇ ਜੰਗਾਲੀ॥**
**੭. ਦਰਿ ਦਰਵੇਸੁ ਖਸੰਮ ਦੈ, ਨਾਇ ਸਚੈ ਬਾਣੀ ਲਾਲੀ॥**
**੮. ਬਲਵੰਡ, ਖੀਵੀ ਨੇਕ ਜਨ, ਜਿਸੁ ਬਹੁਤੀ ਛਾਉ ਪਤ੍ਰਾਲੀ॥**
**੯. ਲੰਗਰਿ ਦਉਲਤਿ ਵੰਡੀਐ, ਰਸੁ ਅੰਮ੍ਰਿਤੁ ਖੀਰਿ ਘਿਆਲੀ॥**
**੧੦. ਗੁਰਸਿਖਾ ਕੇ ਮੁਖ ਉਜਲੇ, ਮਨਮੁਖ ਥੀਏ ਪਰਾਲੀ॥**
**੧੧. ਪਏ ਕਬੂਲੁ ਖਸੰਮ ਨਾਲਿ, ਜਾਂ ਘਾਲ ਮਰਦੀ ਘਾਲੀ॥**
**੧੨. ਮਾਤਾ ਖੀਵੀ ਸਹੁ ਸੋਇ, ਜਿਨਿ ਗੋਇ ਉਠਾਲੀ॥੩॥**

*(ਪੰਨਾ ੯੬੭)*

***ਅਰਥ :***

੧. ਜਿਸ (ਭਾਈ ਲਹਣਾ ਜੀ) ਨੇ (ਹੁਕਮੀ ਬੰਦੇ ਵਾਲੀ) ਕਾਰ ਕਮਾਈ, ਉਹ ਮਾਨਨੀਕ ਹੋ ਨਿਬੜਿਆ। ਕੋਈ ਸ੍ਰੇਸ਼ਟ (ਤਤਵੇਤਾ) ਹੀ ਜਿਵਾਹਾਂ ਅਤੇ ਸਾਲੀ (ਧਾਨ-ਮੁੰਜੀ) ਵਿੱਚੋਂ ਸ੍ਰੇਸ਼ਟਤਾ ਦਾ ਨਿਰਣਾ ਕਰਨ ਦੇ ਸਮਰੱਥ ਹੁੰਦਾ ਹੈ, ਭਾਵ, ਭਾਈ ਲਹਣਾ ਜੀ ਹੀ ਤਤਵੇਤਾ ਹਨ, ਜਿਨ੍ਹਾਂ ਨੇ ਨਿਰਣਾ

ਕਰ ਲਿਆ ਕਿ ਸਾਲੀ (ਸੇਵਾ-ਭਾਵਨਾ) ਜਿਵਾਹਾਂ (ਆਕੜ-ਅਹੰਕਾਰ) ਤੋਂ ਉੱਤਮ ਹੈ।

੨. (ਜਿਵੇਂ) ਧਰਮ-ਰਾਜਾ (ਕਰਤਾ ਪੁਰਖ ਦਾ ਥਾਪਿਆ ਹੋਇਆ) ਦੇਵਤਾ (ਦੈਵੀ ਹਸਤੀ ਦਾ ਮਾਲਕ) ਹੈ, ਜੋ (ਜੀਵਾਂ ਦੇ ਚਿੱਤਰ ਗੁਪਤ ਵੱਲੋਂ ਦਿੱਤੇ) ਕਰਮ-ਬਿਓਰੇ ਉੱਤੇ ਮੁਨਸ਼ਫ਼ੀ (ਧਰਮ-ਨਿਆਉਂ) ਕਰਦਾ ਹੈ (ਏਵੇਂ ਹੀ ਗੁਰੂ ਨਾਨਕ ਦੇਵ ਜੀ ਨੇ ਪੁੱਤਰਾਂ ਅਤੇ ਭਾਈ ਲਹਣੇ ਜੀ ਦੀ ਕਰਣੀ ਦੇ ਆਧਾਰ 'ਤੇ ਗੁਰਿਆਈ ਦੇਣ ਦਾ ਧਰਮ-ਨਿਆਉਂ ਕੀਤਾ)।

੩. ਸਤਿਗੁਰੂ ਜੋ ਜੋ ਕੁਝ (ਕਰਤਾ-ਪੁਰਖ ਨਾਲ ਆਤਮਿਕ ਇਕ-ਸੁਰਤਾ ਦੀ ਦਸ਼ਾ ਵਿਚ) ਕਥਨ ਕਰਦਾ ਹੈ, ਸੱਚ-ਸਰੂਪ ਵਾਹਿਗੁਰੂ ਓਵੇਂ ਹੀ ਕਰਦਾ ਹੈ ਅਤੇ ਉਹ ਗੱਲ ਤੁਰੰਤ ਹੋ ਜਾਂਦੀ ਹੈ।

੪. ਗੁਰੂ ਅੰਗਦ (ਦੇਵ ਜੀ) ਦੀ ਗੁਰਤਾ-ਪ੍ਰਾਪਤੀ ਦੀ ਧੁੰਮ (ਸਭ ਪਾਸੇ) ਪਸਰ ਗਈ, (ਇਹ ਗੁਰਤਾ) ਸਦਾ-ਥਿਰ ਹੈ, ਕਿਉਂ ਜੁ ਕਰਤਾ ਪੁਰਖ ਨੇ ਕਾਇਮ ਕੀਤੀ ਹੈ।

੫. ਸੈਂਕੜੇ ਡਾਲੀਆਂ (ਸਿੱਖ-ਸੰਗਤਾਂ) ਵਾਲਾ (ਗੁਰੂ) ਨਾਨਕ (ਦੇਵ ਜੀ) ਆਪਣੀ ਸਰੀਰਕ-ਚੋਲੀ ਬਦਲ ਕੇ (ਗੁਰੂ ਅੰਗਦ ਦੇਵ ਜੀ ਦੇ ਰੂਪ ਵਿਚ ਗੁਰਿਆਈ ਦਾ) ਤਖ਼ਤ ਮੱਲ ਬੈਠਾ ਹੈ।

੬. ਸਾਰੀ ਸਿੱਖ-ਸੰਗਤਿ ਖੜੀ (ਸ਼ਰਧਾ-ਪ੍ਰੇਮ ਨਾਲ ਸਾਵਧਾਨ ਹੋ ਕੇ) ਗੁਰੂ-ਦਰ ਮੱਲ ਕੇ ਸੇਵਾ ਕਰ ਰਹੀ ਹੈ, ਨਾਮ-ਬਾਣੀ ਦੇ ਪ੍ਰਵਾਹ ਦੀ ਬਰਕਤਿ ਸਦਕਾ ਸਿੱਖ-ਸੰਗਤਾਂ ਦੀ ਆਤਮਾ ਏਸ ਤਰ੍ਹਾਂ ਨਿਰਮਲ ਹੋਈ ਪਈ ਹੈ) ਜਿਵੇਂ ਮਸਕਲੇ (ਜੰਗਾਲ ਲਾਹੁਣ ਵਾਲੇ ਸੰਦ) ਨਾਲ ਜੰਗਾਲੀ ਹੋਈ ਧਾਤ (ਸਾਫ਼) ਹੁੰਦੀ ਹੈ।

੭. (ਜੋ ਜੋ ਵਿਅਕਤੀ) ਖਸਮ (ਗੁਰੂ ਅੰਗਦ ਦੇਵ ਜੀ) ਦੇ ਦਰ ਉੱਤੇ ਦਰਵੇਸ਼ (ਨਾਮ-ਦਾਤਿ ਦਾ ਸਵਾਲੀ ਬਣਦਾ) ਹੈ, ਉਸ (ਦੇ ਮੁਖੜੇ) ਉੱਤੇ ਸੱਚੇ ਨਾਮ ਅਤੇ ਗੁਰਬਾਣੀ (ਦੇ ਅਭਿਆਸ) ਦੁਆਰਾ ਲਾਲੀ ਚੜ੍ਹ ਜਾਂਦੀ ਹੈ, ਭਾਵ ਮੁਖੜਾ ਨੂਰੀ ਹੋ ਜਾਂਦਾ ਹੈ।

**ਸੋਇ ਸੁਣੰਦੜੀ ਮੇਰਾ ਤਨੁ ਮਨੁ ਮਉਲਾ, ਨਾਮੁ ਜਪੰਦੜੀ ਲਾਲੀ ॥ਸ.੧॥ਪਉ.੧੭॥**

*(ਪੰਨਾ ੯੬੪)*

੮. ਬਲਵੰਡ (ਮੁਹਰ ਛਾਪ)—ਮਾਤਾ ਖੀਵੀ (ਗੁਰੂ ਅੰਗਦ ਦੇਵ ਜੀ ਦੀ ਸੁਪਤਨੀ) ਬੜੀ ਭਲੀ-ਲੋਕ ਹੈ, ਜਿਸ ਦੀ ਛਾਉਂ ਅਤਿ ਸੰਘਣੀ ਹੈ, ਭਾਵ, ਮਾਤਾ ਖੀਵੀ ਜੀ ਦੀ ਸੁਘੜਤਾ ਵਾਲੀ ਸਰਪ੍ਰਸਤੀ ਸਿੱਖ-ਸੰਗਤਾਂ ਲਈ ਬਹੁਤ ਸੁਖਦਾਈ ਹੈ।

੯. (ਗੁਰੂ ਕੇ) ਲੰਗਰ ਵਿਚ (ਮਾਤਾ ਖੀਵੀ ਜੀ ਦੀ ਸਰਪ੍ਰਸਤੀ ਹੇਠ ਲੋੜਵੰਦਾਂ ਨੂੰ) ਧਨ, ਦੌਲਤ; (ਭੁੱਖਿਆਂ ਨੂੰ) ਘਿਉ ਵਾਲੀ ਖੀਰ ਅਤੇ (ਆਤਮ-ਤ੍ਰਿਪਤੀ ਲਈ) ਨਾਮ-ਅੰਮ੍ਰਿਤ-ਰਸ ਵੰਡੀਦਾ ਹੈ।

੧੦. (ਗੁਰੂ-ਦਰ ਦੇ ਦਰਵੇਸ਼) ਗੁਰਸਿੱਖਾਂ ਦੇ ਮੁਖੜੇ ਨੂਰੋ-ਨੂਰ ਹਨ, ਪਰ (ਗੁਰੂ ਨੂੰ ਛੱਡ ਕੇ) ਮਨ ਦੇ ਮੁਰੀਦ (ਮਨਮੁਖ) ਵਿਅਕਤੀ ਪਰਾਲੀ ਵਾਂਗ ਪੀਲੇ-ਭੂਕ (ਸ਼ਰਮਿੰਦੇ) ਹੋਏ ਪਏ ਹਨ।

੧੧. (ਗੁਰੂ ਦੇ ਅਨਿੰਨ ਸਿੱਖ-ਸੇਵਕ ਬਣ ਕੇ ਭਾਈ ਲਹਣਾ ਜੀ ਨੇ) ਜਦੋਂ (ਗੁਰ-ਹੁਕਮਾਂ ਦੀ ਪਾਲਨਾ ਸਦਕਾ) ਮਰਦਊਪੁਣੇ ਵਾਲੀ ਬਿਖਮ ਘਾਲਨਾ ਘਾਲੀ ਤਾਂ ਮਾਲਕ (ਗੁਰੂ ਨਾਨਕ ਦੇਵ ਜੀ) ਨਾਲ ਬਣ ਆਈ ਅਤੇ ਉਹਨਾਂ ਦੀ ਨਦਰ ਵਿਚ ਪ੍ਰਵਾਨ ਹੋ ਗਏ।

੧੨. ਮਾਤਾ ਖੀਵੀ (ਜੀ ਦਾ) ਸੁਭਾਗਾ ਪਤੀ (ਗੁਰੂ ਅੰਗਦ ਦੇਵ ਜੀ) ਅਜਿਹਾ (ਪਰ-ਉਪਕਾਰੀ) ਹੈ, ਜਿਸ ਨੇ ਸ੍ਰਿਸ਼ਟੀ (ਦੇ ਉੱਧਾਰ) ਦੀ ਜ਼ਿੰਮੇਵਾਰੀ ਚੁੱਕੀ ਹੋਈ ਹੈ।੩।

**੧. ਹੋਰਿੰਓ ਗੰਗ ਵਹਾਈਐ,**
**ਦੁਨਿਆਈ ਆਖੈ ਕਿ ਕਿਓਨੁ ॥**
**੨. ਨਾਨਕ ਈਸਰਿ ਜਗਨਾਥਿ,**
**ਉਚਹਦੀ ਵੈਣੁ ਵਿਰਿਕਿਓਨੁ ॥**
**੩. ਮਾਧਾਣਾ ਪਰਬਤੁ ਕਰਿ,**
**ਨੇਤ੍ਰਿ ਬਾਸਕੁ, ਸਬਦਿ ਰਿੜਕਿਓਨੁ ॥**
**੪. ਚਉਦਹ ਰਤਨ ਨਿਕਾਲਿਅਨੁ,**
**ਕਰਿ ਆਵਾ ਗਉਣੁ ਚਿਲਕਿਓਨੁ ॥**

੫. ਕੁਦਰਤਿ ਅਹਿ ਵੇਖਾਲੀਅਨੁ,
ਜਿਣਿ ਐਵਡ ਪਿਡ ਠਿਣਕਿਓਨੁ ॥
੬. ਲਹਣੇ ਧਰਿਓਨੁ ਛਤ੍ਰੁ ਸਿਰਿ,
ਅਸਮਾਨਿ ਕਿਆੜਾ ਛਿਕਿਓਨੁ ॥
੭. ਜੋਤਿ ਸਮਾਣੀ ਜੋਤਿ ਮਾਹਿ,
ਆਪੁ ਆਪੈ ਸੇਤੀ ਮਿਕਿਓਨੁ ॥
੮. ਸਿਖਾਂ ਪੁਤ੍ਰਾਂ ਘੋਖਿ ਕੈ,
ਸਭ ਉਮਤਿ ਵੇਖਹੁ ਜਿ ਕਿਓਨੁ ॥
੯. ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ ॥੪॥ *(ਪੰਨਾ ੯੬੭)*

***ਅਰਥ :***

੧. ਲੋਕਾਈ ਆਖਦੀ ਹੈ, ਉਸ (ਗੁਰੂ ਨਾਨਕ ਦੇਵ ਜੀ) ਨੇ ਇਹ ਕੀ ਕੀਤਾ ! (ਪੁੱਤਰਾਂ ਦੀ ਬਜਾਏ ਸੇਵਕ ਨੂੰ ਗੁਰਿਆਈ ਦੇ ਕੇ ਮਾਨੋ) ਗੰਗਾ (ਦੀ ਧਾਰਾ) ਹੋਰ ਪਾਸੇ ਵੱਲੋਂ (ਉਲਟੀ) ਵਹਾ ਦਿੱਤੀ ਹੈ।

੨. ਉਸ ਜਗਤ ਦੇ ਮਾਲਕ (ਗੁਰੂ) ਨਾਨਕ ਸੁਆਮੀ ਜੀ ਨੇ ਉੱਚੀ ਹੱਦ ਵਾਲਾ (ਸਰਬ-ਉੱਚ ਬਚਨ) ਉਚਾਰਿਆ ਹੈ ਕਿ [ਗੁਰੂ-ਗੱਦੀ ਦਾ ਵਾਰਿਸ ਸ਼ਰਧਾ ਭਾਵਨਾ ਵਾਲਾ ਸਿੱਖ-ਸੇਵਕ ਹੀ ਹੋ ਸਕਦਾ ਹੈ]।

੩. (ਜਿਵੇਂ ਪੁਰਾਣਿਕ ਕਥਾ ਅਨੁਸਾਰ ਦੇਵਤਿਆਂ ਨੇ ਸੁਮੇਰ ਪਰਬਤ ਦਾ ਮਧਾਣਾ ਬਣਾ ਕੇ, ਸ਼ੇਸ਼ਨਾਗ ਦਾ ਨੇਤ੍ਰਾ ਪਾ ਕੇ ਖੀਰ ਸਮੁੰਦਰ ਨੂੰ ਰਿੜਕਿਆ ਅਤੇ ਵਿੱਚੋਂ ਚੌਦਾਂ ਰਤਨ ਕੱਢੇ, ਏਵੇਂ ਹੀ) ਉਸ (ਗੁਰੂ ਨਾਨਕ ਦੇਵ ਜੀ) ਨੇ ਪਰਬਤ-ਰੂਪ ਗੁਰ-ਸ਼ਬਦ ਨੂੰ ਮਧਾਣਾ ਬਣਾ ਕੇ ਅਤੇ ਮਨ-ਨਾਮ ਨੂੰ ਨੇਤ੍ਰੇ ਵਜੋਂ ਪਾ ਕੇ ਗੁਰ-ਸ਼ਬਦ (ਮਧਾਣੇ) ਦੁਆਰਾ ਸਰੀਰ-ਸਮੁੰਦਰ ਨੂੰ ਰਿੜਕਿਆ।

੪. ਉਸ (ਗੁਰੂ ਨਾਨਕ ਦੇਵ ਜੀ) ਨੇ (ਸਰੀਰ-ਸਮੁੰਦਰ) ਵਿੱਚੋਂ (ਦੈਵੀ ਗੁਣਾਂ ਰੂਪੀ) ਚੌਦਹ ਰਤਨ ਕੱਢੇ ਅਤੇ ਇਸ ਤਰ੍ਹਾਂ (ਆਵਾ-ਗਉਣ ਦੇ ਮੂਲ) ਵਿਸ਼ਵ-ਸੰਸਾਰ ਨੂੰ (ਦੈਵੀ-ਗੁਣਾਂ ਨਾਲ) ਭੂਸ਼ਤ ਕੀਤਾ (ਸ਼ਿੰਗਾਰਿਆ)।

੫. ਉਸ (ਗੁਰੂ ਨਾਨਕ ਦੇਵ ਜੀ) ਨੇ ਅਜਿਹੀ ਅਸਚਰਜ ਲੀਲ੍ਹਾ ਵਿਖਾਈ

ਕਿ ਜਿਸ (ਭਾਈ ਲਹਣਾ ਜੀ) ਨੇ (ਸਿੱਖੀ-ਪਰਖ ਦੀ) ਏਡੀ ਵੱਡੀ ਪਿੜ (ਬਾਜ਼ੀ) ਜਿੱਤ ਲਈ, ਉਸ ਨੂੰ (ਗੁਰੂ-ਗੱਦੀ) ਉੱਤੇ ਇਸਥਿਤ ਕਰ ਦਿੱਤਾ।

੬. (ਭਾਈ) ਲਹਣਾ (ਜੀ) ਦੇ ਸਿਰ ਉੱਤੇ ਉਸ (ਗੁਰੂ ਨਾਨਕ ਦੇਵ ਜੀ) ਨੇ (ਗੁਰਿਆਈ ਦਾ ਛਤਰ ਧਰਿਆ ਅਤੇ ਉਸ ਦਾ ਸਿਰ (ਗੌਰਵ) ਆਕਾਸ਼ ਤਕ ਅਪੜਾਅ ਦਿੱਤਾ।

੭. ਉਸ (ਗੁਰੂ ਨਾਨਕ ਦੇਵ ਜੀ) ਨੇ ਗੁਰੂ-ਜੋਤਿ (ਭਾਈ ਲਹਣਾ ਜੀ ਦੀ) ਜੋਤਿ ਵਿਚ ਲੀਨ ਕਰ ਦਿੱਤੀ ਹੈ ਅਤੇ ਇੰਜ ਆਪਣਾ ਨੂਰੀ ਆਪਾ (ਭਾਈ ਲਹਣਾ ਜੀ ਦੇ) ਆਪੇ ਨਾਲ ਇਕਮਿਕ ਕਰ ਦਿੱਤਾ।

੮-੯. ਸਾਰੀ ਸਿੱਖ ਸੰਗਤ! ਵੇਖਹੁ! ਜਿਹੜਾ (ਅਸਚਰਜ ਕੌਤਕ) ਉਸ (ਗੁਰੂ ਨਾਨਕ ਦੇਵ ਜੀ) ਨੇ ਕੀਤਾ, ਸਿੱਖਾਂ-ਸੇਵਕਾਂ ਅਤੇ ਪੁੱਤਰਾਂ ਨੂੰ ਪਰਖ-ਨਿਰਖ ਕੇ ਜਦੋਂ ਉਸ (ਭਾਈ ਲਹਣਾ ਜੀ) ਨੂੰ ਪੂਰਨ ਤੌਰ 'ਤੇ ਸੋਧ ਲਿਆ ਤਾਂ ਉਸ (ਗੁਰੂ ਨਾਨਕ ਦੇਵ ਜੀ) ਨੇ ਭਾਈ ਲਹਣਾ (ਗੁਰੂ) ਥਾਪ ਦਿੱਤਾ।੪।

**੧. ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ॥**
**੨. ਜਪੁ ਤਪੁ ਸੰਜਮੁ ਨਾਲਿ ਤੁਧੁ, ਹੋਰੁ ਮੁਚੁ ਗਰੂਰੁ॥**
**੩. ਲਬੁ ਵਿਣਾਹੇ ਮਾਣਸਾ, ਜਿਉ ਪਾਣੀ ਬੂਰੁ॥**
**੪. ਵਰ੍ਹਿਐ ਦਰਗਹ ਗੁਰੂ ਕੀ, ਕੁਦਰਤੀ ਨੂਰੁ॥**
**੫. ਜਿਤੁ ਸੁ ਹਾਥ ਨ ਲਭਈ, ਤੂੰ ਓਹੁ ਠਰੂਰੁ॥**
**੬. ਨਉ ਨਿਧਿ ਨਾਮੁ ਨਿਧਾਨੁ ਹੈ, ਤੁਧੁ ਵਿਚਿ ਭਰਪੂਰੁ॥**
**੭. ਨਿੰਦਾ ਤੇਰੀ ਜੋ ਕਰੇ, ਸੋ ਵੰਞੈ ਚੂਰੁ॥**
**੮. ਨੇੜੈ ਦਿਸੈ ਮਾਤ ਲੋਕ, ਤੁਧੁ ਸੁਝੈ ਦੂਰੁ॥**
**੯. ਫੇਰਿ ਵਸਾਇਆ ਫੇਰੁਆਣਿ ਸਤਿਗੁਰਿ ਖਾਡੂਰੁ॥੫॥**

*(ਪੰਨਾ ੯੬੭)*

***ਅਰਥ :***

੧. ਫਿਰ, (ਬਾਬਾ) ਫੇਰੂ (ਜੀ) ਦੇ ਸਪੁੱਤਰ, ਸਤਿਗੁਰੂ (ਸ੍ਰੀ ਗੁਰੂ ਅੰਗਦ ਦੇਵ ਜੀ) ਨੇ ਖਡੂਰ (ਨਗਰ) ਨੂੰ (ਸਿੱਖੀ ਦਾ ਪਰਚਾਰ-ਕੇਂਦਰ ਬਣਾ ਕੇ) ਆਬਾਦ ਕੀਤਾ।

੨. (ਸ੍ਰੀ ਗੁਰੂ ਅੰਗਦ ਦੇਵ ਜੀ !) ਤੇਰੇ ਪਾਸ ਜਪ, ਤਪ ਅਤੇ ਸੰਜਮ (ਆਦਿ ਦੈਵੀ-ਗੁਣਾਂ ਰੂਪੀ ਸੰਪਤੀ) ਹੈ। ਹੋਰ ਸਾਰਾ ਜਗਤ ਬਹੁਤ ਹੰਕਾਰ ਹੀ ਪੱਲੇ ਬੰਨ੍ਹੀ ਫਿਰਦਾ ਹੈ।
੩. ਲੋਭ-ਲਾਲਚ ਮਨੁੱਖਾਂ ਦਾ ਇਉਂ ਵਿਨਾਸ਼ ਕਰਦਾ ਹੈ, ਜਿਵੇਂ ਪਾਣੀ ਨੂੰ (ਉੱਤੇ ਆਇਆ) ਬੂਰ (ਵਿਗਾੜਦਾ ਹੈ)।
੪. ਗੁਰੂ ਦੀ ਦਰਗਾਹ (ਦਰਬਾਰ) ਵਿਚ (ਨਾਮ-ਬਾਣੀ ਦੇ ਪ੍ਰਵਾਹ ਦੇ ਰੂਪ ਵਿਚ) ਰੱਬੀ ਨੂਰ ਵਰਸਦਾ ਹੈ (ਜਿਸ ਦੇ ਫਲਸਰੂਪ ਇਥੇ ਹਰ ਕੋਈ ਨੂਰੋ-ਨੂਰ ਹੋਇਆ ਪਿਆ ਹੈ)।
੫. (ਹੇ ਸਤਿਗੁਰੂ !) ਤੂੰ (ਹਿਰਦੇ ਵਿਚ ਠੰਢ ਵਰਤਾਉਣ ਵਾਲਾ) ਉਹ ਸੀਤਲ-ਸਾਗਰ ਹੈਂ, ਜਿਸ ਵਿਚਲੀ ਥਾਹ (ਡੂੰਘਾਈ) ਨਹੀਂ ਲੱਭੀ ਜਾ ਸਕਦੀ।
੬. ਹੇ ਸਤਿਗੁਰੂ ਪਾਤਿਸ਼ਾਹ ! ਸੰਸਾਰ ਦੇ ਨੌਂ ਮਾਇਕੀ ਖ਼ਜ਼ਾਨਿਆਂ ਤੋਂ ਸਿਰਮੌਰ ਸਦੀਵਕਾਲ ਭਰਪੂਰ ਨਾਮ-ਖ਼ਜ਼ਾਨਾ ਤੇਰੇ ਵਿਚ ਮੌਜੂਦ ਹੈ।
੭. (ਹੇ ਸਤਿਗੁਰੂ !) ਜੋ ਜੋ ਜੀਵ ਤੇਰੀ ਨਿੰਦਿਆ ਕਰਦਾ ਹੈ, ਉਹ ਚਕਨਾਚੂਰ (ਬਰਬਾਦ) ਹੋ ਜਾਂਦਾ ਹੈ।
੮. ਦੁਨਿਆਵੀ ਲੋਕਾਂ ਨੂੰ ਨੇੜੇ ਵਸਦਾ ਸੰਸਾਰਕ ਪਦ-ਪਦਾਰਥ ਹੀ ਸੁਝਦਾ ਹੈ (ਉਨ੍ਹਾਂ ਦੀ ਮਾਇਆ-ਵਾਦੀ ਲਘੂ-ਦ੍ਰਿਸ਼ਟੀ ਹੈ), ਪਰ ਤੈਨੂੰ ਦੂਰ (ਲੋਕ-ਪਰਲੋਕ) ਸਭ ਕੁਝ ਸੁੱਝਦਾ ਹੈ, ਭਾਵ, ਮ੍ਰਿਤ ਮੰਡਲ ਤੋਂ ਇਲਾਵਾ ਤੈਨੂੰ ਆਤਮ-ਮੰਡਲ ਦੀ ਵੀ ਸੋਝੀ ਹੈ, ਭਾਵ, ਤੂੰ ਪਾਰਦਰਸ਼ੀ ਹੈਂ।
੯. ਫਿਰ (ਬਾਬਾ) ਫੇਰੂ (ਜੀ) ਦੇ ਸਪੁੱਤਰ (ਸਤਿਗੁਰੂ ਸ੍ਰੀ ਗੁਰੂ ਅੰਗਦ ਦੇਵ ਜੀ) ਨੇ ਖਡੂਰ (ਨਗਰ) ਨੂੰ (ਸਿੱਖੀ ਪਰਚਾਰ ਦਾ ਕੇਂਦਰ ਬਣਾ ਕੇ) ਆਬਾਦ ਕੀਤਾ।੫।

### ੩.੧.੪ 'ਸਵਈਏ ਮਹਲੇ ਪਹਿਲੇ ਕੇ ੧' ਵਿਚ ਗੁਰੂ ਅੰਗਦ ਦੇਵ ਜੀ ਦੇ ਸੰਬੰਧ ਵਿਚ ਆਈਆਂ ਤੁਕਾਂ—ਅਰਥਾਂ ਸਹਿਤ

**੧. ਕਲਿਜੁਗਿ ਪ੍ਰਮਾਣੁ ਨਾਨਕ ਗੁਰੁ,**
**ਅੰਗਦੁ ਅਮਰੁ ਕਹਾਇਓ ॥**
**੨. ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ,**
**ਆਦਿ ਪੁਰਖਿ ਫੁਰਮਾਇਓ ॥੭॥** *(ਪੰਨਾ ੧੩੯੦)*

*ਅਰਥ :*

੧. ਕਲਜੁਗ ਵਿਚ ਉਹ ਗੁਰ-ਪਰਮੇਸ਼ਰ ਪ੍ਰਤੱਖ ਰੂਪ ਵਿਚ ਸਤਯ-ਵਕਤਾ-ਪੁਰਖ ਹੋ ਕੇ ਪ੍ਰਗਟ ਹੋ ਗਿਆ ਅਤੇ ਆਪਣੇ ਆਪ ਨੂੰ ਗੁਰੂ ਨਾਨਕ (ਦੇਵ) ਗੁਰੂ ਅੰਗਦ (ਦੇਵ) ਅਤੇ ਗੁਰੂ ਅਮਰ (ਦਾਸ) ਅਖਵਾਇਆ।

੨. ਆਦਿ ਪੁਰਖ (ਰਚਨਾ ਦੇ ਮੁੱਢ-ਮੂਲ, ਮੁੱਢਲੀ ਹਸਤੀ ਵਾਹਿਗੁਰੂ) ਨੇ ਖ਼ੁਦ ਫ਼ੁਰਮਾਇਆ ਹੋਇਆ ਹੈ ਕਿ ਸ੍ਰੀ ਗੁਰੂ (ਨਾਨਕ ਦੇਵ ਜੀ) ਦਾ ਰਾਜ ਅਬਿਨਾਸੀ ਅਤੇ ਜੁਗੋ-ਜੁਗ ਅਟੱਲ ਹੈ।

## ੩.੧.੫ 'ਸਵਈਏ ਮਹਲੇ ਦੂਜੇ ਕੇ ੨' (੧੦ ਸਵਈਏ)

*ਨੋਟ :* ਸਿਰਲੇਖ ਦੇ ਅੰਤ ਵਿਚ ਅੰਕਿਤ ਅੰਕ '੨' ਇਸ ਤੋਂ ਪਹਿਲਾਂ ਸ਼ਬਦ-ਰੂਪ ਵਿਚ ਆਏ ਪਦ 'ਦੂਜੇ' ਦਾ ਸੰਕੇਤਕ ਅੰਕ-ਰੂਪ ਹੈ। ਇਸ ਅੰਕ ਦਾ ਵੱਖਰਾ ਉਚਾਰਣ ਕਰਨ ਦਾ ਵਿਧਾਨ ਨਹੀਂ।

**ੴ ਸਤਿਗੁਰਪ੍ਰਸਾਦਿ ॥**

**੧. ਸੋਈ ਪੁਰਖੁ ਧੰਨੁ ਕਰਤਾ,**
**ਕਾਰਣ ਕਰਤਾਰੁ ਕਰਣ ਸਮਰਥੋ ॥**
**੨. ਸਤਿਗੁਰੂ ਧੰਨੁ ਨਾਨਕੁ,**
**ਮਸਤਕਿ ਤੁਮ ਧਰਿਓ ਜਿਨਿ ਹਥੋ ॥**
**੩. ਤ ਧਰਿਓ ਮਸਤਕਿ ਹਥੁ ਸਹਜਿ, ਅਮਿਉ ਵੁਠਉ ਛਜਿ,**
**ਸੁਰਿ ਨਰ ਗਣ ਮੁਨਿ ਬੋਹਿਯ ਅਗਾਜਿ ॥**
**੪. ਮਾਰਿਓ ਕੰਟਕੁ ਕਾਲੁ ਗਰਜਿ, ਧਾਵਤੁ ਲੀਓ ਬਰਜਿ,**
**ਪੰਚ ਭੂਤ ਏਕ ਘਰਿ ਰਾਖਿ ਲੇ ਸਮਜਿ ॥**
**੫. ਜਗੁ ਜੀਤਉ ਗੁਰ ਦੁਆਰਿ, ਖੇਲਹਿ ਸਮਤ ਸਾਰਿ,**
**ਰਥੁ ਉਨਮਨਿ ਲਿਵ ਰਾਖਿ ਨਿਰੰਕਾਰਿ ॥**
**੬. ਕਹੁ ਕੀਰਤਿ ਕਲ ਸਹਾਰ, ਸਪਤ ਦੀਪ ਮਝਾਰ,**
**ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥੧॥** *(ਪੰਨਾ ੧੩੯੧)*

**ਅਰਥ :**

ਮਹਲਾ ਦੂਜਾ—(ਗੁਰੂ) ਨਾਨਕ ਜੋਤਿ ਦਾ ਦੂਜਾ ਸਰੂਪ।

ਸਵਈਏ ਮਹਲੇ ਦੂਜੇ ਕੇ—(ਗੁਰੂ) ਨਾਨਕ-ਜੋਤਿ ਦੇ ਦੂਜੇ ਸਰੂਪ (ਸ੍ਰੀ ਗੁਰੂ ਅੰਗਦ ਦੇਵ ਜੀ ਦੀ ਉਸਤਤਿ) ਦੇ ਸਵਈਏ।

ਇਕ (ਅਦੁੱਤੀ) ਬ੍ਰਹਮ, ਸਿਰਜਨਾਤਮਿਕ ਅਤੇ ਵਿਆਪਕ-ਸਤਾ-ਸੰਪੰਨ ਹੈ, (ਜਿਸ ਦਾ ਗਿਆਨ ਅਥਵਾ ਮਿਲਾਪ) ਸਤਿਗੁਰੂ ਦੀ ਕਿਰਪਾ ਦੁਆਰਾ ਪ੍ਰਾਪਤ ਹੁੰਦਾ ਹੈ।

੧. ਕਰਤਾ ਪੁਰਖ ਧੰਨ ਹੈ, ਉਹ ਹੀ ਸਭ ਕੁਝ ਕਰਣ ਕਾਰਣ ਸਮਰੱਥ ਕਰਤਾਰ ਹੈ।

੨. ਸਤਿਗੁਰੂ ਨਾਨਕ (ਦੇਵ ਜੀ) ਧੰਨ ਹੈ, ਜਿਸ ਨੇ (ਪਰਮ ਕਿਰਪਾ ਕਰ ਕੇ, ਹੇ ਗੁਰੂ ਅੰਗਦ ਦੇਵ ਜੀ ! ਆਪ ਜੀ ਦੇ) ਮਸਤਕ 'ਤੇ (ਆਪਣਾ ਮੁਬਾਰਕ) ਹੱਥ ਰੱਖਿਆ।

੩. ਜਦੋਂ (ਗੁਰੂ ਨਾਨਕ ਦੇਵ ਜੀ ਨੇ ਆਪ ਜੀ ਦੇ) ਮੱਥੇ 'ਤੇ ਹੱਥ ਧਰਿਆ ਤਾਂ ਆਪ ਦਾ ਸਹਜ ਵਿਚ ਵਾਸਾ ਹੋ ਗਿਆ, (ਆਪ ਜੀ ਦੇ ਹਿਰਦੇ ਵਿਚ) ਨਾਮ-ਅੰਮ੍ਰਿਤ ਛਹਬਰ ਲਾ ਕੇ (ਛੱਜੀਂ ਖਾਰੀਂ) ਵੱਸ ਪਿਆ। (ਜਿਸ ਦੇ ਫਲ-ਸਰੂਪ ਆਪ ਜੀ ਦੇ ਸੰਪਰਕ ਵਿਚ ਆਏ) ਜਨ ਸਮੂਹ ਪ੍ਰਤੱਖ ਤੌਰ 'ਤੇ (ਨਾਮ-ਜਲ ਨਾਲ ਅੰਤਰ-ਆਤਮੇ ਵਿਗਸ ਕੇ) ਸੁਗੰਧਤ ਹੋ ਗਏ ਅਤੇ ਸ੍ਰੇਸ਼ਟ ਮਨੁੱਖ ਅਤੇ ਮੁਨੀਸੁਰ ਹੋ ਨਿਬੜੇ।

੪. (ਅੰਮ੍ਰਿਤ-ਨਾਮ ਦੀ ਸ਼ਕਤੀ ਦੇ) ਦਬਦਬੇ ਨਾਲ (ਆਪ ਜੀ ਨੇ) ਕੰਡੇ ਵਾਂਗ ਦੁਖਦਾਈ ਕਾਲ ਨੂੰ ਮਾਰ ਮੁਕਾਇਆ, ਧਾਉਂਦੇ ਹੋਏ (ਚੰਚਲ) ਮਨ ਨੂੰ (ਭਟਕਣਾ ਤੋਂ) ਰੋਕ ਲਿਆ ਅਤੇ ਪੰਜ (ਕਾਮਾਦਿਕ) ਭੂਤਰੇ ਹੋਏ ਭੂਤਨੇ ਸਮੇਟ ਕੇ (ਵੱਸ ਵਿਚ ਕਰ ਕੇ) ਇੱਕੋ ਘਰ (ਸਹਜ) ਵਿਚ ਰੱਖ ਲਏ।

੫. (ਧੰਨ ਗੁਰੂ ਅੰਗਦ ਦੇਵ ਪਾਤਿਸ਼ਾਹ ਜੀ !) ਤੂੰ ਸਮਤਾ (ਸਮ-ਦ੍ਰਿਸ਼ਟੀ) ਦੀ ਨਦਰ ਨਾਲ (ਜੀਵਨ-ਖੇਡ) ਖੇਡ ਰਿਹਾ ਹੈਂ; ਲਿਵ ਨਿਰੰਕਾਰ ਵਿਚ ਰੱਖਣ ਸਦਕਾ ਆਪ ਜੀ ਦੀ ਬਿਰਤੀ ਦਾ ਪ੍ਰਵਾਹ ਪੂਰਨ ਖਿੜਾਉ ਵਾਲਾ ਬਣ ਗਿਆ ਹੈ, ਇਸ ਤਰ੍ਹਾਂ ਗੁਰੂ-ਦਰ 'ਤੇ (ਆਪਾ ਸਮਰਪਣ ਕਰ ਕੇ) ਸਾਰਾ ਜਗਤ ਜਿੱਤ ਲਿਆ ਹੈ।

੬. ਕਲ੍ਯ ਸਹਾਰ (ਭੱਟ) ਦਾ ਕਥਨ ਹੈ ਕਿ (ਗੁਰੂ ਅੰਗਦ ਦੇਵ ਜੀ ਦੀ) ਕੀਰਤੀ ਸੱਤਾਂ ਦੀਪਾਂ (ਵਿਸ਼ਵ ਸੰਸਾਰ) ਵਿਚ ਪਸਰੀ ਹੋਈ ਹੈ। ਮੁਰਾਰੀ (ਵਾਹਿਗੁਰੂ) ਰੂਪ ਗੁਰੂ (ਨਾਨਕ ਦੇਵ ਜੀ) ਨੂੰ ਪਰਸ ਕੇ (ਪਾਰਸ-ਰਸਾਇਣੀ ਚਰਨ-ਛੂਹ ਪ੍ਰਾਪਤ ਕਰ ਕੇ) (ਭਾਈ) ਲਹਣਾ ਜਗਤ ਦਾ ਗੁਰੂ ਹੋ ਨਿਬੜਿਆ ਹੈ।੧।

**੧. ਜਾ ਕੀ ਦ੍ਰਿਸਟਿ ਅੰਮ੍ਰਿਤਧਾਰ, ਕਾਲੁਖ ਖਨਿ ਉਤਾਰ,**
**ਤਿਮਰ ਅਗ੍ਯ੍ਯਾਨ ਜਾਹਿ ਦਰਸ ਦੁਆਰ ॥**
**੨. ਓਇ ਜੁ ਸੇਵਹਿ ਸਬਦੁ ਸਾਰੁ, ਗਾਖੜੀ ਬਿਖਮ ਕਾਰ,**
**ਤੇ ਨਰ ਭਵ ਉਤਾਰਿ, ਕੀਏ ਨਿਰਭਾਰ ॥**
**੩. ਸਤਸੰਗਤਿ ਸਹਜ ਸਾਰਿ, ਜਾਗੀਲੇ ਗੁਰ ਬੀਚਾਰਿ,**
**ਨਿੰਮਰੀ ਭੂਤ ਸਦੀਵ ਪਰਮ ਪਿਆਰਿ ॥**
**੪. ਕਹੁ ਕੀਰਤਿ ਕਲ ਸਹਾਰ, ਸਪਤ ਦੀਪ ਮਝਾਰ,**
**ਲਹਣਾ ਜਗਤ੍ਰ ਗੁਰੁ, ਪਰਸਿ ਮੁਰਾਰਿ ॥੨॥** *(ਪੰਨਾ ੧੩੯੧)*

***ਅਰਥ :***

੧. (ਗੁਰੂ ਅੰਗਦ ਦੇਵ ਪਾਤਿਸ਼ਾਹ ਅਜਿਹੇ ਤੇਜ-ਪ੍ਰਤਾਪੀ ਹਨ) ਜਿਸ ਦੀ ਕਿਰਪਾ-ਦ੍ਰਿਸ਼ਟੀ ਵਿੱਚੋਂ ਵਹਿ ਰਹੀ ਅੰਮ੍ਰਿਤ-ਧਾਰਾ, ਪਾਪਾਂ ਦੀ ਕਾਲਖ ਨੂੰ ਪੁੱਟ ਕੇ ਉਤਾਰਨ ਵਾਲੀ ਹੈ, ਜਿਸ ਦੇ ਦੁਆਰੇ ਦੇ ਦਰਸ਼ਨ ਕੀਤਿਆਂ ਅਗਿਆਨਤਾ ਦੇ ਭਰਮ-ਅੰਨ੍ਹੇਰੇ ਦੂਰ ਹੋ ਜਾਂਦੇ ਹਨ।

੨. ਉਹ ਜੀਵ, ਜਿਹੜੇ (ਹਜ਼ੂਰ ਸਤਿਗੁਰੂ ਦੇ ਬਖ਼ਸ਼ੇ ਹੋਏ) ਤੱਤ-ਸਾਰ ਸ਼ਬਦ ਨੂੰ ਸੇਂਵਦੇ (ਸ਼ਬਦ ਦੀ ਅਭਿਆਸ-ਕਮਾਈ ਕਰਦੇ) ਹਨ, ਜੋ ਕਿ ਅਤਿ ਬਿਖੜੀ ਅਤੇ ਕਠਿਨ ਕਾਰ ਹੈ, ਉਹ ਜੀਵ (ਗੁਰੂ ਅੰਗਦ ਦੇਵ ਜੀ ਨੇ) ਭਵ-ਸਾਗਰ ਤੋਂ ਪਾਰ ਉਤਾਰ ਕੇ (ਚੁਰਾਸੀ ਦੇ ਗੇੜ ਵਾਲੇ) ਭਾਰ ਤੋਂ ਮੁਕਤ ਕਰ ਦਿੱਤੇ।

੩. (ਅਜਿਹੇ ਗੁਰੂ-ਵਰੋਸਾਏ ਜੀਵ) ਗੁਰੂ-ਗਿਆਨ ਦੀ ਬਰਕਤਿ ਸਦਕਾ, ਸਤਸੰਗਤਿ ਵਿਚ ਸਹਜ-ਮਈ ਆਤਮ-ਅਵਸਥਾ ਨੂੰ ਧਾਰਨ ਕਰ ਕੇ (ਅੰਤਰ-ਆਤਮੇ) ਜਾਗ ਉਠਦੇ ਹਨ। ਉਹ ਸਦੀਵਕਾਲ ਨਿਮਰਤਾ ਦੀ

ਮੂਰਤਿ ਹੋਏ ਹੋਏ, ਪਰਮੇਸ਼ਰ ਦੇ ਸਰਬ-ਸ੍ਰੇਸ਼ਟ ਪਿਆਰ ਵਿਚ (ਨਿ-ਮਗਨ) ਰਹਿੰਦੇ ਹਨ।

੪. ਕਲ੍ਯ ਸਹਾਰ (ਭੱਟ) ਦਾ ਕਥਨ ਹੈ, (ਗੁਰੂ ਅੰਗਦ ਦੇਵ ਜੀ ਦੀ) ਕੀਰਤੀ ਸੱਤਾਂ ਦੀਪਾਂ (ਵਿਸ਼ਵ ਸੰਸਾਰ) ਵਿਚ ਪਸਰੀ ਹੋਈ ਹੈ। ਮੁਰਾਰੀ (ਵਾਹਿਗੁਰੂ) ਰੂਪ ਗੁਰੂ (ਨਾਨਕ ਦੇਵ ਜੀ) ਨੂੰ ਪਰਸ ਕੇ (ਪਾਰਸ-ਰਸਾਇਣੀ ਚਰਨ-ਛੁਹ ਪ੍ਰਾਪਤ ਕਰ ਕੇ) ਭਾਈ ਲਹਣਾ ਜਗਤ ਦਾ ਗੁਰੂ ਹੋ ਨਿਬੜਿਆ ਹੈ।੨।

**੧. ਤੈ ਤਉ ਦ੍ਰਿੜਿਓ ਨਾਮੁ ਅਪਾਰੁ, ਬਿਮਲ ਜਾਸੁ ਬਿਥਾਰੁ,**
**ਸਾਧਿਕ ਸਿਧ ਸੁਜਨ ਜੀਆ ਕੋ ਅਧਾਰੁ ॥**
**੨. ਤੂ ਤਾ ਜਨਿਕ ਰਾਜਾ ਅਉਤਾਰੁ, ਸਬਦੁ ਸੰਸਾਰਿ ਸਾਰੁ,**
**ਰਹਹਿ ਜਗਤ੍ਰ ਜਲ ਪਦਮ ਬੀਚਾਰ ॥**
**੩. ਕਲਿਪਤਰੁ ਰੋਗ ਬਿਦਾਰੁ, ਸੰਸਾਰ ਤਾਪ ਨਿਵਾਰੁ,**
**ਆਤਮਾ ਤ੍ਰਿਬਿਧਿ, ਤੇਰੈ ਏਕ ਲਿਵ ਤਾਰ ॥**
**੪. ਕਹੁ ਕੀਰਤਿ ਕਲ ਸਹਾਰ, ਸਪਤ ਦੀਪ ਮਝਾਰ,**
**ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥੩॥** *(ਪੰਨਾ ੧੩੯੧)*

***ਅਰਥ :***

੧. (ਧੰਨ ਸ੍ਰੀ ਗੁਰੂ ਅੰਗਦ ਦੇਵ ਜੀ !) ਤੈਂ (ਪਾਤਿਸ਼ਾਹ ਜੀ) ਨੇ ਤਾਂ (ਪਾਰ-ਰਹਿਤ ਵਾਹਿਗੁਰੂ ਦਾ) ਅਪਾਰ ਨਾਮ (ਹਿਰਦੇ ਵਿਚ) ਦ੍ਰਿੜ੍ਹ (ਕਰ ਕੇ ਧਾਰਨ) ਕੀਤਾ ਹੋਇਆ ਹੈ, ਜਿਸ (ਨਿਰਮਲ ਨਾਮ) ਦਾ ਨਿਰਮਲ ਜਸ (ਸਾਰੇ ਖੰਡੀਂ ਬ੍ਰਹਿਮੰਡੀਂ) ਪਸਰਿਆ ਹੋਇਆ ਹੈ ਅਤੇ ਜੋ ਸਾਧਨਾ ਕਰਨ ਵਾਲੇ ਅਤੇ ਸਿਧੀ ਨੂੰ ਪ੍ਰਾਪਤ ਹੋਏ ਹੋਏ ਸ੍ਰੇਸ਼ਟ ਪੁਰਸ਼ਾਂ ਦੀਆਂ ਆਤਮਾਵਾਂ ਦਾ ਆਸਰਾ ਹੈ।

੨. (ਹੇ ਗੁਰੂ ਪਾਤਿਸ਼ਾਹ !) ਤੂੰ ਤਾਂ ਬ੍ਰਹਮ-ਗਿਆਨ ਦਾ ਪ੍ਰਕਾਸ਼ਕ ਹੋ ਕੇ (ਮਾਤ-ਲੋਕ ਵਿਚ) ਅਉਤਰਿਆ (ਪ੍ਰਗਟ ਹੋਇਆ) ਹੈਂ, ਸੰਸਾਰ ਵਿਖੇ ਤੇਰਾ ਸ਼ਬਦ (ਨਾਮ-ਗੁਰ-ਮੰਤ੍ਰ) ਹੀ ਤੱਤ-ਸਾਰ ਹੈ। ਤੂੰ ਸੰਸਾਰ ਵਿਖੇ ਜਲ ਕਮਲ ਦੀ ਨਿਆਈਂ (ਨਿਰਲੇਪ) ਰਹਿੰਦਾ ਹੈਂ।

੩. (ਹੇ ਸਤਿਗੁਰੂ ਪਾਤਿਸ਼ਾਹ!) ਤੂੰ ਮਨੋ-ਕਾਮਨਾ ਪੂਰੀਆਂ ਕਰਨ ਵਾਲਾ ਕਲਪ-ਬ੍ਰਿਛ ਹੈਂ, ਰੋਗਾਂ ਨੂੰ ਨਾਸ ਕਰਨ ਵਾਲਾ ਅਤੇ ਸੰਸਾਰ ਦੇ (ਆਧਿ, ਬਿਆਧਿ, ਉਪਾਧਿ ਤਿੰਨੇ ਹੀ) ਤਾਪ ਦੂਰ ਕਰਨ ਵਾਲਾ ਹੈਂ; ਤ੍ਰਿਗੁਣੀ (ਮਾਇਆ ਵਿਚ ਪਰਵਿਰਤ) ਜੀਵਾਂ ਦੀ ਤੇਰੇ ਦਰ 'ਤੇ ਆ ਕੇ ਇਕ ਵਾਹਿਗੁਰੂ ਵਿਚ ਇਕ-ਰਸ ਲਿਵ ਲੱਗ ਜਾਂਦੀ ਹੈ।

੪. ਕਲ੍ ਸਹਾਰ (ਭੱਟ) ਦਾ ਕਥਨ ਹੈ, (ਗੁਰੂ ਅੰਗਦ ਦੇਵ ਜੀ ਦੀ) ਕੀਰਤੀ ਸੱਤਾਂ ਦੀਪਾਂ (ਵਿਸ਼ਵ ਸੰਸਾਰ) ਵਿਚ ਪਸਰੀ ਹੋਈ ਹੈ। ਮੁਰਾਰੀ (ਵਾਹਿਗੁਰੂ) ਰੂਪ ਗੁਰੂ (ਨਾਨਕ ਦੇਵ ਜੀ) ਨੂੰ ਪਰਸ ਕੇ (ਪਾਰਸ-ਰਸਾਇਣੀ ਚਰਨ-ਛੁਹ ਪ੍ਰਾਪਤ ਕਰ ਕੇ) ਭਾਈ ਲਹਣਾ ਜਗਤ ਦਾ ਗੁਰੂ ਹੋ ਨਿਬੜਿਆ ਹੈ।੩।

**੧. ਤੈ ਤਾ ਹਦਰਥਿ ਪਾਇਓ ਮਾਨੁ, ਸੇਵਿਆ ਗੁਰੁ ਪਰਵਾਨੁ,**
**ਸਾਧਿ ਅਜਗਰੁ ਜਿਨਿ ਕੀਆ ਉਨਮਾਨੁ ॥**
**੨. ਹਰਿ ਹਰਿ ਦਰਸ ਸਮਾਨ, ਆਤਮਾਵੰਤ ਗਿਆਨ,**
**ਜਾਣੀਅ ਅਕਲ ਗਤਿ ਗੁਰ ਪਰਵਾਨ ॥**
**੩. ਜਾ ਕੀ ਦ੍ਰਿਸਟਿ ਅਚਲ ਠਾਣ, ਬਿਮਲ ਬੁਧਿ ਸੁਥਾਨ,**
**ਪਹਿਰਿ ਸੀਲ ਸਨਾਹੁ ਸਕਤਿ ਬਿਦਾਰਿ ॥**
**੪. ਕਹੁ ਕੀਰਤਿ ਕਲ ਸਹਾਰ, ਸਪਤ ਦੀਪ ਮਝਾਰ,**
**ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥੪॥** *(ਪੰਨਾ ੧੩੯੧)*

***ਅਰਥ :***

੧. (ਹੇ ਗੁਰੂ ਅੰਗਦ ਦੇਵ ਪਾਤਿਸ਼ਾਹ ਜੀ!) ਆਪ ਜੀ ਨੇ ਤਾਂ, ਪ੍ਰਭੂ-ਦਰ 'ਤੇ ਪਰਵਾਨ ਹੋਏ ਹਜ਼ੂਰ ਗੁਰੂ (ਨਾਨਕ ਦੇਵ ਜੀ) ਨੂੰ ਸੇਵਿਆ ਹੈ, ਜਿਸ ਨੇ ਤੇਰੇ ਜ਼ਹਿਰੀਲੇ ਨਾਗ (ਮਨ) ਨੂੰ ਸਾਧ ਕੇ ਉਨਮਨੀ (ਪੂਰਨ ਖਿੜਾਉ ਵਾਲਾ) ਕਰ ਦਿੱਤਾ ਹੈ। ਇਸ ਤਰ੍ਹਾਂ ਤੈਂ (ਆਪ ਜੀ ਨੇ) ਹਜ਼ੂਰ (ਸ੍ਰੀ ਗੁਰੂ ਨਾਨਕ ਦੇਵ ਜੀ) ਤੋਂ (ਗੁਰੂ-ਪਦ ਦਾ) ਸਤਿਕਾਰ ਪ੍ਰਾਪਤ ਕਰ ਲਿਆ।

੨. (ਆਪ ਜੀ ਦੇ) ਦਰਸ਼ਨ-ਦੀਦਾਰ ਪਾਪ ਹਰਨ ਵਾਲੇ ਹਰੀ ਦੇ ਦਰਸ਼ਨ ਸਮਾਨ ਹਨ। ਆਪ ਜੀ ਆਤਮ-ਸੋਝੀ ਵਾਲੇ ਗਿਆਨੀ ਹੋ। ਆਪ ਜੀ ਨੇ (ਪ੍ਰਭੂ-ਦਰ 'ਤੇ) ਪਰਵਾਨ ਹੋਏ ਹੋਏ ਗੁਰੂ (ਨਾਨਕ ਦੇਵ ਜੀ) ਦੀ (ਬਖ਼ਸ਼ੀ

ਹੋਈ) ਅਕਲ-ਗਤਿ (ਅਖੰਡ-ਕਲਾ ਵਾਲੇ 'ਵਾਹਿਗੁਰੂ' ਦੀ ਪ੍ਰਾਪਤੀ ਦੀ ਜੁਗਤੀ) ਜਾਣ ਲਈ ਹੈ।

੩. (ਆਪ ਜੀ ਹੀ ਹੋ) ਜਿਸ ਦੀ ਦ੍ਰਿਸ਼ਟੀ ਅਚਲ ਟਿਕਾਣੇ (ਤੁਰੀਆ ਪਦ) 'ਤੇ ਟਿਕੀ ਹੋਈ ਹੈ ਅਤੇ ਨਿਰਮਲ ਬੁੱਧੀ ਸ੍ਰੇਸ਼ਟ ਥਾਨ (ਆਤਮ-ਮੰਡਲ) ਵਿਖੇ (ਤਦਾਕਾਰ ਹੋਈ ਪਈ) ਹੈ ਅਤੇ ਜਿਸ ਨੇ ਸਹਿਨ-ਸ਼ੀਲਤਾ ਦੀ ਸੰਜੋਅ ਪਹਿਨ ਕੇ, ਮਾਇਆ (ਦੇ ਪ੍ਰਭਾਵ ਵਾਲੀ ਤਮੋ-ਗੁਣੀ ਬਿਰਤੀ) ਦਾ ਨਾਸ ਕਰ ਦਿੱਤਾ ਹੈ।

੪. ਕਲ੍ਯ ਸਹਾਰ (ਭੱਟ) ਦਾ ਕਥਨ ਹੈ, ਗੁਰੂ (ਅੰਗਦ ਦੇਵ ਜੀ ਦੀ) ਕੀਰਤੀ ਸੱਤਾਂ ਦੀਪਾਂ (ਵਿਸ਼ਵ ਸੰਸਾਰ) ਵਿਚ ਪਸਰੀ ਹੋਈ ਹੈ। ਮੁਰਾਰੀ (ਵਾਹਿਗੁਰੂ) ਰੂਪ ਗੁਰੂ (ਨਾਨਕ ਦੇਵ ਜੀ) ਨੂੰ ਪਰਸ ਕੇ (ਪਾਰਸ-ਰਸਾਇਣੀ ਚਰਨ-ਛੁਹ ਪ੍ਰਾਪਤ ਕਰ ਕੇ) ਭਾਈ ਲਹਣਾ ਜਗਤ ਦਾ ਗੁਰੂ ਹੋ ਨਿਬੜਿਆ ਹੈ।੪।

**੧. ਦ੍ਰਿਸਟਿ ਧਰਤ ਤਮ ਹਰਨ, ਦਹਨ ਅਘ ਪਾਪ ਪ੍ਰਨਾਸਨ ॥**
**੨. ਸਬਦ ਸੂਰ ਬਲਵੰਤ, ਕਾਮ ਅਰੁ ਕ੍ਰੋਧ ਬਿਨਾਸਨ ॥**
**੩. ਲੋਭ ਮੋਹ ਵਸਿ ਕਰਣ, ਸਰਣ ਜਾਚਿਕ ਪ੍ਰਤਿਪਾਲਣ ॥**
**੪. ਆਤਮ ਰਤ ਸੰਗ੍ਰਹਣ, ਕਹਣ ਅੰਮ੍ਰਿਤ ਕਲ ਢਾਲਣ ॥**
**੫. ਸਤਿ ਗੁਰੂ ਕਲ ਸਤਿ ਗੁਰ ਤਿਲਕੁ,**
**ਸਤਿ ਲਾਗੈ ਸੋ ਪੈ ਤਰੈ ॥**
**੬. ਗੁਰੁ ਜਗਤ ਫਿਰਣਸੀਹ ਅੰਗਰਉ,**
**ਰਾਜੁ ਜੋਗੁ ਲਹਣਾ ਕਰੈ ॥੫॥** *(ਪੰਨਾ ੧੩੯੧)*

***ਅਰਥ :***

੧. (ਗੁਰੂ ਅੰਗਦ ਦੇਵ ਜੀ) ਅੰਮ੍ਰਿਤ-ਦ੍ਰਿਸ਼ਟੀ ਕਰਦਿਆਂ ਹੀ (ਸਿੱਖਾਂ ਸੇਵਕਾਂ ਦੇ) ਅਗਿਆਨਤਾ ਰੂਪ ਅੰਨ੍ਹੇਰੇ ਨੂੰ ਦੂਰ ਕਰਨ ਵਾਲੇ, ਅਪਰਾਧਾਂ ਨੂੰ ਦਗਧ ਕਰਨ (ਸਾੜ ਦੇਣ) ਵਾਲੇ ਅਤੇ ਪਾਪਾਂ ਨੂੰ ਨਸ਼ਟ ਕਰਨ ਵਾਲੇ ਹਨ।

੨. (ਸਤਿਗੁਰੂ ਜੀ) ਸ਼ਬਦ (ਦੀ ਅਥਾਹ ਸ਼ਕਤੀ) ਦੇ ਬਲਵਾਨ ਸੂਰਮੇ ਹਨ ਅਤੇ (ਸਿੱਖ ਸੇਵਕਾਂ ਦੇ) ਕਾਮ ਤੇ ਕ੍ਰੋਧ (ਆਦਿ ਵਿਕਾਰਾਂ) ਦਾ ਵਿਨਾਸ਼ ਕਰਨ ਵਾਲੇ ਹਨ।

੩. (ਗੁਰੂ ਅੰਗਦ ਦੇਵ ਜੀ ਆਤਮ-ਉਪਦੇਸ਼ ਦੁਆਰਾ ਸਿੱਖਾਂ ਸੇਵਕਾਂ ਦੇ) ਲੋਭ ਅਤੇ ਮੋਹ (ਆਦਿਕ ਵਿਕਾਰਾਂ) ਨੂੰ ਕਾਬੂ ਕਰਨ ਵਾਲੇ ਹਨ, ਸ਼ਰਨ ਦੀ ਜਾਚਨਾ ਕਰਨ ਵਾਲੇ ਜੀਵਾਂ ਦੀ ਪ੍ਰਤਿਪਾਲਨਾ ਕਰਨ ਵਾਲੇ ਹਨ।

੪. ਆਪ ਜੀ ਦੇ ਬਚਨ ਅੰਮ੍ਰਿਤ-ਕਲਾ ਵਰਤਾਅ ਕੇ (ਕਠੋਰ-ਚਿਤ ਜੀਵਾਂ ਨੂੰ) ਦ੍ਰਵੀਭੂਤ ਕਰਨ ਵਾਲੇ ਅਤੇ ਰੂਹਾਨੀ ਪ੍ਰੀਤ ਦੇ ਸੰਗ੍ਰਹਿਣ-ਸ੍ਰੋਤ (source of divine inspiration and devotion) ਹਨ।

੫. 'ਕਲ੍ਹ' (ਮੁਹਰ-ਛਾਪ)—ਗੁਰੂ ਸਤਿ ਹੈ, ਗੁਰੂ ਦਾ ਤਿਲਕ (ਸ਼ਬਦ-ਨੀਸਾਣ) ਵੀ ਸਤਿ ਹੈ; ਜੋ ਜੀਵ (ਨਿਸਚਾ ਧਾਰ ਕੇ ਗੁਰੂ ਦੇ) ਸਤਿ (ਨਾਮ) ਵਿਚ ਲੱਗ ਜਾਂਦਾ ਹੈ, ਉਹ (ਭਵ-ਸਾਗਰ ਤੋਂ) ਅਵੱਸ਼ ਤਰ ਜਾਂਦਾ ਹੈ।

੬. ਬਾਬਾ ਫੇਰੂ ਜੀ ਦਾ ਸ਼ੇਰ-ਪੁੱਤਰ (ਭਾਈ) ਲਹਣਾ ਜਗਤ-ਗੁਰੂ (ਗੁਰੂ ਨਾਨਕ ਦੇਵ ਜੀ) ਦੇ ਅੰਗ ਨਾਲ ਲੱਗ ਕੇ ਜਗਤ-ਗੁਰੂ (ਗੁਰੂ ਅੰਗਦ ਦੇਵ ਜੀ) ਬਣ ਕੇ (ਪਰਮਾਰਥੀ) ਰਾਜ-ਜੋਗ ਮਾਣ ਰਿਹਾ ਹੈ।੫।

**੧. ਸਦਾ ਅਕਲ ਲਿਵ ਰਹੈ, ਕਰਨ ਸਿਉ ਇਛਾ ਚਾਰਹ ॥**
**੨. ਦ੍ਰੁਮ ਸਪੂਰ ਜਿਉ ਨਿਵੈ, ਖਵੈ ਕਸੁ ਬਿਮਲ ਬੀਚਾਰਹ ॥**
**੩. ਇਹੈ ਤਤੁ ਜਾਣਿਓ, ਸਰਬ ਗਤਿ ਅਲਖੁ ਬਿਡਾਣੀ ॥**
**੪. ਸਹਜ ਭਾਇ ਸੰਚਿਓ, ਕਿਰਣਿ ਅੰਮ੍ਰਿਤ ਕਲ ਬਾਣੀ ॥**
**੫. ਗੁਰ ਗਮਿ ਪ੍ਰਮਾਣੁ ਤੈ ਪਾਇਓ,**
**ਸਤੁ ਸੰਤੋਖੁ ਗ੍ਰਾਹਜਿ ਲਯੌ ॥**
**੬. ਹਰਿ ਪਰਸਿਓ ਕਲੁ ਸਮੁਲਵੈ,**
**ਜਨ ਦਰਸਨੁ ਲਹਣੇ ਭਯੌ ॥੬॥** *(ਪੰਨਾ ੧੩੯੨)*

***ਅਰਥ :***

੧. (ਹੇ ਗੁਰੂ ਅੰਗਦ ਦੇਵ ਪਾਤਿਸ਼ਾਹ ਜੀ! ਬ੍ਰਹਮ ਵਿਚ ਲੀਨ) ਆਪ ਜੀ ਦੀ ਲਿਵ ਨਿਰੰਤਰ ਅਖੰਡਾਕਾਰ ਰਹਿੰਦੀ ਹੈ, ਕਰਣੀ ਵਿਚ ਆਪ ਜੀ ਸ੍ਵੈ-ਇੱਛਾ ਅਨੁਸਾਰ ਵਿਚਰਨ ਵਾਲੇ (ਸੁਤੰਤਰ) ਹੋ।

੨. ਜਿਵੇਂ ਫਲ ਨਾਲ ਭਰਪੂਰ ਰੁੱਖ (ਧਰਤੀ ਵੱਲ) ਝੁਕਦਾ ਹੈ (ਲੋਕਾਂ ਨੂੰ ਸੁਖ

ਦੇਣ ਲਈ ਆਪ) ਕਸ਼ਟ ਝੱਲਦਾ ਹੈ, ਆਪ ਜੀ ਵੀ (ਹੇ ਗੁਰੂ ਪਾਤਿਸ਼ਾਹ !) ਅਜਿਹੀ ਹੀ ਨਿਰਮਲ ਵੀਚਾਰਧਾਰਾ (ਨਿਮਰਤਾ, ਵੱਡੀ ਜੀਰਾਂਦ ਅਤੇ ਪਰਉਪਕਾਰ) ਵਾਲੇ ਹੋ।

੩. (ਹੇ ਗੁਰੂ ਪਾਤਿਸ਼ਾਹ ਜੀ !) ਆਪ ਜੀ ਨੇ ਇਹ ਤੱਤ-ਸਾਰ ਜਾਣ ਲਿਆ ਹੈ ਕਿ ਮਨੁੱਖੀ ਸਮਝ ਸੂਝ ਤੋਂ ਪਰੇ, ਅਸਚਰਜ ਕੌਤਕਾਂ ਵਾਲਾ ਵਾਹਿਗੁਰੂ ਸਰਬ-ਵਿਆਪਕ ਹੈ।

੪. (ਹੇ ਗੁਰੂ ਪਾਤਿਸ਼ਾਹ !) ਆਪ ਜੀ ਨੇ ਗਿਆਨ-ਪ੍ਰਕਾਸ਼ ਦੀ ਭਾਵਨਾ ਅਧੀਨ ਅੰਮ੍ਰਿਤ-ਕਲਾ-ਸੰਪੰਨ ਬਾਣੀ ਦੀ (ਆਤਮ-ਪ੍ਰਕਾਸ਼ਨੀ) ਕਿਰਣ ਦੁਆਰਾ ਗਿਆਨ-ਪ੍ਰਕਾਸ਼ (ਸੰਸਾਰ 'ਤੇ) ਸੰਚਾਰਿਆ (ਪਸਾਰਿਆ) ਹੈ।

੫. (ਹੇ ਗੁਰੂ ਪਾਤਿਸ਼ਾਹ !) ਆਪ ਜੀ ਨੇ ਗੁਰੂ ਤਕ ਗੰਮਤਾ (ਪਹੁੰਚ) ਕਰ ਕੇ ਬ੍ਰਹਮ-ਗਿਆਨ ਪ੍ਰਾਪਤ ਕੀਤਾ ਹੈ; ਸਤ ਅਤੇ ਸੰਤੋਖ (ਸਤਵਾਦੀ ਅਤੇ ਸੰਤੁਸ਼ਟਤਾ ਵਾਲਾ ਸੁਭਾਅ) ਦ੍ਰਿੜ੍ਹ ਕਰ ਕੇ ਸੰਗ੍ਰਹਿਣ ਕਰ ਲਿਆ ਹੈ।

੬. ਕਲ੍ਹ (ਭੱਟ) ਕੂਕ ਕੂਕ ਕੇ ਆਖਦਾ ਹੈ, ਜਿਨ੍ਹਾਂ ਜਨਾਂ ਨੂੰ (ਵਾਹਿਗੁਰੂ ਨਾਲ ਅੰਤਰ-ਆਤਮੇ ਅਭੇਦ) ਭਾਈ ਲਹਣਾ ਜੀ ਦਾ ਦਰਸ਼ਨ ਹੋ ਗਿਆ, ਉਹਨਾਂ ਨੇ ਮਾਨੋ ਵਾਹਿਗੁਰੂ ਦਾ ਹੀ ਦੀਦਾਰ ਕਰ ਲਿਆ।੬।

**੧. ਮਨਿ ਬਿਸਾਸੁ ਪਾਇਓ, ਗਹਰਿ ਗਹੁ ਹਦਰਥਿ ਦੀਓ ॥**
**੨. ਗਰਲ ਨਾਸੁ ਤਨਿ ਨਠਯੋ, ਅਮਿਉ ਅੰਤਰਗਤਿ ਪੀਓ ॥**
**੩. ਰਿਦਿ ਬਿਗਾਸੁ ਜਾਗਿਓ, ਅਲਖਿ ਕਲ ਧਰੀ ਜੁਗੰਤਰਿ ॥**
**੪. ਸਤਿਗੁਰੁ ਸਹਜ ਸਮਾਧਿ, ਰਵਿਓ ਸਾਮਾਨਿ ਨਿਰੰਤਰਿ ॥**
**੫. ਉਦਾਰਉ ਚਿਤ ਦਾਰਿਦ ਹਰਨ, ਪਿਖੰਤਿਹ ਕਲਮਲ ਤ੍ਰਸਨ ॥**
**੬. ਸਦ ਰੰਗਿ ਸਹਜਿ ਕਲੁ ਉਚਰੈ,**
**ਜਸੁ ਜੰਪਉ ਲਹਣੇ ਰਸਨ ॥੭॥**

*(ਪੰਨਾ ੧੩੯੨)*

***ਅਰਥ :***

੧. (ਜਦੋਂ ਭਾਈ ਲਹਣਾ ਜੀ ਨੇ) ਮਨ ਵਿਚ (ਗੁਰੂ ਪ੍ਰਤੀ) ਦ੍ਰਿੜ੍ਹ ਭਰੋਸਾ ਧਾਰਨ ਕਰ ਲਿਆ ਤਾਂ ਹਜ਼ਰਤ (ਜਨਾਬ, ਗੁਰੂ ਨਾਨਕ ਦੇਵ ਜੀ) ਨੇ ਆਪ ਜੀ ਦਾ ਗਹਿਰ-ਗੰਭੀਰ ਵਾਹਿਗੁਰੂ ਨਾਲ ਮਿਲਾਪ ਕਰਾ ਦਿੱਤਾ।

੨. (ਮਾਇਆ ਦਾ) ਵਿਨਾਸ਼ਕਾਰੀ ਜ਼ਹਿਰ (ਆਪ ਜੀ ਦੇ) ਸਰੀਰ ਵਿੱਚੋਂ ਨੱਸ ਗਿਆ, (ਜਦੋਂ ਆਪ ਜੀ ਨੇ) ਅੰਤਰ-ਆਤਮੇ ਨਾਮ-ਅੰਮ੍ਰਿਤ ਪੀਤਾ।
੩. (ਆਪ ਜੀ ਦੇ) ਹਿਰਦੇ ਵਿਚ (ਨਾਮ-ਅੰਮ੍ਰਿਤ ਦੇ ਤੁਫ਼ੈਲ) ਆਤਮ-ਖੇੜਾ ਖਿੜਿਆ ਪਿਆ ਹੈ। ਅਲੱਖ (ਮਨੁੱਖੀ ਸਮਝ-ਸੂਝ ਤੋਂ ਪਰੇ ਵਾਹਿਗੁਰੂ) ਨੇ ਜੁਗਾਂ ਜੁਗਾਂਤਰਾਂ ਤੋਂ ਇਕ-ਰਸ ਵਰਤ ਰਹੀ ਅਕਲ-ਕਲਾ (ਆਪ ਜੀ ਦੇ ਹਿਰਦੇ ਵਿਚ ਪ੍ਰਤੱਖ) ਟਿਕਾਈ ਹੋਈ ਹੈ।
੪. ਸਤਿਗੁਰੂ (ਗੁਰੂ ਅੰਗਦ ਦੇਵ ਪਾਤਿਸ਼ਾਹ) ਨਿਰੰਤਰ ਸਹਜ-ਸਮਾਧੀ ਵਿਚ ਲਿਵਲੀਨ ਰਹਿੰਦਾ ਹੈ। (ਉਸ ਪਾਰਬ੍ਰਹਮ ਵਿਚ, ਜੋ) ਸਮਾਨ ਰੂਪ ਵਿਚ ਸਭਨਾਂ ਅੰਦਰ ਇਕ-ਰਸ ਵਿਆਪਕ ਹੋਇਆ ਪਿਆ ਹੈ।
੫. (ਸਤਿਗੁਰੂ ਅੰਗਦ ਦੇਵ ਜੀ) ਉਦਾਰ-ਚਿਤ (ਵਿਸ਼ਾਲ-ਚਿਤ) ਹਨ, ਹਰ ਪ੍ਰਕਾਰ ਦੀ ਦਰਿਦ੍ਰਤਾ (ਕੰਗਾਲੀ) ਦੂਰ ਕਰਨ ਵਾਲੇ ਹਨ, ਤਿਨ੍ਹਾਂ (ਸਤਿਗੁਰੂ ਜੀ) ਦੇ ਦਰਸ਼ਨ-ਦੀਦਾਰ ਪਰਸਦਿਆਂ ਪਾਪ ਭੈ-ਭੀਤ ਹੋ (ਕੰਬ) ਜਾਂਦੇ ਹਨ।
੬. ਕਲ੍ਯ (ਭੱਟ) ਕਥਨ ਕਰਦਾ ਹੈ ਕਿ ਭਾਈ ਲਹਣਾ ਜੀ ਦਾ ਜਸ ਪ੍ਰੇਮ-ਰੰਗ ਵਿਚ ਅਤੇ ਸਹਜ ਵਿਚ ਟਿਕ ਕੇ ਰਸਨਾ ਦੁਆਰਾ ਮੈਂ ਜਪਦਾ ਹਾਂ।੭।

**੧. ਨਾਮੁ ਅਵਖਧੁ ਨਾਮੁ ਆਧਾਰੁ ਅਰੁ ਨਾਮੁ ਸਮਾਧਿ ਸੁਖੁ,**
**ਸਦਾ ਨਾਮ ਨੀਸਾਣੁ ਸੋਹੈ ॥**
**੨. ਰੰਗਿ ਰਤੌ ਨਾਮ ਸਿਉ, ਕਲ ਨਾਮੁ ਸੁਰਿ ਨਰਹ ਬੋਹੈ ॥**
**੩. ਨਾਮ ਪਰਸੁ ਜਿਨਿ ਪਾਇਓ, ਸਤੁ ਪ੍ਰਗਟਿਓ ਰਵਿ ਲੋਇ ॥**
**੪. ਦਰਸਨਿ ਪਰਸਿਐ ਗੁਰੂ ਕੈ ਅਠਸਠਿ ਮਜਨੁ ਹੋਇ ॥੮॥**

*(ਪੰਨਾ ੧੩੯੨)*

***ਅਰਥ :***

੧. ਨਾਮ (ਤਨ ਮਨ ਦੇ ਸਾਰੇ ਰੋਗਾਂ ਦਾ) ਦਾਰੂ ਹੈ, ਨਾਮ (ਸਭਨਾਂ ਜੀਵਾਂ ਦਾ) ਆਤਮ-ਆਧਾਰ ਹੈ, ਅਤੇ ਸਮਾਧੀ ਵਿਚ ਲੀਨ ਕਰ ਕੇ ਆਤਮ-ਸੁਖ ਦੇਣ ਵਾਲਾ ਵੀ ਨਾਮ ਹੀ ਹੈ। ਉਸ ਨਾਮ ਦਾ ਨੀਸਾਣ (ਰੱਬੀ-ਨੂਰ) ਸਦਾ

ਹੀ (ਗੁਰੂ ਅੰਗਦ ਦੇਵ ਜੀ ਦੇ ਮਸਤਕ ਉੱਤੇ) ਸੁਭਾਇਮਾਨ ਹੋ ਰਿਹਾ ਹੈ।

੨. 'ਕਲ' (ਮੁਹਰ-ਛਾਪ)—(ਗੁਰੂ ਅੰਗਦ ਦੇਵ ਪਾਤਿਸ਼ਾਹ) ਉਸ ਨਾਮ ਨਾਲ ਜੁੜਿਆ ਹੋਇਆ ਨਾਮ-ਰੰਗ ਵਿਚ ਹੀ ਮਸਤ ਰਹਿੰਦਾ ਹੈ, ਜਿਹੜਾ ਸੁੰਦਰ-ਸ੍ਰੇਸ਼ਟ ਨਾਮ (ਜੀਵਾਂ ਨੂੰ) ਸੁਗੰਧਤ ਕਰ ਦਿੰਦਾ ਹੈ, ਜਿਸ ਸਦਕਾ ਉਹ ਸ੍ਰੇਸ਼ਟ ਮਨੁੱਖ ਹੋ ਨਿਬੜਦੇ ਹਨ।

੩. ਜਿਸ (ਗੁਰੂ ਅੰਗਦ ਦੇਵ ਜੀ) ਨੇ (ਜਗਤ-ਗੁਰੂ ਗੁਰੂ ਨਾਨਕ ਦੇਵ ਜੀ ਤੋਂ) ਪਾਰਸ-ਨਾਮ ਦਾ ਸਪਰਸ਼ ਪ੍ਰਾਪਤ ਕਰ ਲਿਆ ਹੈ, ਉਸ ਦਾ ਸਤੁ (ਜਸ) ਸੂਰਜ ਸਮਾਨ ਸਾਰੇ ਬ੍ਰਹਿਮੰਡ ਵਿਚ ਪ੍ਰਗਟ ਹੋ ਗਿਆ ਹੈ।

੪. ਗੁਰੂ (ਅੰਗਦ ਦੇਵ ਜੀ) ਦੇ ਦਰਸ਼ਨ-ਦੀਦਾਰ ਕੀਤੇ ਜਾਣ ਨਾਲ ਅਠਾਹਠ ਤੀਰਥਾਂ ਦਾ ਇਸ਼ਨਾਨ (ਸੁਤੇ ਹੀ) ਹੋ ਜਾਂਦਾ ਹੈ।੮।

**੧. ਸਚੁ ਤੀਰਥੁ, ਸਚੁ ਇਸਨਾਨੁ ਅਰੁ ਭੋਜਨੁ ਭਾਉ ਸਚੁ,**
**ਸਦਾ ਸਚੁ ਭਾਖੰਤੁ ਸੋਹੈ॥**
**੨. ਸਚੁ ਪਾਇਓ ਗੁਰ ਸਬਦਿ, ਸਚੁ ਨਾਮੁ ਸੰਗਤੀ ਬੋਹੈ॥**
**੩. ਜਿਸੁ ਸਚੁ ਸੰਜਮੁ, ਵਰਤੁ ਸਚੁ, ਕਬਿ ਜਨ ਕਲ ਵਖਾਣੁ॥**
**੪. ਦਰਸਨਿ ਪਰਸਿਐ ਗੁਰੂ ਕੈ, ਸਚੁ ਜਨਮੁ ਪਰਵਾਣੁ॥੯॥**

*(ਪੰਨਾ ੧੩੯੨)*

***ਅਰਥ :***

੧. (ਸਦੀਵੀ ਹੋਂਦ ਵਾਲਾ) ਸਚ-ਨਾਮ ਹੀ ਤੀਰਥ ਹੈ, ਸਚ-ਨਾਮ ਹੀ ਤੀਰਥ-ਇਸ਼ਨਾਨ ਹੈ, ਅਤੇ ਸਚ-ਨਾਮ ਹੀ ਪ੍ਰੀਤੀ-ਭੋਜਨ ਹੈ। ਸਚ-ਨਾਮ ਨੂੰ ਸਦੀਵਕਾਲ ਜਪਣ ਵਾਲਾ (ਗੁਰੂ ਅੰਗਦ ਦੇਵ ਪਾਤਿਸ਼ਾਹ) ਸਦਾ ਹੀ ਸੋਭਾ ਪਾਉਂਦਾ ਹੈ।

੨. ਅਜਿਹਾ (ਸਰਬ-ਸ੍ਰੇਸ਼ਟ) ਸਚ-ਨਾਮ (ਗੁਰੂ ਅੰਗਦ ਦੇਵ ਜੀ ਨੇ) ਗੁਰੂ (ਨਾਨਕ ਦੇਵ ਜੀ) ਦੇ ਉਪਦੇਸ਼ ਦੁਆਰਾ ਪ੍ਰਾਪਤ ਕੀਤਾ ਹੈ। ਇਹ ਸਚ-ਸਰੂਪਾ ਨਾਮ ਸੰਗਤਿ ਕਰਨ ਵਾਲੇ ਹਰੇਕ ਸਤ-ਸੰਗੀ ਨੂੰ ਸੁਗੰਧਤ ਕਰ ਦਿੰਦਾ ਹੈ।

੩. ਜਿਸ (ਗੁਰੂ ਅੰਗਦ ਦੇਵ ਜੀ) ਲਈ ਸਚ-ਨਾਮ ਹੀ ਸੰਜਮ (ਇੰਦਰੀਆਂ

ਉੱਤੇ ਵਸੀਕਾਰ ਕਰਨ ਦਾ ਸਾਧਨ), ਸਚ-ਨਾਮ ਹੀ ਵਰਤ ਹੈ, ਕਲ੍ਯ ਆਦਿਕ ਕਵੀ ਜਨ ਉਸ ਦੇ ਜਸ ਦਾ ਕਥਨ ਕਰਦੇ ਹਨ।

੪. (ਐਸੇ ਸਤਿਗੁਰੂ) ਗੁਰੂ (ਅੰਗਦ ਦੇਵ ਜੀ) ਦਾ ਦਰਸ਼ਨ-ਦੀਦਾਰ ਕੀਤੇ ਜਾਣ ਸਦਕਾ ਸਚ-ਨਾਮ (ਪ੍ਰਾਪਤ ਹੋ ਜਾਂਦਾ ਹੈ ਅਤੇ) ਮਨੁੱਖਾ-ਜਨਮ (ਪ੍ਰਭੂ-ਦਰ 'ਤੇ) ਕਬੂਲ ਹੋ ਜਾਂਦਾ ਹੈ।੯।

**੧. ਅਮਿਅ ਦ੍ਰਿਸਟਿ ਸੁਭ ਕਰੈ, ਹਰੈ ਅਘ ਪਾਪ ਸਕਲ ਮਲ॥**
**੨. ਕਾਮ ਕ੍ਰੋਧ ਅਰੁ ਲੋਭ ਮੋਹ, ਵਸਿ ਕਰੈ ਸਭੈ ਬਲ॥**
**੩. ਸਦਾ ਸੁਖੁ ਮਨਿ ਵਸੈ, ਦੁਖੁ ਸੰਸਾਰਹ ਖੋਵੈ॥**
**੪. ਗੁਰੁ ਨਵਨਿਧਿ ਦਰੀਆਉ, ਜਨਮ ਹਮ ਕਾਲਖ ਧੋਵੈ॥**
**੫. ਸੁ ਕਹੁ ਟਲ, ਗੁਰੁ ਸੇਵੀਐ, ਅਹਿਨਿਸਿ ਸਹਜਿ ਸੁਭਾਇ॥**
**੬. ਦਰਸਨਿ ਪਰਸਿਐ ਗੁਰੂ ਕੈ,**
**ਜਨਮ ਮਰਣ ਦੁਖੁ ਜਾਇ॥੧੦॥** *(ਪੰਨਾ ੧੩੯੨)*

***ਅਰਥ :***

੧. (ਗੁਰੂ ਅੰਗਦ ਦੇਵ ਪਾਤਿਸ਼ਾਹ ਆਪਣੇ ਸਿੱਖਾਂ-ਸੇਵਕਾਂ ਉੱਤੇ) ਅੰਮ੍ਰਿਤ-ਭਿੰਨੀ ਸ਼ੁਭ ਦ੍ਰਿਸ਼ਟੀ ਕਰਦਾ ਹੈ ਅਤੇ ਇਸ ਨਾਲ ਉਨ੍ਹਾਂ ਦੇ ਉਗ੍ਰ ਪਾਪ ਅਤੇ ਸਾਰੇ ਕਲਮਲ ਦੂਰ ਕਰ ਦੇਂਦਾ ਹੈ।

੨. ਕਾਮ, ਕ੍ਰੋਧ, ਲੋਭ, ਮੋਹ ਆਦਿਕ ਵਿਕਾਰਾਂ ਦੀ ਸਾਰੀ ਹੀ ਬਲਕਾਰੀ ਵਿਕਾਰ-ਜੁੰਡਲੀ ਨੂੰ ਉਹਨਾਂ (ਸੇਵਕਾਂ) ਦੇ ਕਾਬੂ ਵਿਚ ਕਰ ਦੇਂਦਾ ਹੈ।

੩. (ਸਤਿਗੁਰੂ ਜੀ ਦੀ ਅੰਮ੍ਰਿਤ-ਦ੍ਰਿਸ਼ਟੀ ਸਦਕਾ ਜਗਿਆਸੂ ਦੇ) ਮਨ ਵਿਚ ਸਦਾ ਆਤਮ-ਸੁਖ ਆ ਵੱਸਦਾ ਹੈ। (ਸਤਿਗੁਰੂ ਪਾਤਿਸ਼ਾਹ) ਸੰਸਾਰੀ ਜੀਵਾਂ ਦਾ ਹਰ ਪ੍ਰਕਾਰ ਦਾ ਦੁਖ ਨਵਿਰਤ (ਦੂਰ) ਕਰਦਾ ਹੈ।

੪. ਗੁਰੂ ਨਉ-ਨਿਧ-ਨਾਮ ਦਾ ਸਮੁੰਦਰ ਹੈ, ਉਹ ਸਾਡੀ (ਸੰਸਾਰੀ ਜੀਵਾਂ ਦੀ) ਜਨਮ-ਜਨਮਾਂਤ੍ਰਾਂ ਦੀ ਸਾਰੀ ਪਾਪ-ਕਾਲਖ ਧੋ ਕੱਢਦਾ ਹੈ।

੫. ਤਾਂ ਤੇ ਟਲ੍ਯ (ਭੱਟ) ਦਾ ਇਹ ਕਥਨ ਹੈ ਕਿ (ਅਜਿਹੇ ਗੁਣੀ-ਨਿਧਾਨ) ਗੁਰੂ ਨੂੰ ਦਿਨ ਰਾਤ ਗੁਰੂ-ਗਿਆਨ ਵਿਚ ਸ਼ਰਧਾ-ਭਾਵਨਾ ਧਾਰ ਕੇ ਸੇਵਣਾ ਚਾਹੀਦਾ ਹੈ।

੯. ਗੁਰੂ (ਅੰਗਦ ਦੇਵ ਜੀ) ਦੇ ਦਰਸ਼ਨ-ਦੀਦਾਰ ਕੀਤੇ ਜਾਣ ਨਾਲ ਆਵਾ-ਗਵਨ ਦਾ ਦੁਖ ਕਟਿਆ ਜਾਂਦਾ ਹੈ।੧੦।

*ਨੋਟ :* ਸ੍ਰੀ ਗੁਰੂ ਅੰਗਦ ਦੇਵ ਜੀ ਦੀ ਉਸਤਤਿ ਵਿਚ ਇਹ ਦਸ ਸਵੱਈਏ ਸ੍ਰੀ ਕਲ੍ਯ (ਕਲ੍ਯ ਸਹਾਰ) ਭੱਟ ਦੇ ਉਚਾਰੇ ਹੋਏ ਹਨ ('ਟਲ੍ਯ', 'ਕਲ੍ਯ' ਤੇ 'ਕਲ੍ਯ ਸਹਾਰ' ਇੱਕੋ ਕਵੀ ਦੇ ਨਾਮ ਹਨ)।

## ੩.੧.੬ 'ਸਵਈਏ ਮਹਲੇ ਤੀਜੇ ਕੇ ੩' ਵਿੱਚੋਂ ਗੁਰੂ ਅੰਗਦ ਦੇਵ ਜੀ ਨਾਲ ਸੰਬੰਧਿਤ ਤੁਕਾਂ—ਅਰਥਾਂ ਸਹਿਤ

**੧. ਸਚੁ ਨਾਮੁ ਕਰਤਾਰੁ ਸੁ ਦ੍ਰਿੜੁ ਨਾਨਕਿ ਸੰਗ੍ਰਹਿਅਉ ॥**
**੨. ਤਾ ਤੇ ਅੰਗਦੁ ਲਹਣਾ ਪ੍ਰਗਟਿ,**
**ਤਾਸੁ ਚਰਣਹ ਲਿਵ ਰਹਿਅਉ ॥...੧॥੧੫॥** *(ਪੰਨਾ ੧੩੯੫)*

***ਅਰਥ :***

੧. ਕਰਤਾ ਪੁਰਖ ਅਤੇ ਉਸਦਾ ਨਾਮ ਸਦਾ-ਥਿਰ (ਸਦੀਵੀ ਹੋਂਦ ਵਾਲਾ) ਹੈ। ਉਹ (ਕਰਤਾਰ ਅਤੇ ਉਸ ਦਾ ਨਾਮ) ਗੁਰੂ ਨਾਨਕ (ਦੇਵ ਜੀ) ਨੇ ਦ੍ਰਿੜ੍ਹ ਕੀਤਾ ਅਤੇ ਹਿਰਦੇ ਵਿਚ ਸੰਚਨ (ਇਕੱਠਾ) ਕੀਤਾ।

੨. ਉਸ (ਗੁਰੂ ਨਾਨਕ ਦੇਵ ਜੀ) ਤੋਂ ਭਾਈ ਲਹਣਾ, ਗੁਰੂ ਅੰਗਦ ਦੇਵ ਹੋ ਕੇ ਪ੍ਰਗਟ ਹੋਇਆ ਅਤੇ ਉਸ (ਕਰਤਾਰ ਦੇ) ਚਰਨਾਂ (ਨਾਮ) ਦੀ ਲਿਵ ਵਿਚ ਸਦੀਵਕਾਲ ਲਿਵ-ਲੀਨ ਰਹਿਆ।੧।੧੫।

## ੩.੧.੭ 'ਸਵਈਏ ਮਹਲੇ ਚਉਥੇ ਕੇ ੪' ਵਿੱਚੋਂ ਗੁਰੂ ਅੰਗਦ ਦੇਵ ਜੀ ਨਾਲ ਸੰਬੰਧਿਤ ਤੁਕਾਂ—ਅਰਥਾਂ ਸਹਿਤ

**੧. ਨਾਨਕ ਪ੍ਰਸਾਦਿ, ਅੰਗਦ ਸੁਮਤਿ,**
**ਗੁਰਿ ਅਮਰਿ ਅਮਰੁ ਵਰਤਾਇਓ ॥**
**੨. ਗੁਰ ਰਾਮਦਾਸ, ਕਲ੍ਯੁਚਰੈ,**
**ਤੈਂ ਅਟਲ ਅਮਰ ਪਦੁ ਪਾਇਓ ॥੫॥** *(ਪੰਨਾ ੧੩੯੭)*

**ਅਰਥ :**

੧. ਕਵੀ 'ਕਲ੍ਹ' ਕਥਨ ਕਰਦਾ ਹੈ, ਹੇ ਗੁਰੂ ਰਾਮਦਾਸ ਪਾਤਿਸ਼ਾਹ! ਆਪ ਜੀ ਨੇ (ਸਤਿਗੁਰੂ ਦੇ ਬਖ਼ਸ਼ੇ ਨਾਮ ਦੁਆਰਾ) ਸਦਾ-ਥਿਰ ਤੇ ਅਬਿਨਾਸ਼ੀ ਆਤਮ-ਪਦ ਪਾ ਲਿਆ ਹੈ।

੨. (ਸ੍ਰੀ ਗੁਰੂ) ਨਾਨਕ (ਦੇਵ ਜੀ) ਦੇ ਪ੍ਰਸਾਦ (ਫ਼ਜ਼ਲ) ਕਰਕੇ (ਸ੍ਰੀ ਗੁਰੂ) ਅੰਗਦ (ਦੇਵ ਜੀ) ਦੀ ਬਖ਼ਸ਼ੀ ਹੋਈ ਸ੍ਰੇਸ਼ਟ ਮਤਿ ਸਦਕਾ ਸ੍ਰੀ ਗੁਰੂ ਅਮਰਦਾਸ (ਜੀ) ਨੇ (ਕਰਤਾਰ ਦਾ) ਹੁਕਮ (ਨਾਮ) (ਆਪ ਜੀ ਦੇ ਹਿਰਦੇ ਵਿਚ) ਵਰਤਾਅ ਦਿੱਤਾ ਹੈ।੫।

**੧. ਗੁਰੁ ਨਾਨਕੁ, ਅੰਗਦੁ, ਅਮਰੁ, ਭਗਤ,**
**ਹਰਿ ਸੰਗਿ ਸਮਾਣੇ ॥...੧੨॥** *(ਪੰਨਾ ੧੩੯੮)*

**ਅਰਥ :**

੧. ਗੁਰੂ ਨਾਨਕ (ਦੇਵ ਜੀ), ਗੁਰੂ ਅੰਗਦ (ਦੇਵ ਜੀ), ਗੁਰੂ ਅਮਰ (ਦਾਸ ਜੀ) ਅਤੇ ਹੋਰ ਸਾਰੇ ਭਗਤ ਜਨ (ਨਾਮ-ਟੇਕ ਦੇ ਤੁਫ਼ੈਲ) ਵਾਹਿਗੁਰੂ ਵਿਚ ਲੀਨ ਹੋ ਗਏ।੨।

**੧. ਪ੍ਰਥਮੇ ਨਾਨਕ ਚੰਦੁ, ਜਗਤ ਭਯੋ ਆਨੰਦੁ,**
**ਤਾਰਨਿ ਮਨੁਖ੍ਯ ਜਨ ਕੀਅਉ ਪ੍ਰਗਾਸ ॥**
**੨. ਗੁਰ ਅੰਗਦ ਦੀਅਉ ਨਿਧਾਨੁ, ਅਕਥ ਕਥਾ ਗਿਆਨੁ,**
**ਪੰਚ ਭੂਤ ਬਸਿ ਕੀਨੇ ਜਮਤ ਨ ਤ੍ਰਾਸ ॥...੪॥**

*(ਪੰਨਾ ੧੩੯੯)*

**ਅਰਥ :**

੧. (ਰਾਜ, ਜੋਗ ਅਤੇ ਗੁਰਤਾ ਦੇ ਤਖ਼ਤ ਦੀ ਬਖ਼ਸ਼ਸ਼ ਅਕਾਲ ਪੁਰਖ ਵੱਲੋਂ) ਪ੍ਰਥਮ-ਗੁਰ ਗੁਰੂ ਨਾਨਕ ਦੇਵ ਜੀ ਨੂੰ ਹੋਈ, ਜੋ ਸੱਚ ਦਾ ਚੰਦ੍ਰਮਾ ਹੋ ਕੇ (ਸੰਸਾਰ ਉੱਤੇ) ਪ੍ਰਕਾਸ਼ਮਾਨ ਹੋਇਆ, ਜਗਤ ਨੂੰ (ਉਸ ਤੋਂ) ਆਤਮ-ਅਨੰਦ (ਪ੍ਰਾਪਤ) ਹੋਇਆ। (ਉਸ ਨੇ) ਮਨੁੱਖ-ਮਾਤ੍ਰ ਨੂੰ ਭਵ-ਸਾਗਰ ਤੋਂ ਤਾਰਨ ਲਈ (ਸੰਸਾਰ ਉੱਤੇ) ਗਿਆਨ-ਚਾਨਣ ਕੀਤਾ।

੨. (ਗੁਰੂ ਨਾਨਕ ਦੇਵ ਜੀ ਨੇ) ਅਕੱਥ ਵਾਹਿਗੁਰੂ ਦੀ ਕਥਾ (ਸਿਫ਼ਤਿ-ਸਾਲਾਹ) ਦਾ ਗਿਆਨ-ਖ਼ਜ਼ਾਨਾ ਗੁਰੂ ਅੰਗਦ (ਦੇਵ ਜੀ) ਨੂੰ ਦਿੱਤਾ, (ਜਿਸ ਗੁਰੂ ਅੰਗਦ ਦੇਵ ਜੀ ਨੇ ਸੇਵਕਾਂ ਦੇ) ਕਾਮਾਦਿਕ ਪੰਜ ਭੂਤਨੇ (ਉਹਨਾਂ ਦੇ) ਵੱਸ ਵਿਚ ਕਰ ਦਿੱਤੇ; (ਜਿਸ ਸਦਕਾ ਉਹਨਾਂ ਲਈ) ਜਮ-ਦੂਤਾਂ ਦਾ ਡਰ-ਭਉ ਅਤੇ ਪੀੜਾ (ਕਸ਼ਟ) ਨਾ ਰਹੀ।੪।

**੧. ਗੁਰੁ ਨਾਨਕੁ, ਨਿਕਟਿ ਬਸੈ ਬਨਵਾਰੀ॥**
**੨. ਤਿਨਿ ਲਹਣਾ ਥਾਪਿ ਜੋਤਿ ਜਗਿ ਧਾਰੀ॥**
**੩. ਲਹਣੈ ਪੰਥੁ ਧਰਮ ਕਾ ਕੀਆ॥**
**੪. ਅਮਰਦਾਸ ਭਲੇ ਕਉ ਦੀਆ॥...੧॥** *(ਪੰਨਾ ੧੪੦੧)*

***ਅਰਥ :***

੧. ਸ੍ਰੀ ਗੁਰੂ ਨਾਨਕ ਦੇਵ (ਜੀ ਅੰਤਰ-ਆਤਮੇ) ਜਗਤ-ਵਾੜੀ ਦੇ ਮਾਲਕ ਵਾਹਿਗੁਰੂ ਦੇ ਨੇੜੇ (ਹਜ਼ੂਰੀ ਵਿਚ) ਵੱਸਦਾ ਹੈ।

੨. ਤਿਸ (ਗੁਰੂ ਨਾਨਕ ਦੇਵ ਜੀ) ਨੇ ਭਾਈ ਲਹਣਾ (ਜੀ) ਨੂੰ (ਗੁਰੂ ਅੰਗਦ ਜੀ ਦੇ ਰੂਪ ਵਿਚ) ਗੁਰੂ ਥਾਪ ਕੇ ਸੰਸਾਰ ਵਿਚ ਗੁਰੂ-ਜੋਤਿ ਇਸਥਿਤ (ਪ੍ਰਕਾਸ਼ਮਾਨ) ਕੀਤੀ।

੩-੪. ਭਾਈ ਲਹਣਾ ਜੀ ਨੇ ਅੱਗੋਂ (ਓਸੇ ਹੀ ਗੁਰਮਤਿ) ਧਰਮ ਦਾ ਰਾਹ ਪ੍ਰਚਲਤ ਕੀਤਾ ਅਤੇ ਗੁਰੂ-ਪਦ ਵਾਲਾ ਮਰਾਤਬਾ, (ਗੁਰੂ) ਅਮਰਦਾਸ (ਜੀ) ਭੱਲੇ ਨੂੰ ਬਖ਼ਸ਼ਿਆ।੧।

**੧. ਸਤਿਗੁਰਿ ਨਾਨਕਿ ਭਗਤਿ ਕਰੀ ਇਕ ਮਨਿ,**
**ਤਨੁ, ਮਨੁ, ਧਨੁ, ਗੋਬਿੰਦ ਦੀਅਉ॥**
**੨. ਅੰਗਦਿ ਅਨੰਤ ਮੂਰਤਿ ਨਿਜ ਧਾਰੀ,**
**ਅਗਮ ਗ੍ਹਾਨਿ ਰਸਿ ਰਸ੍ਹਉ ਹੀਅਉ॥...੨॥**

*(ਪੰਨਾ ੧੪੦੫)*

***ਅਰਥ :***

੧. ਸਤਿਗੁਰੂ ਨਾਨਕ (ਦੇਵ ਜੀ) ਨੇ ਇਕ-ਮਨ ਇਕ-ਚਿਤ ਹੋ ਕੇ (ਵਾਹਿਗੁਰੂ

ਦੀ) ਭਗਤੀ ਕੀਤੀ; ਆਪਣਾ ਤਨ, ਮਨ, ਧਨ (ਸਭ ਕੁਝ) ਗੋਬਿੰਦ-ਪ੍ਰਭੂ ਨੂੰ ਅਰਪਨ ਕਰ ਦਿੱਤਾ;

੨. (ਗੁਰੂ) ਅੰਗਦ (ਦੇਵ ਜੀ) ਨੇ ਬੇਅੰਤ ਵਾਹਿਗੁਰੂ ਦੀ ਮੂਰਤੀ (ਜੋਤਿ-ਸਰੂਪ) ਆਪਣੇ ਅੰਦਰ ਧਾਰਨ ਕੀਤੀ, ਵਾਹਿਗੁਰੂ ਦੇ ਅਗੰਮੀ ਗਿਆਨ ਦੀ ਬਰਕਤਿ ਨਾਲ (ਆਪ ਜੀ ਦਾ) ਹਿਰਦਾ ਅੰਮ੍ਰਿਤ-ਰਸ ਨਾਲ ਰਸ-ਪੂਰਤ ਹੋ ਗਿਆ।੨।

**੧. ਕਵਿ ਕੀਰਤ ਜੋ ਸੰਤ ਚਰਨ ਮੁੜਿ ਲਾਗਹਿ,**
**ਤਿਨ੍ ਕਾਮ ਕ੍ਰੋਧ ਜਮ ਕੋ ਨਹੀ ਤ੍ਰਾਸੁ॥**
**੨. ਜਿਵ ਅੰਗਦੁ ਅੰਗਿ ਸੰਗਿ ਨਾਨਕ ਗੁਰ,**
**ਤਿਵ ਗੁਰ ਅਮਰਦਾਸ ਕੈ ਗੁਰੁ ਰਾਮਦਾਸੁ॥...੧॥**

*(ਪੰਨਾ ੧੪੦੬)*

***ਅਰਥ :***

੧-੨. ਜਿਵੇਂ (ਭਾਈ ਲਹਣਾ) ਗੁਰੂ ਨਾਨਕ ਦੇਵ ਜੀ ਦੇ ਅੰਗ ਨਾਲ ਲੱਗ ਕੇ ਅਤੇ ਸੰਗਤ ਕਰਨ ਸਦਕਾ ਗੁਰੂ ਅੰਗਦ ਦੇਵ ਹੋ ਨਿਬੜਿਆ, ਏਵੇਂ ਹੀ ਗੁਰੂ ਅਮਰਦਾਸ ਜੀ ਦੇ ਲੜ ਲੱਗ ਕੇ (ਭਾਈ ਜੇਠਾ) ਗੁਰੂ ਰਾਮਦਾਸ ਹੋ ਗਿਆ। ਕਵੀ 'ਕੀਰਤ' (ਮੁਹਰ-ਛਾਪ)—ਜੋ ਜੀਵ ਮਾਇਆ ਵੱਲੋਂ ਪਰਤ ਕੇ ਸੰਤ-ਸਤਿਗੁਰੂ (ਗੁਰੂ ਰਾਮਦਾਸ ਜੀ) ਦੇ ਚਰਨੀਂ ਆ ਲੱਗਦੇ ਹਨ, ਉਹਨਾਂ ਨੂੰ ਕਾਮ, ਕ੍ਰੋਧ (ਆਦਿ ਵਿਕਾਰਾਂ) ਅਤੇ ਜਮਾਂ ਦਾ ਡਰ-ਭਉ ਅਤੇ ਪੀੜਾ ਨਹੀਂ ਰਹਿੰਦੀ।੧।

**੧. ਨਾਨਕਿ ਨਾਮੁ ਨਿਰੰਜਨ ਜਾਨ੍ਉ,**
**ਕੀਨੀ ਭਗਤਿ ਪ੍ਰੇਮ ਲਿਵ ਲਾਈ॥**
**੨. ਤਾ ਤੇ ਅੰਗਦੁ ਅੰਗ ਸੰਗਿ ਭਯੋ ਸਾਇਰੁ,**
**ਤਿਨਿ ਸਬਦ ਸੁਰਤਿ ਕੀਨੌ ਵਰਖਾਈ॥...੩॥**

*(ਪੰਨਾ ੧੪੦੬)*

*ਅਰਥ :*

੧. (ਸ੍ਰੀ ਗੁਰੂ) ਨਾਨਕ (ਦੇਵ ਜੀ) ਨੇ ਮਾਇਆ ਤੋਂ ਨਿਰਲੇਪ ਵਾਹਿਗੁਰੂ ਦਾ ਨਾਮ ਅੰਤਰ-ਆਤਮੇ ਜਾਣਿਆ ਅਤੇ ਲਿਵ ਲਾ ਕੇ ਸੁਰਤਿ ਜੋੜ ਕੇ ਪ੍ਰੇਮਾ-ਭਗਤੀ ਕੀਤੀ।

੨. ਉਸ (ਸ੍ਰੀ ਗੁਰੂ ਨਾਨਕ ਦੇਵ ਜੀ) ਤੋਂ ਅੰਗ-ਸੰਗ ਵੱਸਣ ਕਰਕੇ (ਗੁਰੂ) ਅੰਗਦ (ਦੇਵ ਪਾਤਿਸ਼ਾਹ) (ਨਾਮ ਦਾ) ਸੁਭਰ-ਸਾਗਰ ਹੋ ਗਿਆ; ਉਸ (ਗੁਰੂ ਅੰਗਦ ਦੇਵ ਜੀ) ਨੇ ਅੱਗੋਂ (ਸਿੱਖ-ਸੰਗਤਾਂ ਦੀ) ਸੁਰਤੀ ਵਿਚ ਸ਼ਬਦ-ਅੰਮ੍ਰਿਤ (ਨਾਮ) ਦੀ ਵਰਖਾ ਕੀਤੀ।੩।

## ੩.੧.੮ 'ਸਵਈਏ ਮਹਲੇ ਪੰਜਵੇ ਕੇ ੫' ਵਿਚ ਗੁਰੂ ਅੰਗਦ ਦੇਵ ਜੀ ਨਾਲ ਸੰਬੰਧਿਤ ਤੁਕਾਂ—ਅਰਥਾਂ ਸਹਿਤ

**੧. ਗੁਰ ਨਾਨਕ ਅੰਗਦ ਅਮਰ ਲਾਗਿ,**
**ਉਤਮ ਪਦੁ ਪਾਯਉ ॥...੧॥** *(ਪੰਨਾ ੧੪੦੭)*

*ਅਰਥ :*

੧. ਗੁਰੂ ਨਾਨਕ (ਦੇਵ ਜੀ) ਦੇ ਚਰਨੀਂ ਲੱਗ ਕੇ ਗੁਰੂ ਅੰਗਦ (ਦੇਵ ਜੀ) ਨੇ, ਗੁਰੂ ਅੰਗਦ ਦੇਵ ਜੀ ਦੀ ਚਰਨੀਂ ਲੱਗ ਕੇ ਗੁਰੂ ਅਮਰਦਾਸ ਜੀ ਨੇ ਸਰਬੋਤਮ (ਤੁਰੀਆ) ਪਦ ਪਾ ਲਿਆ।੧।

**੧. ਗੁਰਿ ਨਾਨਕਿ ਅੰਗਦੁ ਵਰ੍ਉ,**
**ਗੁਰਿ ਅੰਗਦਿ ਅਮਰ ਨਿਧਾਨੁ ॥...੪॥** *(ਪੰਨਾ ੧੪੦੭)*

*ਅਰਥ :*

੧. ਗੁਰੂ ਨਾਨਕ (ਦੇਵ ਜੀ) ਨੇ ਗੁਰੂ ਅੰਗਦ (ਦੇਵ ਜੀ) ਨੂੰ ਗੁਰਿਆਈ ਦਾ ਵਰਦਾਨ ਦਿੱਤਾ, (ਏਸੇ ਤਰ੍ਹਾਂ) ਗੁਰੂ ਅੰਗਦ (ਦੇਵ ਜੀ) ਨੇ ਗੁਰੂ ਅਮਰ (ਦਾਸ ਜੀ) ਨੂੰ ਨਾਮ-ਖ਼ਜ਼ਾਨਾ ਬਖ਼ਸ਼ਿਆ।੪।

**੧. ਨਾਨਕ ਆਦਿ, ਅੰਗਦ, ਅਮਰ,**
**ਸਤਿਗੁਰ ਸਬਦਿ ਸਮਾਇਅਉ ॥...੫॥** *(ਪੰਨਾ ੧੪੦੭)*

***ਅਰਥ :***

੧. ਆਦਿ ਗੁਰੂ ਨਾਨਕ (ਦੇਵ ਜੀ) ਤੋਂ ਲੈ ਕੇ ਗੁਰੂ ਅੰਗਦ (ਦੇਵ ਜੀ), ਗੁਰੂ ਅਮਰ (ਦਾਸ ਜੀ) ਨੇ ਆਪਣਾ ਆਪਾ ਸਤਿਗੁਰੂ ਦੇ ਸ਼ਬਦ ਵਿਚ ਜੋੜ ਕੇ ਪਾਰਬ੍ਰਹਮ ਨਾਲ ਅੰਤਰ-ਆਤਮੇ ਅਭੇਦ ਕਰ ਦਿੱਤਾ।੫।

**੧. ਜੋਤਿ ਰੂਪਿ ਹਰਿ ਆਪਿ,**
**ਗੁਰੂ ਨਾਨਕੁ ਕਹਾਯਉ ॥**
**੨. ਤਾ ਤੇ ਅੰਗਦੁ ਭਯਉ,**
**ਤਤ ਸਿਉ ਤਤੁ ਮਿਲਾਯਉ ॥...੧॥** *(ਪੰਨਾ ੧੪੦੮)*

***ਅਰਥ :***

੧. ਜੋਤਿ-ਸਰੂਪ ਹਰੀ ਨੇ ਖ਼ੁਦ (ਆਪਣੀ ਕਲਾ ਵਰਤਾਅ ਕੇ ਆਪਣੇ ਆਪ ਨੂੰ) ਗੁਰੂ ਨਾਨਕ ਅਖਵਾਇਆ।

੨. ਉਸ (ਜੋਤਿ-ਸਰੂਪ ਵਾਹਿਗੁਰੂ ਨਾਲ ਅੰਤਰ-ਆਤਮੇ ਇਕਮਿਕ ਹੋਏ ਗੁਰੂ ਨਾਨਕ ਦੇਵ ਜੀ) ਤੋਂ ਅੰਗਦ ਜੋਤਿ-ਸਰੂਪ ਗੁਰੂ ਹੋ ਨਿਬੜਿਆ। (ਗੁਰੂ ਨਾਨਕ ਦੇਵ ਜੀ ਨੇ ਆਪਣੇ) ਗੁਰੂ-ਜੋਤਿ ਰੂਪੀ ਤੱਤ ਨੂੰ ਉਸਦੇ ਆਤਮ-ਤੱਤ ਵਿਚ ਮਿਲਾ ਦਿੱਤਾ।੧।

**੧. ਅੰਗਦਿ ਕਿਰਪਾ ਧਾਰਿ, ਅਮਰੁ ਸਤਿਗੁਰੁ ਥਿਰੁ ਕੀਅਉ ॥**
**੨. ਅਮਰਦਾਸਿ ਅਮਰਤੁ ਛਤ੍ਰੁ ਗੁਰ ਰਾਮਹਿ ਦੀਅਉ ॥...੧॥**
*(ਪੰਨਾ ੧੪੦੮)*

***ਅਰਥ :***

੧. ਅੱਗੋਂ (ਗੁਰੂ) ਅੰਗਦ (ਦੇਵ ਜੀ) ਨੇ ਕਿਰਪਾ ਕਰਕੇ (ਗੁਰੂ-ਜੋਤਿ ਦੁਆਰਾ) ਅਮਰਦਾਸ ਜੀ ਨੂੰ ਸਤਿਗੁਰੂ ਇਸਥਿਤ ਕੀਤਾ।

੨. (ਗੁਰੂ) ਅਮਰਦਾਸ (ਜੀ) ਨੇ (ਜੁਗੋ ਜੁਗ) ਅਟੱਲ ਰਹਿਣ ਵਾਲਾ ਗੁਰਤਾ ਦਾ ਛਤ੍ਰ (ਗੁਰੂ-ਜੋਤਿ) ਗੁਰੂ ਰਾਮਦਾਸ (ਜੀ) ਨੂੰ ਬਖ਼ਸ਼ਿਆ।੧।

**੧. ਮਿਲਿ ਨਾਨਕ ਅੰਗਦ ਅਮਰ ਗੁਰ,**
**ਗੁਰੁ ਰਾਮਦਾਸੁ ਹਰਿ ਪਹਿ ਗਯਉ॥**
**੨. ਹਰਿਬੰਸ ਜਗਤਿ ਜਸੁ ਸੰਚਰ੍ਯਉ,**
**ਸੁ ਕਵਣੁ ਕਹੈ ਸ੍ਰੀ ਗੁਰੁ ਮੁਯਉ॥...੧॥** *(ਪੰਨਾ ੧੪੦੯)*

***ਅਰਥ :***

੧. ਗੁਰੂ ਨਾਨਕ (ਦੇਵ ਜੀ), ਗੁਰੂ ਅੰਗਦ (ਦੇਵ ਜੀ) ਅਤੇ ਗੁਰੂ ਅਮਰ (ਦਾਸ ਜੀ) ਵਾਂਗ (ਬ੍ਰਹਮ-ਜੋਤਿ ਵਿਚ) ਮਿਲ ਕੇ ਗੁਰੂ ਰਾਮਦਾਸ ਪਾਤਿਸ਼ਾਹ ਹਰੀ-ਪ੍ਰਭੂ ਪਾਸ ਗਿਆ।

੨. ਹਰਿਬੰਸ (ਮੁਹਰ-ਛਾਪ)—ਗੁਰੂ ਜਸ (ਨਿਰੰਤਰ) ਸੰਸਾਰ ਉੱਤੇ ਪਸਰਿਆ ਪਿਆ ਹੈ, ਕੌਣ ਆਖ ਸਕਦਾ ਹੈ ਕਿ ਸ੍ਰੀ ਗੁਰੂ (ਰਾਮਦਾਸ ਪਾਤਿਸ਼ਾਹ ਜੀ) ਚਲਾਣਾ ਕਰ ਗਿਆ ਹੈ।੧।

## ੩.੨ ਦਸਮ ਗ੍ਰੰਥ ਵਿਚਲੀ ਰਚਨਾ

### ੩.੨.੧ 'ਬਚਿਤ੍ਰ ਨਾਟਕ' ਦੇ ਸਪਤਮੰ ਅਧਿਆਇ (ਕਬਿ ਜਨਮ ਬਰਨਨੰ) ਵਿੱਚੋਂ ਮ: ੨ ਨਾਲ ਸੰਬੰਧਿਤ ਤੁਕਾਂ—ਅਰਥਾਂ ਸਹਿਤ

**ਚੌਪਈ**

**੧. ਨਾਨਕ ਅੰਗਦ ਕੋ ਬਪੁ ਧਰਾ॥**
**੨. ਧਰਮ ਪ੍ਰਚੁਰ ਇਹ ਜਗ ਮੋ ਕਰਾ॥...੭॥**

***ਅਰਥ :***

੧-੨. (ਸ੍ਰੀ ਗੁਰੂ) ਨਾਨਕ (ਦੇਵ ਜੀ) ਨੇ (ਸ੍ਰੀ ਗੁਰੂ) ਅੰਗਦ (ਦੇਵ ਜੀ) ਦਾ ਸਰੂਪ

ਧਾਰਿਆ ਅਤੇ ਇਸ ਸੰਸਾਰ ਵਿਚ ਧਰਮ-ਪ੍ਰਚਾਰ ਦੀ ਲਹਿਰ ਨੂੰ ਅੱਗੇ ਵਧਾਇਆ।੭।

**੧. ਸ੍ਰੀ ਨਾਨਕ ਅੰਗਦਿ ਕਰਿ ਮਾਨਾ॥**

**੨. ਅਮਰਦਾਸ ਅੰਗਦ ਪਹਿਚਾਨਾ॥...੯॥**

***ਅਰਥ :***

੧. ਸਿੱਖ-ਸੰਗਤਾਂ ਨੇ ਸ੍ਰੀ (ਗੁਰੂ) ਅੰਗਦ (ਦੇਵ ਜੀ) ਨੂੰ (ਸ੍ਰੀ ਗੁਰੂ) ਨਾਨਕ (ਦੇਵ ਜੀ) ਕਰਕੇ ਮੰਨਿਆ (ਸਤਿਕਾਰਿਆ)।

੨. ਫਿਰ (ਸ੍ਰੀ ਗੁਰੂ) ਅਮਰਦਾਸ (ਜੀ) ਨੂੰ (ਸ੍ਰੀ ਗੁਰੂ) ਅੰਗਦ (ਦੇਵ ਜੀ) ਕਰਕੇ ਪਛਾਨਿਆ (ਭਾਵ, ਕੋਈ ਭਿੰਨ-ਭੇਦ ਨਹੀਂ ਜਾਤਾ)।੯।

## ੩.੨.੨ 'ਵਾਰ ਸ੍ਰੀ ਭਗਉਤੀ ਜੀ ਕੀ' ਦੀ ਆਰੰਭਕ ਪਉੜੀ ਵਿੱਚੋਂ ਆਰੰਭ ਦੀਆਂ ਦੋ ਤੁਕਾਂ—ਅਰਥਾਂ ਸਹਿਤ

**੧. ਪ੍ਰਿਥਮ ਭਗੌਤੀ ਸਿਮਰਿ ਕੈ,**
**ਗੁਰ ਨਾਨਕ ਲਈਂ ਧਿਆਇ॥**

**੨. ਫਿਰ ਅੰਗਦ ਗੁਰ ਤੇ ਅਮਰਦਾਸੁ,**
**ਰਾਮਦਾਸੈ ਹੋਈਂ ਸਹਾਇ॥**

***ਅਰਥ :***

੧. ਪਹਿਲਾਂ (ਆਰੰਭ ਵਿਚ) ਭਗਵੰਤ (ਭਗਵਾਨ) ਅਥਵਾ ਭਗਵਾਨ ਦੀ ਅਕਲ-ਕਲਾ (ਨਾਮ-ਸਤਾ) ਨੂੰ ਸਿਮਰ (ਧਿਆਨ ਵਿਚ ਲਿਆ ਕੇ) ਗੁਰੂ ਨਾਨਕ (ਦੇਵ ਜੀ) ਨੂੰ (ਸਹਾਇਤਾ ਲਈ) ਧਿਆਨ ਵਿਚ ਲਿਆਉਂਦਾ ਹਾਂ।

੨. ਫਿਰ (ਸ੍ਰੀ) ਗੁਰੂ ਅੰਗਦ (ਦੇਵ ਜੀ), (ਸ੍ਰੀ) ਗੁਰੂ ਅਮਰਦਾਸ ਜੀ ਨੂੰ ਅਤੇ (ਸ੍ਰੀ) ਗੁਰੂ ਰਾਮਦਾਸ ਜੀ ਨੂੰ (ਧਿਆਨ ਵਿਚ ਲਿਆ ਕੇ ਜੋਦੜੀ ਕਰਦਾ ਹਾਂ) ਜੀ! ਮੈਨੂੰ ਸਹਾਈ ਹੋਵੀਂ।

## ੩.੩ ਭਾਈ ਗੁਰਦਾਸ ਜੀ ਦੀ ਰਚਨਾ ਵਿੱਚੋਂ ਸ੍ਰੀ ਗੁਰੂ ਅੰਗਦ ਦੇਵ ਜੀ ਨਾਲ ਸੰਬੰਧਿਤ ਰਚਨਾ

### ੩.੩.੧ ਵਾਰਾਂ ਵਿੱਚੋਂ

**੧. ਉਲਟੀ ਗੰਗ ਵਹਾਈਓਨਿ,**
**ਗੁਰ ਅੰਗਦੁ ਸਿਰਿ ਉਪਰਿ ਧਾਰਾ।**

*(ਵਾਰ ੧, ਪਉੜੀ ੩੮, ਤੁਕ ੩)*

***ਅਰਥ :***

੧. (ਗੁਰੂ ਨਾਨਕ ਦੇਵ ਜੀ ਨੇ) ਮਾਨੋ ਗੰਗਾ ਦੀ ਧਾਰਾ ਉਲਟੀ ਵਹਾਅ ਦਿੱਤੀ, ਭਾਵ, ਸੰਸਾਰ ਤੋਂ ਉਲਟੀ ਰੀਤਿ ਚਲਾ ਦਿੱਤੀ। (ਪੁੱਤਰਾਂ ਨੂੰ ਛੱਡ ਕੇ, ਸੇਵਾਦਾਰ ਭਾਈ ਲਹਣਾ ਜੀ ਨੂੰ ਸਿੱਖ ਸੰਗਤਾਂ ਦੀ ਸਰਪ੍ਰਸਤੀ ਲਈ) ਸਿਰ ਉੱਤੇ ਗੁਰੂ, ਸ੍ਰੀ ਗੁਰੂ ਅੰਗਦ ਦੇਵ ਜੀ ਕਰ ਕੇ ਸਥਾਪਿਤ ਕਰ ਦਿੱਤਾ।

**੧. ਥਾਪਿਆ ਲਹਿਣਾ ਜੀਂਵਦੇ,**
**ਗੁਰਿਆਈ ਸਿਰਿ ਛਤ੍ਰ ਫਿਰਾਇਆ।**

*(ਵਾਰ ੧, ਪਉੜੀ ੪੫, ਤੁਕ ੫)*

***ਅਰਥ :***

੧. ਆਪਣੇ ਜੀਉਂਦੇ ਜੀਅ, ਭਾਵ, ਆਪਣੀ ਹੀਣ-ਹਯਾਤ ਵਿਚ ਹੀ ਭਾਈ ਲਹਣਾ ਜੀ ਨੂੰ (ਗੁਰੂ ਅੰਗਦ ਦੇ ਨਾਂ ਨਾਲ ਗੁਰ-ਗੱਦੀ ਉੱਤੇ) ਸਥਾਪਿਤ ਕਰ ਦਿੱਤਾ ਅਤੇ ਗੁਰਿਆਈ ਦਾ ਛਤ੍ਰ ਉਸਦੇ ਸਿਰ ਉੱਤੇ ਝੁਲਾਅ ਦਿੱਤਾ।

**੧. ਜੋਤੀ ਜੋਤਿ ਮਿਲਾਇਕੈ,**
**ਸਤਿਗੁਰ ਨਾਨਕ ਰੂਪ ਵਟਾਇਆ।**

*(ਵਾਰ ੧, ਪਉੜੀ ੪੫, ਤੁਕ ੬)*

***ਅਰਥ :***

੧. ਸ੍ਰੀ ਗੁਰੂ ਨਾਨਕ ਦੇਵ ਜੀ ਨੇ (ਭਾਈ ਲਹਣਾ ਜੀ ਦੀ) ਆਤਮ-ਜੋਤਿ ਵਿਚ ਆਪਣੇ ਅੰਦਰ ਵਰਤਦੀ ਗੁਰੂ-ਜੋਤਿ ਹਲੂਲ ਕਰ ਕੇ, ਭਾਵ ਉਸ

ਨੂੰ ਗੁਰ-ਗੱਦੀ ਦਾ ਵਾਰਿਸ ਥਾਪ ਕੇ ਕੇਵਲ ਆਪਣਾ ਬਾਹਰਲਾ ਸਰੀਰਕ ਰੂਪ ਹੀ ਬਦਲਿਆ।

**੧. ਸੋ ਟਿਕਾ ਸੋ ਛਤ੍ਰ ਸਿਰਿ ਸੋਈ ਸਚਾ ਤਖਤੁ ਟਿਕਾਈ।**
**੨. ਗੁਰ ਨਾਨਕ ਹੰਦੀ ਮੁਹਰ ਹਥਿ ਗੁਰ ਅੰਗਦ ਦੀ ਦੋਹੀ ਫਿਰਾਈ।**
**੩. ਦਿਤਾ ਛੋੜਿ ਕਰਤਾਰਪੁਰੁ ਬੈਠਿ ਖਡੂਰੇ ਜੋਤਿ ਜਗਾਈ।**
**੪. ਜੰਮੇ ਪੂਰਬਿ ਬੀਜਿਆ ਵਿਚਿ ਵਿਚਿ ਹੋਰੁ ਕੂੜੀ ਚਤੁਰਾਈ।**
**੫. ਲਹਣੇ ਪਾਈ ਨਾਨਕੋ ਦੇਣੀ ਅਮਰਦਾਸਿ ਘਰਿ ਆਈ।**

*(ਵਾਰ ੧, ਪਉੜੀ ੪੬)*

***ਅਰਥ :***

੧. ਸ੍ਰੀ ਗੁਰੂ ਅੰਗਦ ਦੇਵ ਜੀ ਦੇ ਮਸਤਕ ਉੱਤੇ ਓਹੀ ਟਿੱਕਾ (ਸ਼ਬਦ-ਨੀਸਾਣ) ਹੈ। ਓਹੀ (ਸ੍ਰੀ ਗੁਰੂ ਨਾਨਕ ਦੇਵ ਜੀ ਵਾਲਾ) ਛਤ੍ਰ ਸਿਰ 'ਤੇ ਝੁਲ ਰਿਹਾ ਹੈ, ਓਹੀ ਸੱਚਾ ਤਖ਼ਤ ਹੈ, ਜਿਸ ਉੱਤੇ ਹੁਣ ਹਜ਼ੂਰ-ਸਤਿਗੁਰੂ ਜੀ ਬਿਰਾਜਮਾਨ ਹਨ।

੨. ਗੁਰੂ ਨਾਨਕ ਦੇਵ ਜੀ ਵਾਲੀ ਮੁਹਰ (ਜਗਿਆਸੂਆਂ ਨੂੰ ਗੁਰ-ਦੀਖਿਆ ਦੇਣ ਦੀ ਸਮਰੱਥਾ) ਗੁਰੂ-ਵਿਰਸੇ ਵਿਚ ਗੁਰੂ ਅੰਗਦ ਦੇਵ ਜੀ ਦੇ ਹੱਥ ਆ ਗਈ। ਗੁਰੂ ਅੰਗਦ ਦੇਵ ਜੀ ਦੇ ਗੁਰੂ ਥਾਪੇ ਜਾਣ ਦੀ ਧੁੰਮ ਸਭ ਪਾਸੇ ਫਿਰ ਗਈ।

੩. ਗੁਰੂ ਅੰਗਦ ਦੇਵ ਜੀ ਨੇ ਕਰਤਾਰਪੁਰ (ਦਾ ਨਿਵਾਸ) ਛੱਡ ਦਿੱਤਾ ਅਤੇ ਖਡੂਰ ਨਗਰ ਵਿਚ ਬੈਠ ਕੇ ਗੁਰੂ-ਜੋਤਿ ਦਾ ਚਾਨਣ ਪਸਾਰਿਆ ਅਤੇ "ਦੀਪਕ ਤੇ ਦੀਪਕ ਪਰਗਾਸਿਆ" ਦੀ ਕਲਾ ਵਰਤਾਈ।

੪. 'ਪੂਰਬ-ਕਾਲ ਵਿਚ ਬੀਜਿਆ ਕਰਮ-ਅੰਕੁਰ ਹੀ ਸਫੁੱਟ ਹੁੰਦਾ ਹੈ।' ਇਹ ਇਕ ਅਟੱਲ ਸਚਾਈ ਹੈ, ਹੋਰ ਚਤੁਰਾਈ ਸਾਰੀ ਝੂਠੀ ਹੈ।

੫. ਭਾਈ ਲਹਣਾ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਗੁਰ-ਗੱਦੀ ਦੀ ਅਮੋਲਕ ਦਾਤਿ ਪ੍ਰਾਪਤ ਕੀਤੀ ਅਤੇ ਅੱਗੋਂ ਇਹ ਰੱਬੀ-ਦਾਤਿ ਰੱਬੀ-ਵਿਓਂਤ ਅਧੀਨ ਸ੍ਰੀ ਗੁਰੂ ਅਮਰਦਾਸ ਜੀ ਦੇ ਘਰ ਆ ਗਈ।

***ਨੋਟ :*** ਅਗਲੀਆਂ ਤੁਕਾਂ ਗੁਰੂ ਅਮਰਦਾਸ ਜੀ ਨਾਲ ਸੰਬੰਧਿਤ ਹਨ।

**੧. ਸਤਿਗੁਰ ਨਾਨਕ ਦੇਉ, ਗੁਰਾਂ ਗੁਰੁ ਹੋਇਆ।**
**੨. ਅੰਗਦੁ ਅਲਖੁ ਅਭੇਉ, ਸਹਜਿ ਸਮੋਇਆ।**

*(ਵਾਰ ੩, ਪਉੜੀ ੧੨, ਤੁਕ ੧-੨)*

**ਅਰਥ :**

੧. ਸਤਿਗੁਰੂ, ਸ੍ਰੀ ਗੁਰੂ ਨਾਨਕ ਦੇਵ ਜੀ ਸਿਰਮੌਰ ਗੁਰੂ ਹੋਇਆ।
੨. ਸ੍ਰੀ ਗੁਰੂ ਅੰਗਦ ਦੇਵ (ਸ੍ਰੀ ਗੁਰੂ ਨਾਨਕ ਦੇਵ ਜੀ ਦੀ ਕ੍ਰਿਪਾ ਸਦਕਾ) ਸਹਜ-ਪਦ ਵਿਚ ਸਮਾ ਕੇ ਅਲਖ (ਲਖਤਾ ਤੋਂ ਪਰੇ) ਅਭੇਉ (ਜਿਸਦਾ ਭੇਤ ਨਾ ਪੈ ਸਕੇ) ਵਾਹਿਗੁਰੂ ਦਾ ਸਰੂਪ ਹੀ ਹੋ ਗਿਆ।

**੧. ਪਾਰਬ੍ਰਹਮੁ ਪੂਰਣ ਬ੍ਰਹਮੁ ਗੁਰ ਨਾਨਕ ਦੇਉ।**
**੨. ਗੁਰ ਅੰਗਦੁ ਗੁਰ ਅੰਗ ਤੇ ਸਚ ਸਬਦ ਸਮੇਉ।**

*(ਵਾਰ ੧੩, ਪਉੜੀ ੨੫, ਤੁਕ ੧-੨)*

**ਅਰਥ :**

੧. (ਸ੍ਰੀ) ਗੁਰੂ ਨਾਨਕ ਦੇਵ (ਜੀ) ਪਾਰਬ੍ਰਹਮ ਪੂਰਨ ਬ੍ਰਹਮ (ਦਾ ਜੋਤਿ-ਸਰੂਪ) ਹੀ ਹਨ।
੨. ਸ੍ਰੀ ਗੁਰੂ (ਨਾਨਕ ਦੇਵ ਜੀ ਦੀ) ਪਾਰਸ-ਰਸਾਇਣੀ ਚਰਨ-ਛੁਹ ਸਦਕਾ ਅਰਥਾਤ ਗੁਰੂ-ਜੋਤਿ ਦੇ ਆਤਮ-ਜੋਤਿ ਵਿਚ ਪ੍ਰਵੇਸ਼ ਸਦਕਾ ਗੁਰੂ ਅੰਗਦ ਦੇਵ ਜੀ ਦੀ, ਸ਼ਬਦ-ਸਰੂਪ ਸੱਚੇ ਵਾਹਿਗੁਰੂ ਵਿਚ ਸਮਾਈ ਹੋ ਗਈ।

**੧. ਸਤਿਗੁਰ ਨਾਨਕ ਦੇਉ ਆਪੁ ਉਪਾਇਆ।**
**੨. ਗੁਰ ਅੰਗਦੁ ਗੁਰ ਸਿਖੁ ਬਬਾਣੇ ਆਇਆ।**

*(ਵਾਰ ੨੦, ਪਉੜੀ ੧, ਤੁਕ ੧-੨)*

**ਅਰਥ :**

੧. (ਪਾਰਬ੍ਰਹਮ ਪਰਮੇਸ਼ਰ ਨੇ) ਸਤਿਗੁਰ ਨਾਨਕ ਦੇਵ ਜੀ ਨੂੰ ਆਪ ਉਪਾਇਆ ਅਤੇ ਆਪਣਾ ਆਪਾ, ਭਾਵ, ਆਪਣਾ ਨਿਰਗੁਣ ਸਰੂਪ ਲਖਾ (ਜਣਾਅ) ਦਿੱਤਾ।
੨. (ਭਾਈ ਲਹਣਾ ਜੋ ਗੁਰੂ-ਦਰੋਂ ਵਰੋਸਾਏ ਜਾਣ 'ਤੇ ਮਗਰੋਂ ਗੁਰੂ ਅੰਗਦ

ਦੇਵ ਬਣ ਕੇ ਗੁਰੂ ਗੱਦੀ 'ਤੇ ਬਿਰਾਜਮਾਨ ਹੋਇਆ, ਪਹਿਲਾਂ) ਸਿੱਖ-ਰੂਪ ਵਿਚ ਗੁਰੂ-ਬਾਬੇ (ਸ੍ਰੀ ਗੁਰੂ ਨਾਨਕ ਦੇਵ ਜੀ) ਦੀ ਚਰਨ-ਸ਼ਰਨ ਵਿਚ ਆਇਆ ਸੀ।

**੧. ਅੰਗਹੁ ਅੰਗੁ ਉਪਾਇਓਨੁ,**
**ਗੰਗਹੁ ਜਾਣੁ ਤਰੰਗੁ ਉਠਾਇਆ।**
**੨. ਗਹਿਰ ਗੰਭੀਰੁ ਗਹੀਰੁ ਗੁਣੁ,**
**ਗੁਰਮੁਖਿ ਗੁਰੁ ਗੋਬਿੰਦੁ ਸਦਾਇਆ।**
**੩. ਦੁਖ ਸੁਖ ਦਾਤਾ ਦੇਣਿਹਾਰੁ,**
**ਦੁਖ ਸੁਖ ਸਮਸਰਿ ਲੇਪੁ ਨ ਲਾਇਆ।**
**੪. ਗੁਰ ਚੇਲਾ ਚੇਲਾ ਗੁਰੂ,**
**ਗੁਰੁ ਚੇਲੇ ਪਰਚਾ ਪਰਚਾਇਆ।**
**੫. ਬਿਰਖਹੁ ਫਲੁ ਫਲ ਤੇ ਬਿਰਖੁ,**
**ਪਿਉ ਪੁਤਹੁ ਪੁਤੁ ਪਿਉ ਪਤੀਆਇਆ।**
**੬. ਪਾਰਬ੍ਰਹਮੁ ਪੂਰਨੁ ਬ੍ਰਹਮੁ,**
**ਸਬਦੁ ਸੁਰਤਿ ਲਿਵ ਅਲਖ ਲਖਾਇਆ।**
**੭. ਬਾਬਾਣੇ ਗੁਰ ਅੰਗਦੁ ਆਇਆ।੫।**

*(ਵਾਰ ੨੪, ਪਉੜੀ ੫)*

***ਅਰਥ :***

੧. ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਪਾਰਸ-ਰਸਾਇਣੀ ਚਰਨ-ਛੁਹ ਦੁਆਰਾ ਅਥਵਾ ਆਪਣੀ ਅੰਦਰਲੀ ਗੁਰੂ-ਜੋਤਿ ਸੇਵਕ ਭਾਈ ਲਹਣਾ ਜੀ ਅੰਦਰ ਟਿਕਾਅ ਕੇ ਗੁਰੂ ਅੰਗਦ ਦੇਵ ਜੀ, ਆਪਣਾ ਜੋਤਿ-ਸਰੂਪ ਪੈਦਾ ਕਰ ਦਿੱਤਾ। ਜਾਣੋ, ਜਿਵੇਂ ਗੰਗਾ ਤੋਂ ਉਠਿਆ ਹੋਇਆ ਤਰੰਗ ਗੰਗਾ ਦਾ ਹੀ ਰੂਪ ਹੁੰਦਾ ਹੈ।

੨. ਗੁਰੂ ਦਾ ਅਨੁਸਾਰੀ ਹੋ ਜਾਣ ਸਦਕਾ ਭਾਈ ਲਹਣਾ ਅਧਿਆਤਮਕ ਵਿਗਾਸ ਦਾ ਗਹਿਰ-ਗੰਭੀਰ ਗੁਣ ਧਾਰਨ ਕਰਕੇ ਸਿੱਖ ਸੰਗਤਾਂ ਵੱਲੋਂ ਗੁਰ-ਪਰਮੇਸ਼ਰ ਦਾ ਰੂਪ ਜਾਣ ਕੇ ਸਤਿਕਾਰਿਆ ਗਿਆ।

੩. ਦੁਖ-ਸੁਖ ਦੇਣ ਵਾਲਾ ਦਾਤਾ ਵਾਹਿਗੁਰੂ ਖ਼ੁਦ ਹੈ। ਗੁਰੂ ਅੰਗਦ ਦੇਵ ਜੀ ਨੇ ਦੁਖ-ਸੁਖ ਨੂੰ ਇਕ-ਸਮਾਨ ਜਾਣਿਆ ਅਤੇ ਇਹਨਾਂ ਦੇ ਲੇਪ-ਛੇਪ ਤੋਂ ਨਿਰਲੇਪ ਰਹੇ।

੪. ਚੇਲੇ ਭਾਈ ਲਹਣਾ ਜੀ ਨੇ ਗੁਰੂ (ਸ੍ਰੀ ਗੁਰੂ ਨਾਨਕ ਦੇਵ ਜੀ) ਦੇ ਸ਼ਬਦ-ਪਰਚੇ ਵਿਚ ਆਪਣਾ ਮਨ ਅਜਿਹਾ ਪਰਚਾਇਆ ਕਿ ਚੇਲਾ ਗੁਰੂ-ਰੂਪ ਹੋ ਗਿਆ ਅਤੇ ਗੁਰੂ-ਚੇਲਾ ਬਣ ਗਿਆ, ਭਾਵ, ਗੁਰੂ ਤੇ ਚੇਲੇ ਦੀ ਸੰਧੀ ਹੋ ਗਈ।

੫. (ਗੁਰੂ ਅਤੇ ਚੇਲਾ ਇਕ ਦੂਜੇ ਨਾਲ ਓਤਿ-ਪੋਤਿ ਹੋ ਗਏ) ਜਿਵੇਂ ਬਿਰਖ ਤੋਂ ਫਲ ਪੈਦਾ ਹੁੰਦਾ ਹੈ ਅਤੇ ਫਲ ਤੋਂ ਬਿਰਖ। ਪੁੱਤ (ਭਾਈ ਲਹਣਾ) ਪਿਓ (ਗੁਰੂ ਨਾਨਕ ਦੇਵ ਜੀ ਦੀ ਅਧਿਆਤਮਕ ਉੱਚਤਾ) ਤੋਂ ਪਤੀਜ ਗਿਆ ਅਤੇ ਪਿਓ, ਪੁੱਤ (ਦੀ ਸੇਵਾ ਭਾਵਨਾ ਤੋਂ)।

੬. (ਭਾਈ ਲਹਣਾ ਜੀ ਨੇ) ਸ਼ਬਦ-ਸੁਰਤਿ ਦਾ ਪਰਚਾ ਪਾ ਕੇ, ਸ਼ਬਦ ਵਿਚ ਲਿਵ ਜੋੜ ਕੇ ਅਲਖ ਪ੍ਰਭੂ ਨੂੰ ਲਖ (ਅਨੁਭਵ ਕਰ) ਲਿਆ।

੭. ਗੁਰੂ ਬਾਬੇ (ਸ੍ਰੀ ਗੁਰੂ ਨਾਨਕ ਦੇਵ ਜੀ) ਦੇ ਗੁਰੂ-ਘਰ ਵਿਖੇ ਆ ਕੇ ਭਾਵ ਆਤਮਿਕ ਤੌਰ 'ਤੇ ਜਨਮ ਲੈ ਕੇ ਭਾਈ ਲਹਣਾ ਗੁਰੂ ਅੰਗਦ ਦੇਵ ਬਣ ਕੇ ਜਗਤ ਵਿਖੇ ਪ੍ਰਸਿੱਧ ਹੋਇਆ।

**੧. ਪਾਰਸੁ ਹੋਆ ਪਾਰਸਹੁ,**
**ਸਤਿਗੁਰ ਪਰਚੇ ਸਤਿਗੁਰ ਕਹਣਾ।**
**੨. ਚੰਦਨੁ ਹੋਇਆ ਚੰਦਨਹੁ,**
**ਗੁਰ ਉਪਦੇਸ ਰਹਤਿ ਵਿਚਿ ਰਹਣਾ।**
**੩. ਜੋਤਿ ਸਮਾਣੀ ਜੋਤਿ ਵਿਚਿ,**
**ਗੁਰਮਤਿ ਸੁਖੁ ਦੁਰਮਤਿ ਦੁਖ ਦਹਣਾ।**
**੪. ਅਚਰਜ ਨੋ ਅਚਰਜੁ ਮਿਲੈ,**
**ਵਿਸਮਾਦੈ ਵਿਸਮਾਦੁ ਸਮਹਣਾ।**
**੫. ਅਪਿਉ ਪੀਅਣ ਨਿਝਰੁ ਝਰਣੁ,**
**ਅਜਰੁ ਜਰਣੁ ਅਸਹੀਅਣੁ ਸਹਣਾ।**

੬. ਸਚੁ ਸਮਾਣਾ ਸਚੁ ਵਿਚਿ,
ਗਾਡੀ ਰਾਹੁ ਸਾਧਸੰਗਿ ਵਹਣਾ।
੭. ਬਾਬਾਣੈ ਘਰਿ ਚਾਨਣੁ ਲਹਣਾ।੬। *(ਵਾਰ ੨੪, ਪਉੜੀ ੬)*

**ਅਰਥ :**

੧. (ਭਾਈ ਲਹਣਾ) ਪਾਰਸ-ਰੂਪ (ਸ੍ਰੀ ਗੁਰੂ ਨਾਨਕ ਦੇਵ ਜੀ) ਦੀ ਪਾਰਸ-ਰਸਾਇਣੀ ਚਰਨ-ਛੁਹ ਪ੍ਰਾਪਤ ਕਰ ਕੇ ਮਾਨੋ ਪਾਰਸ-ਰੂਪ ਹੀ ਹੋ ਗਿਆ, ਗੁਰ-ਸ਼ਬਦ ਨਾਲ ਸੁਰਤਿ ਦਾ ਪਰਚਾ ਪਾ ਕੇ ਸਤਿਗੁਰ ਕਹਾਉਣ ਜੋਗ ਹੋ ਨਿਬੜਿਆ।

੨. ਚੰਦਨ ਰੂਪ (ਸ੍ਰੀ ਗੁਰੂ ਨਾਨਕ ਦੇਵ ਜੀ) ਦੀ ਚੰਦਨ-ਵਾਸ ਦੀ ਬਰਕਤਿ ਸਦਕਾ ਚੰਦਨ-ਰੂਪ ਹੀ ਹੋ ਗਿਆ ਅਤੇ ਗੁਰੂ-ਦ੍ਰਿੜ੍ਹਾਈ ਗੁਰਮਤਿ ਰਹਿਤ-ਰਹਿਣੀ ਵਿਚ ਸੁਦ੍ਰਿੜ੍ਹ ਹੋ ਗਿਆ।

੩. ਗੁਰੂ-ਜੋਤਿ, ਭਾਈ ਲਹਣਾ ਜੀ ਦੀ ਆਤਮ-ਜੋਤਿ ਵਿਚ ਹਲੂਲ ਹੋ ਗਈ, ਗੁਰੂ ਦੀ ਮਤਿ-ਸੁਮਤਿ ਧਾਰਨ ਕਰਨ ਦੇ ਫਲ-ਸਰੂਪ ਉਸ ਨੂੰ ਆਤਮ-ਸੁਖ ਪ੍ਰਾਪਤ ਹੋ ਗਿਆ, ਜਿਹੜਾ (ਸੁਖ) ਖੋਟੀ ਮਤਿ ਦੇ ਦੁਖ ਨੂੰ ਸਾੜ ਕੇ ਸੁਆਹ ਕਰਨ ਦੇ ਸਮਰੱਥ ਹੈ।

੪. ਅਸਚਰਜ ਨੂੰ ਅਸਚਰਜ ਮਿਲਦਾ ਹੈ ਅਤੇ ਵਿਸਮਾਦ ਵਿਸਮਾਦ ਵਿਚ ਹੀ ਸਮਾਉਣ ਜੋਗ ਹੁੰਦਾ ਹੈ।

੫. ਭਾਈ ਲਹਣਾ ਜੀ ਦੇ ਅੰਦਰ ਨਾਮ-ਅੰਮ੍ਰਿਤ ਦਾ ਝਰਨਾ ਇਕ-ਰਸ ਵਹਿ ਤੁਰਿਆ, ਜਿਸ ਦੇ ਫਲ-ਸਰੂਪ ਉਹ ਅੰਮ੍ਰਿਤ-ਰਸ ਪੀਣ, ਅਜਰ-ਵਸਤੂ ਨੂੰ ਜਰਨ ਅਤੇ ਅਸਹਿ ਭਾਣੇ ਨੂੰ ਸਹਿਣ ਦੇ ਸਮਰੱਥ ਹੋ ਗਿਆ।

੬. ਸੱਚ-ਨਾਮ, ਭਾਈ ਲਹਣਾ ਜੀ ਦੇ ਸੱਚੇ-ਸੁੱਚੇ ਹਿਰਦੇ ਵਿਚ ਸਮਾਅ ਗਿਆ, ਸਾਧ-ਸੰਗਤ ਦੀ ਬਰਕਤ ਸਦਕਾ ਗਾਡੀ-ਰਾਹ ਦੀਆਂ ਲੀਹਾਂ 'ਤੇ ਵਹਿਣ ਦਾ ਤੋਰਾ ਜਾਰੀ ਰਿਹਾ।

੭. ਗੁਰੂ-ਬਾਬੇ (ਸ੍ਰੀ ਗੁਰੂ ਨਾਨਕ ਦੇਵ ਜੀ) ਦੇ ਗੁਰੂ-ਘਰ ਵਿਚ ਪਰਵੇਸ਼ ਕਰ ਕੇ ਭਾਈ ਲਹਣਾ ਅਧਿਆਤਮਕ ਚਾਨਣ ਬਿਖੇਰਨ ਵਾਲਾ ਚਾਨਣ-ਮੁਨਾਰਾ ਬਣ ਗਿਆ।

੧. ਸਬਦੈ ਸਬਦੁ ਮਿਲਾਇਆ,
ਗੁਰਮੁਖਿ ਅਘੜੁ ਘੜਾਏ ਗਹਣਾ।
੨. ਭਾਇ ਭਗਤਿ ਭੈ ਚਲਣਾ,
ਆਪੁ ਗਵਾਇ ਨ ਖਲਹਲੁ ਖਹਣਾ।
੩. ਦੀਨ ਦੁਨੀ ਦੀ ਸਾਹਿਬੀ,
ਗੁਰਮੁਖਿ ਗੋਸ਼ ਨਸ਼ੀਨੀ ਬਹਣਾ।
੪. ਕਾਰਣ ਕਰਣ ਸਮਰਥ ਹੈ,
ਹੋਇ ਅਛਲੁ ਛਲ ਅੰਦਰਿ ਛਹਣਾ।
੫. ਸਤੁ ਸੰਤੋਖੁ ਦਇਆ ਧਰਮ,
ਅਰਥ ਵੀਚਾਰਿ ਸਹਜਿ ਘਰਿ ਘਹਣਾ।
੬. ਕਾਮ ਕ੍ਰੋਧੁ ਵਿਰੋਧੁ ਛਡਿ,
ਲੋਭ ਮੋਹੁ ਅਹੰਕਾਰਹੁ ਤਹਣਾ।
੭. ਪੁਤੁ ਸਪੁਤੁ ਬਬਾਣੇ ਲਹਣਾ।੭। *(ਵਾਰ ੨੪, ਪਉੜੀ ੭)*

***ਅਰਥ :***

੧. ਗੁਰਮੁਖ (ਗੁਰੂ ਦੇ ਅਨੁਸਾਰੀ ਹੋ ਕੇ) ਜਿਸ ਨੇ ਗੁਰੂ ਦੇ ਸ਼ਬਦ ਵਿਚ ਆਪਣਾ ਸ਼ਬਦ (ਨਿਰੰਤਰ ਸੰਕਲਪ ਕਰਨ ਵਾਲਾ—ਮਨ) ਮਿਲਾ ਲਿਆ ਹੁੰਦਾ ਹੈ। ਉਹ ਇਸ ਅਘੜ ਮਨ ਨੂੰ ਗੁਰ-ਸ਼ਬਦ ਦੁਆਰਾ ਸੱਚੀ ਟਕਸਾਲ ਵਿਚ ਘੜਾਅ ਕੇ ਸੁੰਦਰ ਗਹਿਣਾ ਬਣਾ ਲੈਂਦਾ ਹੈ। ਗੁਰਵਾਕ :

੧. ਅਬਲ ਬਲੁ ਤੋੜਿਆ, ਅਚਲ ਚਲੁ ਥਪਿਆ,
ਅਘੜੁ ਘੜਿਆ ਤਹਾ ਅਪਿਉ ਪੀਆ ॥...
ਅਰਧਿ ਕਉ ਅਰਧਿਆ ਸਰਧਿ ਕਉ ਸਰਧਿਆ,
ਸਲਲ ਕਉ ਸਲਲਿ ਸੰਮਾਨਿ ਆਇਆ ॥ *(ਪੰਨਾ ੧੧੦੬)*

੨. ਹਰਿ ਹਰਿ ਹਾਰੁ ਕੰਠਿ ਹੈ ਬਨਿਆ, ਮਨੁ ਮੋਤੀਚੂਰੁ ਵਡ ਗਹਨ ਗਹਨਈਆ ॥ *(ਪੰਨਾ ੮੩੬)*

੨. ਗੁਰਮੁਖ ਦਾ ਜੀਵਨ-ਮਨੋਰਥ ਆਪਾ-ਭਾਵ ਮਿਟਾ ਕੇ ਗੁਰੂ ਦੇ ਭੈ

(ਅਨੁਸਾਸ਼ਨ) ਵਿਚ ਰਹਿੰਦਿਆਂ ਪ੍ਰੇਮਾ-ਭਗਤੀ ਦੇ ਗੁਰਮਤਿ-ਮਾਰਗ ਉੱਤੇ ਵਿਚਰਨਾ ਹੁੰਦਾ ਹੈ। ਖਹਿਬੜ-ਬਾਜ਼ੀ ਵਿਚ ਖਹਿਣਾ ਹਰਗਿਜ਼ ਨਹੀਂ ਹੁੰਦਾ।

੩. ਗੁਰਮੁਖ ਲਈ ਇਕਾਂਤ-ਵਾਸ ਵਿਚ ਬੈਠ ਕੇ ਸਮਾਧੀ-ਇਸਥਿਤ ਹੋਣਾ ਦੀਨ-ਦੁਨੀਆ ਦੀ ਪਾਤਿਸ਼ਾਹੀ ਤੁਲ ਹੁੰਦਾ ਹੈ।

੪. ਗੁਰੂ-ਕਰਤਾਰ ਸਾਰੇ ਕਾਰਨਾਂ ਨੂੰ ਕਰਨ ਦੇ ਸਮਰੱਥ ਹੈ, ਗੁਰਮੁਖ ਦਾ ਜੀਵਨ-ਨਿਸ਼ਾਨਾ ਛਲ-ਰੂਪ ਮਾਇਆ ਦੇ ਛਲ-ਛਿਦ੍ਰ ਤੋਂ ਮੁਕਤ ਅਤੇ ਮਾਇਆ ਦੀ ਕਾਲਖ ਤੋਂ ਨਿਰਲੇਪ ਰਹਿਣਾ ਹੁੰਦਾ ਹੈ।

੫. ਗੁਰ-ਸ਼ਬਦ ਦੀ ਵੀਚਾਰ ਦੁਆਰਾ ਸਤ, ਸੰਤੋਖ, ਦਇਆ, ਧਰਮ ਆਦਿ ਦੈਵੀ ਗੁਣ ਧਾਰਨ ਕਰ ਕੇ ਸਹਜ ਘਰ ਵਿਚ ਨਿਵਾਸ ਕਰਨਾ ਹੁੰਦਾ ਹੈ।

੬. ਕਾਮ, ਕ੍ਰੋਧ ਆਦਿ ਵਿਕਾਰਾਂ ਅਤੇ ਖਹਿ-ਬਾਜ਼ੀ ਵਾਲੇ ਅਸੁਰੀ ਸੁਭਾਵ ਨੂੰ ਤਿਆਗ ਕੇ ਲੋਭ, ਮੋਹ ਅਤੇ ਅਹੰਕਾਰ ਦੇ ਮਾਰੂ ਹੱਲਿਆਂ ਤੋਂ ਸੁਚੇਤ ਅਤੇ ਅਲੇਪ ਰਹਿਣਾ ਹੁੰਦਾ ਹੈ।

੭. ਉਪਰੋਕਤ ਗੁਰਮੁਖੀ ਗੁਣ ਧਾਰਨ ਕਰ ਕੇ ਭਾਈ ਲਹਣਾ ਗੁਰੂ ਬਾਬੇ ਦਾ ਸਪੁੱਤਰ-ਪੁੱਤਰ ਹੋ ਨਿਬੜਿਆ।

**੧. ਗੁਰੁ ਅੰਗਦੁ ਗੁਰੁ ਅੰਗੁ ਤੇ,**
**ਅੰਮ੍ਰਿਤ ਬਿਰਖੁ ਅੰਮ੍ਰਿਤ ਫਲ ਫਲਿਆ।**
**੨. ਜੋਤੀ ਜੋਤਿ ਜਗਾਈਅਨੁ,**
**ਦੀਵੇ ਤੇ ਜਿਉ ਦੀਵਾ ਬਲਿਆ।**
**੩. ਹੀਰੈ ਹੀਰਾ ਬੇਧਿਆ,**
**ਛਲੁ ਕਰਿ ਅਛਲੀ ਅਛਲੁ ਛਲਿਆ।**
**੪. ਕੋਈ ਬੁਝਿ ਨ ਹੰਘਈ,**
**ਪਾਣੀ ਅੰਦਰਿ ਪਾਣੀ ਰਲਿਆ।**
**੫. ਸਚਾ ਸਚੁ ਸੁਹਾਵੜਾ,**
**ਸਚੁ ਅੰਦਰਿ ਸਚੁ ਸਚਹੁ ਫਲਿਆ।**

੬. ਨਿਹਚਲੁ ਸਚਾ ਤਖਤੁ ਹੈ,
ਅਬਿਚਲ ਰਾਜ ਨ ਹਲੈ ਹਲਿਆ।
੭. ਸਚ ਸਬਦੁ ਗੁਰਿ ਸਉਪਿਆ,
ਸਚ ਟਕਸਾਲਹੁ ਸਿਕਾ ਚਲਿਆ।
੮. ਸਿਧ ਨਾਥ ਅਵਤਾਰ ਸਭ,
ਹਥ ਜੋੜਿ ਕੈ ਹੋਏ ਖਲਿਆ।
੯. ਸਚਾ ਹੁਕਮੁ, ਸੁ ਅਟਲੁ ਨ ਟਲਿਆ।

*(ਵਾਰ ੨੪, ਪਉੜੀ ੮)*

***ਅਰਥ :***

੧. (ਭਾਈ ਲਹਣਾ) ਗੁਰੂ ਨਾਨਕ ਦੇਵ ਜੀ ਦੀ ਪਾਰਸ-ਰਸਾਇਣੀ ਚਰਨ-ਛੁਹ ਸਦਕਾ ਗੁਰੂ ਅੰਗਦ ਹੋ ਨਿਬੜਿਆ। ਉਹ, ਮਾਨੋ, ਅੰਮ੍ਰਿਤ-ਫਲਾਂ ਨਾਲ ਪ੍ਰਫੁਲਿਤ ਹੋਇਆ—ਬ੍ਰਿਛ ਹੋ ਗਿਆ।

੨. ਉਸ ਜੋਤਿ-ਸਰੂਪ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਣਾ ਜੀ ਦੀ ਅੰਦਰਲੀ ਜੋਤਿ ਜਗਾ ਦਿੱਤੀ, ਜਿਵੇਂ ਕਿਸੇ (ਜਗਦੇ) ਦੀਵੇ ਤੋਂ ਕੋਈ ਦੀਵਾ ਬਲ ਪਿਆ ਹੋਵੇ।

੩. ਗੁਰ-ਸ਼ਬਦ ਰੂਪ ਹੀਰੇ ਦੁਆਰਾ ਭਾਈ ਲਹਣਾ ਜੀ ਦਾ ਮਨ-ਹੀਰਾ ਵਿੰਨ੍ਹਿਆ ਗਿਆ। ਇਕ ਜਾਦੂ-ਮਈ ਕ੍ਰਿਸ਼ਮਾ ਕਰ ਕੇ (ਅਛਲੀ ਮਾਇਆ ਦੇ ਛਲ-ਛਿਦ੍ਰ ਤੋਂ ਮੁਕਤ) ਗੁਰੂ ਬਾਬੇ ਨੇ ਭਾਈ ਲਹਣਾ ਦੇ ਜੀਵਨ-ਵਿੱਚੋਂ ਮਾਇਆ ਦੇ ਪ੍ਰਭਾਵ ਨੂੰ ਛਲ ਕੇ, ਉਸ ਨੂੰ ਵੀ ਅਛਲ (ਮਾਇਆ ਦੇ ਛਲ-ਛਿਦ੍ਰ) ਤੋਂ ਮੁਕਤ ਕਰ ਦਿੱਤਾ।

੪. ਗੁਰੂ (ਗੁਰੂ ਨਾਨਕ ਦੇਵ ਜੀ) ਅਤੇ ਚੇਲੇ (ਭਾਈ ਲਹਣਾ) ਦੀ ਜੋਤਿ-ਸੰਧੀ ਏਵੇਂ ਮਿਲ ਗਈ, ਜਿਵੇਂ ਪਾਣੀ ਅੰਦਰ ਪਾਣੀ ਮਿਲ ਕੇ ਇਕ-ਮਿਕ ਹੋ ਗਿਆ, ਕੋਈ ਇਸ ਮੇਲ ਨੂੰ ਸਮਝ ਨਹੀਂ ਸਕਦਾ।

੫. ਸਦਾ-ਥਿਰ ਸੱਚ-ਸਰੂਪ ਸਦਾ ਸੁਹਾਵੜਾ ਹੈ, ਜਿਸ ਹਿਰਦੇ ਅੰਦਰ ਸਚੁ (ਸੱਚ-ਸਰੂਪ ਵਾਹਿਗੁਰੂ) ਵੱਸ ਗਿਆ, ਉਹ ਸੱਚ ਦੇ ਸੱਚੇ (ਸੰਚੇ) ਵਿਚ ਢਲਿਆ ਸੱਚ-ਸਰੂਪ ਹੀ ਹੋ ਗਿਆ।

੬. ਗੁਰੂ ਪਾਤਿਸ਼ਾਹ ਦਾ ਤਖ਼ਤ ਸਦਾ ਅਚੱਲ ਹੈ, ਉਸ ਦਾ ਰਾਜ ਸਦਾ ਕਾਇਮ-ਦਾਇਮ ਹੈ, ਜੋ ਕਦੀ ਚਲਾਇਮਾਨ ਨਹੀਂ ਹੁੰਦਾ।

੭. ਗੁਰੂ ਨਾਨਕ ਦੇਵ ਜੀ ਨੇ ਭਾਈ ਲਹਣਾ ਜੀ ਨੂੰ ਸਦਾ-ਥਿਰ-ਸ਼ਬਦ ਸਉਦਾ ਦਿੱਤਾ, ਇੰਜ ਸੱਚੀ ਟਕਸਾਲ ਵਿੱਚੋਂ ਗੁਰ-ਸ਼ਬਦ-ਰੂਪ ਸਿੱਕਾ ਅੱਗੋਂ ਪ੍ਰਚਲਤ ਹੋ ਗਿਆ।

੮. ਸਿਧ, ਨਾਥ ਅਤੇ ਅਵਤਾਰ ਸਾਰੇ ਦੇ ਸਾਰੇ ਉਸ (ਪ੍ਰਵਾਣ ਪਈ ਹਸਤੀ ਗੁਰੂ ਅੰਗਦ ਦੇਵ ਜੀ) ਮੂਹਰੇ ਹੱਥ ਜੋੜ ਖਲੋਤੇ।

੯. ਸੱਚੇ ਵਾਰਸ (ਗੁਰੂ ਅੰਗਦ ਦੇਵ ਜੀ) ਨੂੰ ਗੁਰ-ਗੱਦੀ ਦੇਣ ਦਾ ਧੁਰ ਦਰਗਾਹੀ ਸੱਚਾ ਅਟੱਲ ਹੁਕਮ ਨਾ ਟਲਿਆ ਅਤੇ ਵਰਤ ਕੇ ਹੀ ਰਹਿਆ।

**੧. ਨਿਰੰਕਾਰ ਨਾਨਕ ਦੇਉ ਨਿਰੰਕਾਰਿ ਆਕਾਰ ਬਣਾਇਆ।**
**੨. ਗੁਰੁ ਅੰਗਦੁ ਗੁਰੁ ਅੰਗ ਤੇ ਗੰਗਹੁ ਜਾਣੁ ਤਰੰਗ ਉਠਾਇਆ।**

*(ਵਾਰ ੨੪, ਪਉੜੀ ੨੫, ਤੁਕ ੧-੨)*

***ਅਰਥ :***

੧. (ਨਿਰੰਕਾਰ ਨਾਲ ਆਤਮਿਕ ਸੰਬੰਧ ਜੋੜਨ ਸਦਕਾ) ਗੁਰੂ ਨਾਨਕ ਦੇਵ ਜੀ ਨਿਰੰਕਾਰ ਸਰੂਪ ਹੀ ਹਨ। ਦਰਅਸਲ ਨਿਰੰਕਾਰ ਨੇ ਖ਼ੁਦ ਹੀ (ਗੁਰੂ ਨਾਨਕ ਦੇਵ ਜੀ ਦੇ ਰੂਪ ਵਿਚ) ਆਪਣਾ ਸਰਗੁਣ-ਸਰੂਪ ਬਣਾਇਆ ਹੈ।

੨. (ਭਾਈ ਲਹਣਾ) ਗੁਰੂ ਨਾਨਕ ਦੇਵ ਜੀ ਦੀ ਪਾਰਸ-ਰਸਾਇਣੀ ਚਰਨ-ਛੁਹ ਸਦਕਾ ਅਥਵਾ ਸਤਿਗੁਰੂ-ਹਜ਼ੂਰ ਦੀ ਗੁਰੂ-ਜੋਤਿ ਹਿਰਦੇ ਵਿਚ ਪ੍ਰਵੇਸ਼ ਹੋਣ ਸਦਕਾ ਗੁਰੂ ਅੰਗਦ ਦੇਵ ਹੋ ਨਿਬੜਿਆ ਅਤੇ ਗੁਰੂ ਨਾਨਕ ਦੇਵ ਜੀ ਦਾ ਰੂਪ ਹੀ ਹੋ ਗਿਆ। ਇੰਜ ਜਾਣਹੁ ਜਿਵੇਂ ਗੰਗਾ ਤੋਂ ਉਠਿਆ ਹਰੇਕ ਜਲ-ਤਰੰਗ ਵਾਸਤਵ ਵਿਚ ਗੰਗਾ ਦਾ ਹੀ ਰੂਪ ਹੁੰਦਾ ਹੈ।

**੧. ਬਾਬਾਣੀ ਪੀੜੀ ਚਲੀ,**
**ਗੁਰ ਚੇਲੇ ਪਰਚਾ ਪਰਚਾਇਆ।**
**੨. ਗੁਰੁ ਅੰਗਦੁ ਗੁਰੁ ਅੰਗੁ ਤੇ,**
**ਗੁਰੁ ਚੇਲਾ ਚੇਲਾ ਗੁਰੁ ਭਾਇਆ।** *(ਵਾਰ ੨੬, ਪਉੜੀ ੩੪, ਤੁਕ ੧-੨)*

**ਅਰਥ :**

੧. ਗੁਰੂ ਬਾਬੇ (ਗੁਰੂ ਨਾਨਕ ਦੇਵ ਜੀ) ਦੀ ਗੁਰ-ਪ੍ਰਣਾਲੀ ਚੱਲੀ। ਚੇਲੇ (ਭਾਈ ਲਹਣਾ ਜੀ) ਨੇ ਗੁਰੂ ਦੇ ਪਰਚੇ (ਗਿਆਨ) ਦੀ ਬਰਕਤਿ ਨਾਲ ਆਪਣੇ ਮਨ ਨੂੰ ਗਿਆਨਵੰਤ ਕੀਤਾ।

੨. (ਭਾਈ ਲਹਣਾ) ਗੁਰ ਨਾਨਕ ਦੇਵ ਜੀ ਦੀ ਪਾਰਸ-ਰਸਾਇਣੀ ਚਰਨ-ਛੁਹ ਸਦਕਾ ਅਥਵਾ ਸਤਿਗੁਰੂ-ਹਜ਼ੂਰ ਦੀ ਗੁਰੂ-ਜੋਤਿ ਆਪਣੇ ਹਿਰਦੇ ਵਿਚ ਪ੍ਰਵੇਸ਼ ਹੋਣ ਸਦਕਾ ਗੁਰੂ ਅੰਗਦ ਦੇਵ ਹੋ ਕੇ ਗੁਰੂ ਨਾਨਕ ਦੇਵ ਜੀ ਦਾ ਜੋਤਿ-ਸਰੂਪ ਹੀ ਹੋ ਨਿਬੜਿਆ। ਚੇਲਾ (ਗੁਰੂ ਅੰਗਦ ਦੇਵ) ਸ੍ਰੀ ਗੁਰੂ ਨਾਨਕ ਦੇਵ ਜੀ ਦੇ ਮਨ ਨੂੰ ਏਨਾ ਪਿਆਰਾ ਲੱਗਾ ਕਿ ਉਹ ਗੁਰੂ ਹੀ ਹੋ ਗਿਆ ਅਤੇ ਗੁਰੂ (ਗੁਰੂ ਨਾਨਕ ਦੇਵ ਜੀ) ਚੇਲਾ, ਭਾਵ, ਗੁਰੂ ਅਤੇ ਚੇਲਾ ਇਕ-ਰੂਪ ਹੋ ਗਏ।

**੧. ਸਤਿਗੁਰ ਨਾਨਕ ਦੇਉ ਹੈ ਪਰਮੇਸਰੁ ਸੋਈ।**
**੨. ਗੁਰੁ ਅੰਗਦ ਗੁਰੁ ਅੰਗ ਤੇ ਜੋਤੀ ਜੋਤਿ ਸਮੋਈ।**

*(ਵਾਰ ੩੮, ਪਉੜੀ ੨੦, ਤੁਕ ੧-੨)*

**ਅਰਥ :**

੧. ਸ੍ਰੀ ਗੁਰੂ ਨਾਨਕ ਦੇਵ ਸੱਚਾ ਸਤਿਗੁਰੂ ਹੈ ਅਤੇ ਉਹ (ਅੰਤਰ-ਆਤਮੇ ਪਰਮੇਸ਼ਰ ਨਾਲ ਅਭੇਦ ਹੋਣ ਸਦਕਾ) ਪਰਮੇਸ਼ਰ ਸਰੂਪ ਹੀ ਹੈ।

੨. (ਭਾਈ ਲਹਣਾ) ਸਤਿਗੁਰ ਨਾਨਕ ਦੇਵ ਜੀ ਦੀ ਪਾਰਸ-ਰਸਾਇਣੀ ਚਰਨ-ਛੁਹ ਪ੍ਰਾਪਤ ਕਰ ਕੇ ਗੁਰ ਅੰਗਦ ਹੋ ਗਿਆ, ਗੁਰੂ ਨਾਨਕ ਦੇਵ ਜੀ ਨੇ ਗੁਰੂ-ਜੋਤਿ ਭਾਈ ਲਹਣੇ ਦੀ ਆਤਮ-ਜੋਤਿ ਵਿਚ ਹਲੂਲ ਕਰ ਦਿੱਤੀ।

**੧. ਸਤਿਗੁਰੁ ਨਾਨਕ ਦੇਉ ਹੈ,**
**ਗੁਰੁ ਅੰਗਦ ਅੰਗਹੁੰ ਉਪਜਾਇਆ।**
**੨. ਅੰਗਦ ਤੇ ਗੁਰੂ ਅਮਰਪਦ,**
**ਅੰਮ੍ਰਿਤ ਰਾਮ ਨਾਮੁ ਗੁਰੁ ਭਾਇਆ।**

*(ਵਾਰ ੩੯, ਪਉੜੀ ੨, ਤੁਕ ੭-੮)*

**ਅਰਥ :**

੧. ਸ੍ਰੀ ਗੁਰੂ ਨਾਨਕ ਦੇਵ (ਜੀ) ਅਜਿਹਾ ਕਾਮਲ ਮੁਰਸ਼ਦ ਹੈ, ਜਿਸ ਨੇ ਆਪਣੀ ਚਰਨ-ਛੁਹ ਬਖ਼ਸ਼ ਕੇ ਅਤੇ ਆਪਣੇ ਅੰਦਰ ਵਰਤਦੀ ਗੁਰੂ-ਜੋਤਿ ਭਾਈ ਲਹਣਾ ਜੀ ਵਿਚ ਟਿਕਾਅ ਕੇ ਉਸ (ਭਾਈ ਲਹਣਾ ਜੀ) ਤੋਂ ਸ੍ਰੀ ਗੁਰੂ ਅੰਗਦ ਦੇਵ ਜੀ ਬਣਾ ਦਿੱਤਾ।

੨. ਫਿਰ, ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਸ੍ਰੀ ਅਮਰਦਾਸ ਜੀ ਇਸ ਅਮਰ-ਪਦ ਨੂੰ ਪ੍ਰਾਪਤ ਹੋਏ ਅਤੇ ਆਪ ਜੀ ਨੂੰ; ਅੰਮ੍ਰਿਤ-ਨਾਮ ਸ੍ਰੀ ਰਾਮਦਾਸ ਜੀ ਨੂੰ ਦ੍ਰਿੜ੍ਹਾ ਕੇ ਗੁਰੂ ਥਾਪਣਾ ਪਿਆਰਾ ਲੱਗਾ।

## ੩.੩.੨ 'ਕਬਿੱਤ ਸਵੱਯੇ' ਵਿਚ ਸੋਰਠਾ ਨੰ: ੯॥੩॥ ਅੰਦਰ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਉਸਤਤਿ

**ਸੋਰਠਾ ॥**

**੧. ਜਗਮਗ ਜੋਤਿ ਸਰੂਪ, ਪਰਮ ਜੋਤਿ ਮਿਲਿ ਜੋਤਿ ਮਹਿ ॥**
**੨. ਅਦਭੁਤ ਅਤਿਹਿ ਅਨੂਪ, ਪਰਮ ਤਤ ਤਤਹਿ ਮਿਲਿਓ ॥੭॥**

**ਅਰਥ :**

ਸੋਰਠਾ (ਛੰਦ ਦੀ ਇਕ ਕਿਸਮ, ਜਿਸ ਵਿਚ ਤੁਕਾਂਤ ਵਿਚਕਾਰ ਹੁੰਦਾ ਹੈ)

੧. (ਸ੍ਰੀ ਗੁਰੂ ਨਾਨਕ ਦੇਵ ਜੀ ਦੀ) ਪਰਮ-ਜੋਤਿ (ਭਾਈ ਲਹਣਾ ਜੀ ਦੀ) ਆਤਮ-ਜੋਤਿ ਵਿਚ ਹਲੂਲ ਹੋ ਗਈ ਤਾਂ ਇਹ (ਆਤਮ-ਜੋਤਿ) ਨੂਰੋ-ਨੂਰ ਹੋ ਕੇ ਜੋਤਿ-ਸਰੂਪ ਵਾਹਿਗੁਰੂ ਦਾ ਹੀ ਰੂਪ ਹੋ ਗਈ।

੨. ਪਰਮ-ਤੱਤ ਜਦੋਂ ਤੱਤ ਵਿਚ ਮਿਲ ਗਿਆ ਤਾਂ ਅਨੂਪਮ ਅਤੇ ਅਦਭੁੱਤ ਕੌਤਕ ਇਹ ਵਰਤਿਆ ਕਿ ਦੋਨਾਂ ਵਿਚ ਕੋਈ ਭਿੰਨ-ਭੇਦ ਹੀ ਨਾ ਰਿਹਾ।

**ਦੋਹਰਾ**

**੧. ਪਰਮ ਜੋਤਿ ਮਿਲਿ ਜੋਤਿ ਮਹਿ, ਜਗਮਗ ਜੋਤਿ ਸਰੂਪ ॥**
**੨. ਪਰਮ ਤਤ ਤਤਹਿ ਮਿਲਿਓ, ਅਦਭੁਤ ਅਤਿਹਿ ਅਨੂਪ ॥੮॥**

*ਅਰਥ :*

ਦੋਹਰਾ (ਛੰਦ ਦੀ ਇਕ ਕਿਸਮ, ਜਿਸ ਵਿਚ ਤੁਕਾਂਤ ਅਖ਼ੀਰ 'ਤੇ ਹੁੰਦਾ ਹੈ)

੧. (ਸ੍ਰੀ ਗੁਰੂ ਨਾਨਕ ਦੇਵ ਜੀ ਦੀ) ਪਰਮ-ਜੋਤਿ (ਭਾਈ ਲਹਣਾ ਜੀ ਦੀ) ਆਤਮ-ਜੋਤਿ ਵਿਚ ਹਲੂਲ ਹੋ ਗਈ ਤਾਂ ਇਹ (ਆਤਮ-ਜੋਤਿ) ਨੂਰੋ-ਨੂਰ ਹੋ ਕੇ ਜੋਤਿ-ਸਰੂਪ ਵਾਹਿਗੁਰੂ ਦਾ ਹੀ ਰੂਪ ਹੋ ਗਈ।

੨. ਪਰਮ-ਤੱਤ, ਜਦੋਂ ਤੱਤ ਵਿਚ ਮਿਲ ਗਿਆ ਤਾਂ ਅਨੂਪਮ ਅਤੇ ਅਦਭੁੱਤ ਕੌਤਕ ਇਹ ਵਰਤਿਆ ਕਿ ਦੋਨਾਂ ਵਿਚ ਕੋਈ ਭਿੰਨ-ਭੇਦ ਹੀ ਨਾ ਰਿਹਾ।

## ਛੰਤ

**੧. ਅਦਭੁਤ ਅਤਿਹਿ ਅਨੂਪ, ਰੂਪ ਪਾਰਸ ਕੈ ਪਾਰਸ ॥**
**੨. ਗੁਰ ਅੰਗਦ ਮਿਲਿ ਅੰਗ ਸੰਗ, ਮਿਲਿ ਸੰਗ ਉਧਾਰਸ ॥**
**੩. ਅਕਲ ਕਲਾ ਭਰਪੂਰ, ਸੂਤ੍ਰ ਗਤਿ ਓਤ ਪੋਤ ਮਹਿ ॥**
**੪. ਜਗਮਗ ਜੋਤਿ ਸਰੂਪ ਜੋਤਿ, ਮਿਲਿ ਜੋਤਿ ਜੋਤਿ ਮਹਿ ॥੯॥੩॥**

*ਅਰਥ :*

੧. ਅਨੂਪਮ ਅਤੇ ਅਦਭੁੱਤ ਕੌਤਕ ਇਹ ਵਰਤਿਆ ਕਿ ਪਾਰਸ ਰੂਪ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਪਰਸ ਕੇ ਭਾਈ ਲਹਣਾ ਪਾਰਸ (ਸ੍ਰੀ ਗੁਰੂ ਅੰਗਦ ਦੇਵ) ਹੋ ਨਿਬੜਿਆ।

੨. ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਾਰਸ-ਰਸਾਇਣੀ ਚਰਨ-ਛੁਹ ਪ੍ਰਾਪਤ ਕਰ ਕੇ (ਭਾਈ ਲਹਣਾ) ਸ੍ਰੀ ਗੁਰੂ ਅੰਗਦ ਦੇਵ ਜੀ ਹੋ ਗਏ। ਹੁਣ ਜਿਹੜਾ ਭੀ ਜਗਿਆਸੂ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਸੰਗਤ ਵਿਚ ਮਿਲਦਾ ਹੈ, ਗੁਰਦੇਵ ਉਸਦਾ ਭਵ-ਸਾਗਰ ਤੋਂ ਪਾਰ-ਉਤਾਰਾ ਕਰ ਦੇਂਦੇ ਹਨ।

੩. (ਸ੍ਰੀ ਗੁਰੂ ਅੰਗਦ ਦੇਵ ਜੀ) ਅਕਲ ਕਲਾ (ਸੁਤੰਤਰ-ਸੱਤਾ) ਵਾਲੇ ਸਰਬ-ਵਿਆਪਕ ਵਾਹਿਗੁਰੂ ਵਿਚ ਤਾਣੇ-ਪੇਟੇ ਦੇ ਸੂਤ ਵਾਂਗੂੰ ਮਿਲ ਕੇ ਉਸ ਨਾਲ ਇਕ-ਮਿਕ ਹੋ ਗਏ।

੪. ਅੱਗੋਂ ਇਸੇ ਕੜੀ ਵਿਚ, ਜਿਸ ਵਿਚ ਜਗਿਆਸੂ ਦੀ ਜੋਤਿ ਗੁਰੂ-ਜੋਤਿ ਨਾਲ ਮਿਲ ਗਈ, ਉਹ ਨੂਰੋ-ਨੂਰ ਹੋ ਕੇ ਜੋਤਿ-ਸਰੂਪ ਵਾਹਿਗੁਰੂ ਦਾ ਹੀ ਜੋਤਿ-ਰੂਪ ਹੋ ਗਈ।

## ੩.੪ ਭਾਈ ਨੰਦ ਲਾਲ ਜੀ ਦੀ ਰਚਨਾ ਵਿੱਚੋਂ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਉਸਤਤਿ ਵਿਚ ਫ਼ਾਰਸੀ ਲਿਖਤ— ਅਰਥਾਂ ਸਹਿਤ

### ੩.੪.੧ 'ਗੰਜ ਨਾਮਾ' ਵਿੱਚੋਂ

**ਸਲਤਨਤੇ ਦੋਇਮ** (ਪਾਤਿਸ਼ਾਹੀ ਦੂਜੀ)

**੧. ਸਲਤਨਤੇ ਦੋਇਮਸ਼ ਅੱਵਲ ਮੁਰੀਦੇ ਸਾਜਦ,**
**ਵ ਆਖ਼ਰ ਮੁਰਸ਼ਿਦੇ ਮਸਜੂਦਸ਼।**

***ਅਰਥ :***

੧. ਉਸਦੀ ਪਾਤਿਸ਼ਾਹੀ ਦੂਜੀ (ਗੁਰੂ ਅੰਗਦ ਦੇਵ ਜੀ) ਪਹਿਲਾਂ (ਜਦੋਂ ਗੁਰੂ-ਬਾਬੇ ਦੀ ਚਰਨ-ਸ਼ਰਨ ਆਇਆ ਤਾਂ) ਸਿਜਦਾ ਕਰਨ ਵਾਲਾ ਸੇਵਕ ਸੀ, ਜੋ ਅੰਤ ਨੂੰ (ਗੁਰੂ ਬਾਬੇ ਦੀ ਮਿਹਰ ਸਦਕਾ) ਸਿਜਦਾ ਕਰਨ ਦੇ ਲਾਇਕ ਬਣਿਆ।

**੨. ਵ ਫ਼ਰੋਗ਼ੇ ਆਂ ਮਸ਼ਅਲੇ ਹੱਕੋ ਈਕਾਂ,**
**ਰੋਜ਼ ਅਫ਼ਜ਼ੂੰ ਅਜ਼ ਵਜੂਦਸ਼।**

***ਅਰਥ :***

੨. 'ਸੱਚ' ਅਤੇ 'ਰੱਬੀ-ਯਕੀਨ' ਦੀ ਉਸ ਨੂਰੀ ਮਿਸ਼ਾਲ ਦਾ ਪ੍ਰਕਾਸ਼ ਉਸਦੀ ਜਾਤ (ਵਜੂਦ) ਵਿੱਚੋਂ (ਪ੍ਰਗਟ ਹੋ ਕੇ) ਦਿਨੋ-ਦਿਨ ਵਾਧੇ ਵਿਚ ਹੈ।

**੩. ਦਰ ਮਅਨੀ ਯਕੇ ਵ ਦਰ ਸੂਰਤ ਦੋ**
**ਮਸ਼ਅੰਲੇ ਜਾਂ ਅਫ਼ਰੋਜ਼,**

***ਅਰਥ :***

੩. ਦਿਲਾਂ ਨੂੰ ਨੂਰੋ-ਨੂਰ ਕਰਨ ਵਾਲੀਆਂ ਇਹਨਾਂ ਨੂਰੀ ਮਿਸ਼ਾਲਾਂ (ਗੁਰੂ ਨਾਨਕ ਦੇਵ ਜੀ ਅਤੇ ਗੁਰੂ ਅੰਗਦ ਦੇਵ ਜੀ) ਵਿਚ ਦਰਅਸਲ, ਗੁਰੂ-ਜੋਤਿ ਇਕ ਹੀ ਹੈ, ਭਾਵੇਂ ਬਾਹਰੀ-ਸੂਰਤਾਂ ਦੋ ਦਿੱਸਦੀਆਂ ਹਨ।

**੪. ਵ ਦਰ ਹਕ਼ੀਕ਼ਤ ਅਹਦ ਵ੍ ਬਜ਼ਾਹਰ ਦੋ**
**ਸ਼ੁਅੰਲਾਏ ਮਾ ਸਿਵਾ-ਅਲਹੱਕ਼ ਸੋਜ਼।**

*ਅਰਥ :*

੪. ਅਸਲ ਵਿਚ ਇਕ ਅਤੇ ਪ੍ਰਗਟ ਤੌਰ 'ਤੇ ਦਿੱਸਦੇ ਇਹ ਦੋਵੇਂ ਨੂਰੀ-ਸ਼ੁਅਲੇ (ਨੂਰੀ-ਚੰਗਿਆੜੀਆਂ) ਸੱਚ ਤੋਂ ਬਿਨਾ ਹੋਰ ਸਭ ਕਾਸੇ (ਭ੍ਰਮ-ਭ੍ਰਾਂਤੀ ਅਤੇ ਦੂਈ) ਨੂੰ ਸਾੜ ਕੇ ਸੁਆਹ ਕਰਨ ਦੇ ਸਮਰੱਥ ਹਨ।

**੫. ਮੁਤਅ੍ਏ ਖ਼ਾਸਾਨੇ ਬਾਰਗਾਹੇ ਅਹਦੀਯਤ,**
**ਵ ਮਸਜੂਦੇ ਮੁਕ਼ਬਲਾਨੇ ਹਜ਼ਰਤੇ ਸਮਦੀਯਤ।**

*ਅਰਥ :*

੫. ਉਹ ਖ਼ੁਦਾ ਦੀ ਦਰਗਾਹ ਵਿਚ ਕਬੂਲ ਹੋਈਆਂ ਪਾਕ-ਰੂਹਾਂ ਦਾ ਆਗੂ ਹੈ ਅਤੇ ਇਹ ਸਾਰੇ ਉਸਨੂੰ ਸਿਜਦਾ ਕਰਦੇ ਹਨ।

**੬. ਮੌਸੂਫ਼ੇ ਏਜ਼ਦੇ ਮੁਤਆ੍ਲ,**
**ਵ ਬਰਗੁਜ਼ੀਦਹਏ ਦਰਗਾਹੇ ਜ਼ੁਲਜਲਾਲ।**

*ਅਰਥ :*

੬. ਉਹ ਵੱਡੇ ਰੱਬ ਦੀ ਸ਼ਾਬਾਸ਼ ਦਾ ਪਾਤਰ ਅਤੇ ਵੱਡੇ ਜਲਾਲ (ਤੇਜ-ਪ੍ਰਤਾਪ) ਵਾਲੇ ਰੱਬ ਦੀ ਨੂਰੀ ਦਰਗਾਹ ਦਾ ਖ਼ਾਸੁਲ-ਖ਼ਾਸ ਹੈ।

**੭. ਅੱਵਲੀਨ ਅਲਫ਼ੇ ਨਾਮੇ ਪਾਕਸ਼,**
**ਅਹਾਤਾਗੀਰੇ ਫੈਜ਼ੋ ਫ਼ੁਜ਼ਲਾ,**
**ਬਰ ਅੰਦਕ ਵ ਕਸੀਰ ਵ ਹਰ ਅਮੀਰ ਵ ਫ਼ਕੀਰ;**

*ਅਰਥ :*

੭. ਉਸ ਦੇ ਪਵਿੱਤਰ-ਪਾਵਨ ਨਾਂ (انگد —ਅੰਗਦ) ਦਾ ਆਰੰਭਕ ਅਲਫ਼ ('ਅ') ਹਰ ਛੋਟੇ-ਵੱਡੇ, ਅਮੀਰ-ਗ਼ਰੀਬ ਨੂੰ ਆਪਣੀ ਮਿਹਰ ਅਤੇ ਬਖ਼ਸ਼ਸ਼ ਦੇ ਕਲਾਵੇ ਵਿਚ ਲੈਣ ਵਾਲਾ ਹੈ।

**੮. ਵ ਸ਼ਮੀਮੇ ਨੂਨੇ ਹਕ਼ੀਕ਼ਤ ਮਸ਼ਹੂਨਸ਼,**
**ਨਵਾਜ਼ਿੰਦਹਏ ਹਰ ਨਕ਼ੀਰੋ ਕਿ਼ਤ੍ਮੀਰ,**
**ਵ ਅਦਨਾ ਵ ਕਬੀਰ;**

***ਅਰਥ :***

੮. ਉਸਦੇ ਪਾਵਨ-ਪਵਿੱਤਰ ਨਾਂ ( انگد। —ਅੰਗਦ) ਦਾ, ਸੱਚ ਦੀ ਸੁਗੰਧੀ ਨਾਲ ਭਰਪੂਰ ਦੂਜਾ ਅੱਖਰ 'ਨੂਨ' (ਫ਼ਾਰਸੀ ਲਿੱਪੀ ਦਾ ਅੱਖਰ-ਪੰਜਾਬੀ ਲਿੱਪੀ ਦਾ 'ਅੰ') ਹਰ ਛੋਟੇ-ਵੱਡੇ, ਉੱਚੇ-ਨੀਵੇਂ ਨੂੰ ਨਿਵਾਜਣ ਵਾਲਾ ਹੈ।

**੯. ਕਾਫ਼ੇ ਫ਼ਾਰਸੀਅਸ਼ ਕਾਮਰਾਨੇ ਈਵਾਨੇ ਅਜ਼ਲ,**
**ਵ ਗੀਹਾਨੇ ਖ਼ਦੀਵੇ ਲਮਯਜ਼ਲ,**

***ਅਰਥ :***

੯. ਉਸਦੇ ਪਾਵਨ-ਪਵਿੱਤਰ ਨਾਂ ( انگد। —ਅੰਗਦ) ਦਾ (ਤੀਜਾ) ਫ਼ਾਰਸੀ ਅੱਖਰ 'ਕਾਫ਼' (ਉਰਦੂ ਦਾ 'ਗਾਫ਼' ਅਤੇ ਪੰਜਾਬੀ ਦਾ 'ਗ') ਉਸ ਵਾਹਿਗੁਰੂ ਦੇ ਕਾਮਨਾ ਪੂਰਨਹਾਰ ਅਟੱਲ-ਦੀਬਾਨ ਅਤੇ ਸਦੀਵਕਾਲ ਚੜ੍ਹਦੀ ਕਲਾ ਵਿਚ ਰਹਿਣ ਵਾਲੇ ਜਹਾਨ ਦਾ ਰਹਨੁਮਾ (ਮਾਰਗ-ਦਰਸ਼ਕ) ਹੈ।

**੧੦. ਦਾਲੇ ਆਖ਼ਰਸ਼ ਦਵਾਏ ਦਰਦੋ ਅਲਮ**
**ਵ ਬਰਤਰ ਅਜ਼ ਬੇਸ਼ੋ ਕਮ ।੫੪।**

***ਅਰਥ :***

੧੦. ਉਸਦੇ ਪਾਵਨ-ਪਵਿੱਤਰ ਨਾਂ ( انگد। —ਅੰਗਦ) ਦਾ ਅਖ਼ੀਰਲਾ ਅੱਖਰ ਦਾਲ ('ਦ') ਹਰ ਦੁਖ-ਦਰਦ ਦੀ ਦਵਾਈ ਹੈ ਅਤੇ ਇਹ ਹਰ ਵਾਧੇ-ਘਾਟੇ ਤੋਂ ਅਲੇਪ ਹੈ।

**ਵਾਹਿਗੁਰੂ ਜੀਓ ਸਤ** (ਵਾਹਿਗੁਰੂ ਜੀਓ ਹਾਜ਼ਰ ਨਾਜ਼ਰ ਹੈ।)

**੧. ਗੁਰੂ ਅੰਗਦ ਆਂ ਮੁਰਸ਼ਦੁਲ-ਆਲਮੀਂ**
**ਜ਼ਿ ਫ਼ਜ਼ਲਿ ਅਹਦ ਰਹਿਮਤੁਲ ਮਜ਼ਨਬੀਨ ॥੫੫॥**

*ਅਰਥ :*

੧. (ਸ੍ਰੀ) ਗੁਰੂ ਅੰਗਦ (ਦੇਵ ਜੀ) ਦੋ ਜਹਾਨਾਂ (ਲੋਕ-ਪ੍ਰਲੋਕ) ਦਾ ਅਜਿਹਾ (ਕਾਮਲ) ਮੁਰਸ਼ਦ (ਗੁਰੂ) ਹੈ, ਜਿਹੜਾ ਵਾਹਿਗੁਰੂ ਦੀ ਅਪਾਰ ਮਿਹਰ ਸਦਕਾ ਪਾਪੀਆਂ ਲਈ ਬਖ਼ਸ਼ਸ਼ ਦਾ ਮੁਜੱਸਮਾ (ਪੁੰਜ) ਹੈ।

**੨. ਦੋ ਆਲਮ ਚਿਹ ਬਾਸ਼ਦ ਹਜ਼ਾਰਾਂ ਜਹਾਂ**
**ਤੁਫ਼ੈਲਿ ਕਰਮਹਾਇ ਓ ਕਾਮਾਰਾਂ ॥੫੬॥**

*ਅਰਥ :*

੨. ਦੋ ਜਹਾਨ (ਲੋਕ-ਪ੍ਰਲੋਕ) ਤਾਂ ਕੀ, ਹਜ਼ਾਰਾਂ ਹੀ ਜਹਾਨ ਉਸ ਦੀਆਂ ਰਹਿਮਤਾਂ ਤੋਂ ਵਰੋਸਾਏ ਜਾਂਦੇ ਹਨ।

**੩. ਵਜੂਦਸ਼ ਹਮਾ ਫ਼ਜ਼ਲੋ ਫ਼ੈਜ਼ਿ ਕਰੀਮ**
**ਜ਼ਿ ਹਕ ਆਮਦੋ ਹਮ ਬਹੱਕ ਮੁਸਤਕੀਮ ॥੫੭॥**

*ਅਰਥ :*

੩. ਉਸ (ਸ੍ਰੀ ਗੁਰੂ ਅੰਗਦ ਦੇਵ ਜੀ) ਦੀ ਸਮੁੱਚੀ ਹੋਂਦ-ਹਸਤੀ ਦਇਆਲੂ ਵਾਹਿਗੁਰੂ ਦੀ ਬਖ਼ਸ਼ਸ਼ ਦਾ ਮੁਜੱਸਮਾ ਹੈ, ਉਹ ਸੱਚ-ਸਰੂਪ ਵਾਹਿਗੁਰੂ ਦਾ ਪਠਾਇਆ (ਭੇਜਿਆ) ਹੋਇਆ ਆਇਆ ਹੈ ਅਤੇ ਪੂਰਨ ਦ੍ਰਿੜ੍ਹਤਾ ਨਾਲ 'ਸੱਚ' 'ਤੇ ਕਾਇਮ ਹੈ।

**੪. ਹਮਾ ਆਸ਼ਕਾਰੋ ਨਿਹਾਂ ਜ਼ਾਹਿਰਸ਼**
**ਬਤੂਨੋ ਇਯਾਂ ਜੁਮਲਗੀ ਬਾਹਿਰਸ਼ ॥੫੮॥**

*ਅਰਥ :*

੪. ਸਾਰਾ ਗੁਪਤ ਅਤੇ ਪ੍ਰਗਟ ਪਸਾਰਾ ਉਸਨੂੰ ਪ੍ਰਤੱਖ ਹੈ, ਸਾਰੇ ਅੰਦਰਲੇ-ਬਾਹਰਲੇ ਗੁਪਤ-ਭੇਦ ਉਸ ਨੂੰ ਜ਼ਾਹਰ ਹਨ।

**੫. ਚੂ ਵੱਸਾਫ਼ਿ ਊ ਜ਼ਾਤਿ ਹੱਕ ਆਮਦਾ**
**ਵਜੂਦਸ਼ ਜ਼ਿ ਕੁਦਸੀ ਵਰਕ ਆਮਦਾ ॥੫੯॥**

**ਅਰਥ :**

੫. ਉਸ (ਗੁਰੂ ਅੰਗਦ ਦੇਵ ਜੀ) ਦੀ ਹੋਂਦ-ਹਸਤੀ ਪਵਿੱਤਰਤਾ ਦੀ ਖੁੱਲ੍ਹੀ ਕਿਤਾਬ ਹੈ।

**੬. ਜ਼ਿ ਵਸਫ਼ਸ਼ ਜ਼ਬਾਨਿ ਦੋ ਆਲਮ ਕਸੀਰ**
**ਬਵਦ ਤੰਗ ਪੇਸ਼ਸ਼ ਫ਼ਜ਼ਾਇ ਜ਼ਮੀਰ ॥੬੦॥**

**ਅਰਥ :**

੬. ਉਸ (ਸ੍ਰੀ ਗੁਰੂ ਅੰਗਦ ਦੇਵ ਜੀ) ਦੀ ਸਿਫ਼ਤ ਬਿਆਨ ਕਰਨ ਤੋਂ ਦੋਹਾਂ ਜਹਾਨਾਂ ਦੀ ਜ਼ੁਬਾਨ ਅਸਮਰੱਥ ਹੈ, ਆਤਮ-ਮੰਡਲ ਵੀ ਉਸ ਦੀ ਸਿਫ਼ਤਿ-ਉਡਾਰੀ ਲਈ ਤੰਗ ਜਾਪਦੀ ਹੈ।

**੭. ਹਮਾਂ ਬਿਹ ਕਿ ਖ਼ਾਹੇਮ ਅਜ਼ ਫ਼ਜ਼ਲਿ ਊ**
**ਜ਼ਿ ਅਲਤਾਫ਼ੋ ਅਕਰਾਮ ਹੱਕ਼ ਅਦਲਿ ਊ ॥੬੧॥**

**ਅਰਥ :**

੭. ਸਾਡੇ ਸਭਨਾਂ ਲਈ ਭਲਾ ਇਹੀ ਹੈ ਕਿ ਅਸੀਂ ਉਸਦੀ ਕ੍ਰਿਪਾ ਸਦਕਾ ਉਸ ਸੱਚ-ਸਰੂਪ ਵਾਹਿਗੁਰੂ ਦੀਆਂ ਮਿਹਰਾਂ ਅਤੇ ਬਖ਼ਸ਼ਸ਼ਾਂ ਦੇ ਭੰਡਾਰੇ ਤੋਂ ਰਹਿਮਤਾਂ ਦਾ ਪ੍ਰਸਾਦ ਮੰਗੀਏ।

**੮. ਸਰਿ ਮਾ ਬਪਾਇਸ਼ ਬਵਦ ਬਰ ਦਵਾਮ**
**ਨਿਸ਼ਾਰਸ਼ ਦਿਲੋ ਜਾਨਿ ਮਾ ਮੁਸਤਦਾਮ ॥੬੨॥**

**ਅਰਥ :**

੮. ਮੇਰਾ ਸਿਰ ਉਸਦੇ ਚਰਨ-ਕਮਲਾਂ 'ਤੇ ਸਦਾ ਟਿਕਿਆ ਰਹੇ ਅਤੇ ਸਾਡਾ ਤਨ, ਮਨ ਉਸ ਤੋਂ ਸਦੀਵਕਾਲ ਵਾਰਨੇ, ਬਲਿਹਾਰਨੇ ਜਾਂਦਾ ਰਹੇ।

## ੩.੪.੨ 'ਜੋਤਿ ਬਿਗਾਸ' (ਫ਼ਾਰਸੀ) ਵਿੱਚੋਂ ਸ੍ਰੀ ਗੁਰੂ ਅੰਗਦ ਦੇਵ ਜੀ ਨਾਲ ਸੰਬੰਧਿਤ ਤੁਕਾਂ—ਅਰਥਾਂ ਸਹਿਤ

**੧. ਹਮੂ ਨਾਨਕ ਅਸਤੋ, ਹਮੂ ਅੰਗਦ ਅਸਤ ॥**
**੨. ਹਮੂ ਅਮਰਦਾਸ ਅਫ਼ਜ਼ਲੋ ਅਮਜਦ ਅਸਤ ॥੨੩॥**

***ਅਰਥ :***

੧-੨. (ਸ੍ਰੀ ਗੁਰੂ) ਨਾਨਕ (ਦੇਵ) ਵੀ ਓਹੀ ਹੈ (ਸ੍ਰੀ ਗੁਰੂ) ਅੰਗਦ (ਦੇਵ) ਵੀ ਓਹੀ ਹੈ। ਵਡਿਆਈ ਅਤੇ ਚੰਗਿਆਈ ਦਾ ਮੁਜੱਸਮਾ (ਸ੍ਰੀ ਗੁਰੂ) ਅਮਰਦਾਸ ਵੀ ਓਹੀ ਹੈ।

## ੩.੪.੩ 'ਜੋਤਿ ਬਿਗਾਸ' (ਪੰਜਾਬੀ) ਵਿੱਚੋਂ ਸ੍ਰੀ ਗੁਰੂ ਅੰਗਦ ਦੇਵ ਜੀ ਨਾਲ ਸੰਬੰਧਿਤ ਤੁਕਾਂ—ਅਰਥਾਂ ਸਹਿਤ

**੧. ਨਾਨਕ ਸੋ ਅੰਗਦ ਗੁਰਦੇਵਨਾ ॥**
**੨. ਸੋ ਅਮਰਦਾਸ ਹਰਿ ਸੇਵਨਾ ॥੨੭॥**

***ਅਰਥ :***

੧-੨. (ਸ੍ਰੀ ਗੁਰੂ) ਨਾਨਕ (ਦੇਵ) ਓਹੀ ਹੈ (ਸ੍ਰੀ ਗੁਰੂ) ਅੰਗਦ (ਦੇਵ) ਵੀ ਓਹੀ ਹੈ, ਹਰਿ-ਸਰੂਪ, ਸੇਵਨ ਜੋਗ (ਸ੍ਰੀ ਗੁਰੂ) ਅਮਰਦਾਸ ਵੀ ਓਹੋ ਹੀ ਹੈ।

# ੪. ਮ: ੨ (ਸ੍ਰੀ ਗੁਰੂ ਅੰਗਦ ਦੇਵ ਜੀ) ਦੇ ਨਿਕਟਵਰਤੀ ਮੁਖੀ ਸਿੱਖਾਂ ਦੀ; ਭਾਈ ਗੁਰਦਾਸ ਜੀ ਦੀ ਯਾਰ੍ਹਵੀਂ ਵਾਰ ਦੀ ਪੰਦਰ੍ਹਵੀਂ ਪਉੜੀ ਵਿਚ ਨਿਰੂਪਨ ਕੀਤੀ ਸੂਚੀ

ਹਰੇਕ ਸਤਿਗੁਰੂ ਜੀ ਦੇ ਜੀਵਨ-ਕਾਲ ਸਮੇਂ ਉਹਨਾਂ ਤੋਂ ਜੀਅ-ਦਾਨ ਪ੍ਰਾਪਤ ਕਰਨ ਵਾਲੇ ਅਨੇਕ ਸਿੱਖ ਹੋਏ, ਪਰ ਉਹਨਾਂ ਵਿੱਚੋਂ ਕੁਝ ਕੁ ਨਿਕਟ-

ਵਰਤੀ ਮੁਖੀ ਸਿੱਖ ਹੋਏ, ਜਿਨ੍ਹਾਂ ਵੱਲੋਂ ਸਿੱਖੀ ਦੇ ਪ੍ਰਚਾਰ-ਪ੍ਰਸਾਰ ਵਿਚ ਵਿਸ਼ੇਸ਼ ਯੋਗਦਾਨ ਪਾਇਆ ਗਿਆ।

ਭਾਈ ਗੁਰਦਾਸ ਜੀ ਵੱਲੋਂ ਵੱਖ ਵੱਖ ਗੁਰੂ-ਜੋਤਿ ਪਾਤਿਸ਼ਾਹੀਆਂ ਦੇ ਸਮੇਂ ਹੋਏ ਕੁਝ ਕੁ ਨਿਕਟਵਰਤੀ ਮੁਖੀ ਗੁਰਸਿੱਖਾਂ ਦੀ ਸੂਚੀ ਆਪਣੀ ਰਚਨਾ ਵਾਰਾਂ *ਭਾਈ ਗੁਰਦਾਸ ਜੀ* ਦੀ ਯਾਰ੍ਹਵੀਂ ਵਾਰ ਵਿਚ ਦਿੱਤੀ ਮਿਲਦੀ ਹੈ।

ਦੂਜੇ ਗੁਰਦੇਵ ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਮੇਂ ਹੋਏ ਨਿਕਟਵਰਤੀ ਮੁਖੀ ਗੁਰਸਿੱਖਾਂ ਦੀ; ਭਾਈ ਗੁਰਦਾਸ ਦੀ ਯਾਰ੍ਹਵੀਂ ਵਾਰ ਦੀ ੧੫ਵੀਂ ਪਉੜੀ ਵਿਚ ਦਿੱਤੀ, ਸੂਚੀ ਇਸ ਪ੍ਰਕਾਰ ਹੈ:

**੧. ਪਾਰੋ ਜੁਲਕਾ ਪਰਮਹੰਸੁ ਪੂਰੇ ਸਤਿਗੁਰ ਕਿਰਪਾ ਧਾਰੀ।**
**੨. ਮਲੂਸਾਹੀ ਸੂਰਮਾ ਵਡਾ ਭਗਤੁ ਭਾਈ ਕੇਦਾਰੀ।**
**੩. ਦੀਪਾ ਦੇਊ ਨਰਾਇਣਦਾਸੁ, ਬੂਲੇ ਦੇ ਜਾਈਐ ਬਲਿਹਾਰੀ।**
**੪. ਲਾਲ ਸੁ ਲਾਲੂ ਬੁਧਿਵਾਨ, ਦੁਰਗਾ ਜੀਵੰਦੁ ਪਰਉਪਕਾਰੀ।**
**੫. ਜਗਾ ਧਰਣੀ ਜਾਣੀਐ ਸੰਸਾਰੂ ਨਾਲੇ ਨਿਰੰਕਾਰੀ।**
**੬. ਖਾਨੂ ਮਈਆ ਪਿਉ ਪੁਤੁ ਹੈ ਗੁਣ ਗਾਹਕ ਗੋਵਿੰਦ ਭੰਡਾਰੀ।**
**੭. ਜੋਧੁ ਰਸੋਈਆ ਦੇਵਤਾ ਗੁਰ ਸੇਵਾ ਕਰਿ ਦੁਤਰ ਤਾਰੀ।**
**੮. ਪੂਰੇ ਸਤਿਗੁਰ ਪੈਜ ਸਵਾਰੀ ॥੧੫॥**

***ਅਰਥ :***

੧. (ਭਾਈ ਪਾਰੋ ਜੁਲਕਾ ਨਾਮੇ ਸਿੱਖ 'ਪਰਮ ਹੰਸ' ਪਦਵੀ ਨੂੰ ਪ੍ਰਾਪਤ ਹੋਇਆ, ਪੂਰੇ ਸਤਿਗੁਰ (ਸ੍ਰੀ ਗੁਰੂ ਅੰਗਦ ਦੇਵ ਜੀ ਨੇ) ਕਿਰਪਾ ਕੀਤੀ।

੨. (ਭਾਈ) ਮੱਲੂ ਸ਼ਾਹੀ ਸਿਪਾਹੀ ਅਤੇ ਭਾਈ ਕੇਦਾਰੀ ਵੱਡਾ ਭਗਤ ਹੋਇਆ।

੩. ਦੇਊ ਜਾਤਿ ਵਾਲਾ (ਭਾਈ) ਦੀਪਾ ਭਗਤ, (ਭਾਈ) ਨਰੈਣ ਦਾਸ ਅਤੇ (ਭਾਈ) ਬੂਲਾ (ਨਾਮੇ ਸਿੱਖ) ਤੋਂ ਬਲਿਹਾਰ ਜਾਈਏ।

੪. ਲਾਲ ਰੂਪ (ਭਾਈ) ਲਾਲੂ, ਬੁੱਧੀਮਾਨ (ਭਾਈ) ਦੁਰਗਾ ਤੇ (ਭਾਈ) ਜਵੰਧਾ (ਏਹ ਤਿੰਨੇ ਵੱਡੇ) ਪਰਉਪਕਾਰੀ (ਭਗਤ) ਸਨ।

੫. (ਭਾਈ) ਜੱਗਾ, ਜਿਸ ਦੀ ਜਾਤਿ ਧਰਣੀ ਜਾਣੀਦੀ ਹੈ (ਕਿਉਂ ਜੁ ਧਰਤੀ ਵਾਂਙੂ ਸਹਿਨਸ਼ੀਲ ਸੀ) ਸੰਸਾਰੀ ਵੀ ਸੀ, ਨਾਲੇ ਨਿਰੰਕਾਰ ਦੀ ਉਪਾਸ਼ਨਾ ਵੀ ਕਰਦਾ ਸੀ, ਭਾਵ, ਗ੍ਰਿਹਸਤ ਵਿਖੇ ਰਹਿੰਦਾ ਹੋਇਆ ਵਿਰਕਤ ਸੀ।

੬. (ਭਾਈ) ਖਾਨੂ ਅਤੇ (ਭਾਈ) ਮਈਆ ਦੋਵੇਂ ਪਿਉ-ਪੁੱਤ ਸਨ, ਅਤੇ (ਭਾਈ) ਗੋਵਿੰਦ ਨਾਮੀ ਗੁਰਸਿੱਖ (ਗੁਰੂ ਅੰਗਦ ਦੇਵ ਜੀ ਦਾ) ਭੰਡਾਰੀ (ਵੱਡਾ ਗੁਣ-ਗ੍ਰਾਹਕ) ਸੀ।

੭. (ਭਾਈ) ਜੋਧ (ਨਾਮੀ ਸਿੱਖ) ਗੁਰੂ ਦਾ ਰਸੋਈਆ, ਭਾਵ, ਲਾਂਗਰੀ, ਦੇਵਤਾ-ਸੁਭਾਉ ਸੀ, ਸਤਿਗੁਰੂ ਜੀ ਦੀ ਸੇਵਾ ਕਰ ਕੇ ਕਠਿਨ ਭਵ-ਸਾਗਰ ਤੋਂ ਤਰ ਗਿਆ।
੮. ਪੂਰਨ ਸਤਿਗੁਰੂ ਨੇ (ਆਪਣੇ ਸਿੱਖਾਂ-ਸੇਵਕਾਂ) ਦੀ ਲਜ-ਪਤਿ ਸੰਵਾਰ ਦਿੱਤੀ।੧੫।

# ੫. ਗੁਰਬਾਣੀ ਸਾਧਨਾ*

[ਮ: ੨ (ਸ੍ਰੀ ਗੁਰੂ ਅੰਗਦ ਦੇਵ ਜੀ) ਦੀ ਬਾਣੀ ਦੇ ਅਰਥ-ਭਾਵਾਂ ਦੇ ਚਾਨਣ ਵਿਚ ੩੬ ਪ੍ਰਸ਼ਨ, ਜਿਨ੍ਹਾਂ ਦੇ ਉੱਤਰ ਲੱਭਣ ਦੀ ਸਾਧਨਾ ਪਾਠਕਾਂ ਨੇ ਕਰਨੀ ਹੈ।]

੧. ***ਪ੍ਰਸ਼ਨ :*** ਕਲਿਜੁਗ ਅੰਦਰ ਮਾਇਆ-ਵਾਦ ਦੇ ਪ੍ਰਬਲ ਪ੍ਰਭਾਵ ਅਧੀਨ ਨੈਤਿਕ ਕਦਰਾਂ-ਕੀਮਤਾਂ ਸੰਬੰਧੀ ਉਲਟਾ ਵਰਤਾਰਾ ਵਰਤ ਰਿਹਾ ਹੈ। ਮ: ੨ ਦੀ ਬਾਣੀ ਦੇ ਹਵਾਲੇ ਨਾਲ ਕਲਿਜੁਗ ਵਿਚਲੇ ਉਲਟੇ ਵਰਤਾਰੇ ਦਾ ਵਰਣਨ ਕਰੋ।

੨. ***ਪ੍ਰਸ਼ਨ :*** ਮ: ੨ ਦੀ ਬਾਣੀ ਵਿਚ ਨਿਰੂਪਨ ਕੀਤਾ 'ਮਨਮੁਖ' ਦਾ ਮੂਲ-ਲੱਛਣ ਦੱਸੋ।

੩. ***ਪ੍ਰਸ਼ਨ :*** ਮ: ੨ ਦੀ ਬਾਣੀ ਵਿਚ ਆਏ ਜੁੜਤ ਸ਼ਬਦ 'ਮਨਮੁਖਿ' ਅਤੇ ਨਿਖੜਵੇਂ ਸ਼ਬਦ 'ਮਨਿ' 'ਮੁਖਿ' ਦਾ ਅਰਥ-ਭੇਦ ਸੰਬੰਧਤ ਤੁਕਾਂ ਦੇ ਹਵਾਲੇ ਸਹਿਤ ਦੱਸੋ।

੪. ***ਪ੍ਰਸ਼ਨ :*** ਮਨੁੱਖੀ-ਸਰੀਰ ਦੇ ਬਾਹਰਮੁਖੀ ਪੰਜ ਕਰਮ-ਇੰਦ੍ਰੇ [ਹੱਥ, ਪੈਰ, ਮੂੰਹ,

---

* ਗੁਰਬਾਣੀ ਦੇ ਸੁਣਨ, ਪੜ੍ਹਨ, ਵੀਚਾਰਨ ਅਤੇ ਕਮਾਉਣ ਦੀ ਸਮੁੱਚੀ ਪਰਕ੍ਰਿਆ ਨੂੰ 'ਗੁਰਬਾਣੀ ਸਾਧਨਾ' ਸੰਗਯਾ ਦਿੱਤੀ ਜਾਂਦੀ ਹੈ।

'ਗੁਰਬਾਣੀ ਸਾਧਨਾ ਸਕੀਮ' ਅਧੀਨ ਗੁਰਬਾਣੀ ਥ੍ਰੈਪੀ ਟ੍ਰਸਟ (ਰਜਿ:), ਅੰਮ੍ਰਿਤਸਰ ਵੱਲੋਂ ਸਮੇਂ ਸਮੇਂ ਵੱਖ ਵੱਖ ਬਾਣੀਆਂ ਵਿੱਚੋਂ ਪ੍ਰੀਖਿਆ ਰੱਖੀ ਜਾਂਦੀ ਹੈ ਅਤੇ ਸਮੂਹ ਪ੍ਰੀਖਿਆਰਥੀਆਂ ਨੂੰ ਸਨਮਾਨਿਤ ਕੀਤਾ ਜਾਂਦਾ ਹੈ। ਇਸ ਸਕੀਮ ਦਾ ਮੂਲ-ਮੰਤਵ ਸਿੱਖ-ਸੰਗਤਾਂ ਅੰਦਰ ਗੁਰਬਾਣੀ-ਵੀਚਾਰ ਦੀ ਰਵਸ਼ (ਰੁਚੀ) ਪੈਦਾ ਕਰਨਾ ਹੈ।

ਇਸੇ ਕੜੀ ਵਿਚ ਮ: ੨ ਦੀ ਬਾਣੀ ਸੰਬੰਧੀ ੩੬ ਪ੍ਰਸ਼ਨਾਂ ਦੀ ਲੜੀ ਇਸ ਬਾਣੀ ਦੇ ਟੀਕੇ ਦੇ ਨਾਲ ਪ੍ਰਕਾਸ਼ਿਤ ਕੀਤੀ ਜਾ ਰਹੀ ਹੈ।

ਸੁਹਿਰਦ ਪਾਠਕਾਂ ਤੋਂ ਆਸ ਕੀਤੀ ਜਾਂਦੀ ਹੈ ਕਿ ਟੀਕਾ ਪੜ੍ਹਨ ਤੋਂ ਮਗਰੋਂ ਉਹ ਆਪੋ-ਆਪਣੇ ਪਰਿਵਾਰ ਦੇ ਜੀਆਂ ਨੂੰ ਨਾਲ ਲੈ ਕੇ ਇਹਨਾਂ ਪ੍ਰਸ਼ਨਾਂ ਦੇ ਉੱਤਰ ਲੱਭਣ ਅਥਵਾ 'ਗੁਰਬਾਣੀ ਸਾਧਨਾ' ਕਰਨ ਦੀ ਕ੍ਰਿਪਾਲਤਾ ਕਰਨਗੇ।

ਗੁੱਦਾ ਅਤੇ ਲਿੰਗ] ਅਤੇ ਪੰਜ ਗਿਆਨ-ਇੰਦ੍ਰੇ [ਅੱਖਾਂ, ਨੱਕ, ਕੰਨ, ਰਸਨਾ ਅਤੇ ਤ੍ਵਚਾ (ਖਲੜੀ)] ਹਨ। ਜੀਵਨ ਵਿਚ ਇਹਨਾਂ ਦੀ ਆਪੋ-ਆਪਣੀ ਥਾਵੇਂ ਵੱਡੀ ਮਹੱਤਤਾ ਹੈ।

ਮ: ੨ ਦੀ ਬਾਣੀ ਵਿਚ ਸਤਿਗੁਰੂ ਪਾਤਿਸ਼ਾਹ ਜੀ ਸੇਧ ਬਖ਼ਸ਼ਦੇ ਹਨ ਕਿ ਪ੍ਰਭੂ-ਮਿਲਾਪ ਦੇ ਇਛੁਕ ਜਗਿਆਸੂ ਨੂੰ ਜੀਵਤ-ਭਾਵ ਤੋਂ ਮਰਨ ਲਈ ਅਧਿਆਤਮਕ ਪੈਰ, ਹੱਥ, ਅੱਖਾਂ ਲੋੜੀਂਦੀਆਂ ਹਨ। ਇਹਨਾਂ ਅੰਤ੍ਰੀਵ ਗੁਣਾਤਮਿਕ-ਇੰਦ੍ਰਿਆਂ ਬਾਰੇ ਮ: ੨ ਦੀ ਬਾਣੀ ਵਿੱਚੋਂ ਹਵਾਲਾ ਦਿਓ ਅਤੇ ਸੰਬੰਧਿਤ ਤੁਕਾਂ ਦਾ ਅਰਥ-ਭਾਵ ਸਪੱਸ਼ਟ ਕਰੋ।

੫. ***ਪ੍ਰਸ਼ਨ :*** ਮ: ੨ ਦੀ ਬਾਣੀ ਵਿਚ ਆਏ ਸ਼ਬਦ 'ਸੁਰਤਿਆ' (ਪੰਨਾ ੧੪੬) ਦਾ ਅਰਥ ਦੱਸੋ। ਇਸ ਬਾਣੀ ਵਿਚ 'ਸੁਰਤਿਆ' ਦੇ ਜੋ ਗੁਣ ਨਿਰੂਪਨ ਕੀਤੇ ਹੋਏ ਹਨ, ਉਹਨਾਂ ਦਾ ਵਿਸ਼ੇਸ਼ ਤੌਰ 'ਤੇ ਵਰਣਨ ਕਰੋ।

੬. ***ਪ੍ਰਸ਼ਨ :*** ਮ: ੨ ਦੀ ਬਾਣੀ ਅਨੁਸਾਰ 'ਪੂਰੇ ਸ਼ਾਹ' ਕੌਣ ਹਨ। ਉਹਨਾਂ ਦੀ ਕੀ ਵਿਸ਼ੇਸ਼ ਪਛਾਣ ਹੈ ?

੭. ***ਪ੍ਰਸ਼ਨ :*** ਮ: ੨ ਦੀ ਬਾਣੀ ਤੋਂ ਵਿਦਿਤ ਹੁੰਦਾ ਹੈ ਕਿ ਕੁਦਰਤ ਦੇ ਕਾਦਰ ਵੱਲੋਂ ਆਪਣੇ ਰਚੇ ਜੀਵਾਂ ਦੀ ਸੁਖ, ਸੁਵਿਧਾ ਅਤੇ ਵਿਕਾਸ ਲਈ 'ਖਿਡਾਵੇ' ਅਤੇ 'ਖਿਡਾਵੀ' ਦਾ ਪ੍ਰਬੰਧ ਕਰ ਰੱਖਿਆ ਹੈ। ਕਿਹੜੇ ?

੮. ***ਪ੍ਰਸ਼ਨ :*** ਮਨੁੱਖੀ-ਸਰੀਰ ਦੇ ਵੱਖ ਵੱਖ ਇੰਦਰੇ [ਅੱਖਾਂ, ਕੰਨ, ਮੂੰਹ ਆਦਿ] ਆਪੋ ਆਪਣੇ ਭੋਗ ਭੋਗਦੇ ਕਦੀ ਰੱਜਦੇ ਨਹੀਂ, ਸਦਾ ਭੁੱਖੇ ਦੇ ਭੁੱਖੇ ਹੀ ਰਹਿੰਦੇ ਹਨ। ਇਹਨਾਂ ਇੰਦ੍ਰਆਵੀ ਚਸਕਿਆਂ ਦਾ ਚਸਕਾਲੂ ਮਨੁੱਖ ਮਾਇਕੀ ਚਸਕੇ ਮਾਣਦਾ ਹੋਇਆ ਸਦਾ ਭੁੱਖਾ ਹੀ ਰਹਿੰਦਾ ਹੈ।

ਭਲਾ! ਮ: ੨ ਦੀ ਬਾਣੀ ਦੇ ਹਵਾਲੇ ਨਾਲ ਦੱਸੋ ਖਾਂ :

(ੳ) ਇਹ ਭੁੱਖ ਕਿਸ ਕਿਸਮ ਦੀ ਹੈ ?

(ਅ) ਇਸ ਭੁੱਖ ਦੀ ਨਿਵਿਰਤੀ ਕਿਵੇਂ ਹੋਵੇ, ਭਾਵ, ਮਨੁੱਖ ਨੂੰ ਰੱਜ ਕਿਵੇਂ ਆਵੇ ?

੯. ***ਪ੍ਰਸ਼ਨ*** : ਮ: ੯ ਦਾ ਪਾਵਨ ਬਚਨ ਹੈ:

**ਇਹੁ ਜਗੁ ਧੂਏ ਕਾ ਪਹਾਰ॥** *(ਪੰਨਾ ੧੧੮੬)*

ਦੂਜੇ ਪਾਸੇ ਮ: ੨ ਦਾ ਪਾਵਨ ਫ਼ੁਰਮਾਨ ਹੈ:

**ਇਹੁ ਜਗੁ ਸਚੈ ਕੀ ਹੈ ਕੋਠੜੀ, ਸਚੇ ਕਾ ਵਿਚਿ ਵਾਸੁ॥**

*(ਪੰਨਾ ੪੬੩)*

ਉਪਰੋਕਤ ਦੋਹਾਂ ਗੁਰ-ਵਾਕਾਂ ਵਿਚ ਕੀ ਕੋਈ ਵਿਰੋਧਾਭਾਸ ਹੈ? ਜੇ ਨਹੀਂ ਤਾਂ ਸਥਿਤੀ ਸਪੱਸ਼ਟ ਕਰੋ?

੧੦. ***ਪ੍ਰਸ਼ਨ*** : ਮ: ੨ ਦੇ ਸਲੋਕ ਦੀ ਇਹ ਤੁਕ ਹੈ:

**ਜਿਸੁ ਪਿਆਰੇ ਸਿਉ ਨੇਹੁ, ਤਿਸੁ ਆਗੈ ਮਰਿ ਚਲੀਐ॥**

*(ਪੰਨਾ ੮੩)*

ਗੁਰਬਾਣੀ ਦੇ ਸਿਧਾਂਤ ਮੂਜਬ ਜੀਵਾਂ ਦਾ ਜੰਮਣ ਅਤੇ ਮਰਨ ਆਪਣੇ ਵੱਸ ਵਿਚ ਨਹੀਂ, ਬਲਕਿ ਪ੍ਰਭੂ ਦੇ ਵੱਸ ਵਿਚ ਹੈ:

**ਹੁਕਮੇ ਜੰਮਣੁ ਹੁਕਮੇ ਮਰਣਾ॥** *(ਪੰਨਾ ੫੬੪)*

ਇਸ ਸਿਧਾਂਤ ਦੇ ਚਾਨਣ ਵਿਚ ਉਪਰੋਕਤ ਤੁਕ ਦਾ ਅਰਥ- ਭਾਵ ਸਪੱਸ਼ਟ ਕਰੋ।

੧੧. ***ਪ੍ਰਸ਼ਨ*** : ਮ: ੨ ਦੇ ਸਲੋਕ ਦੀ ਇਕ ਤੁਕ ਹੈ:

**ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ॥** *(ਪੰਨਾ ੧੪੬)*

ਇਸ ਤੁਕ ਵਿਚ ਸੰਕੇਤ ਕੀਤੇ ਗਏ ਸ਼ਬਦ 'ਪੜਿਆ' ਦਾ ਅਰਥ-ਭਾਵ ਖੋਲ੍ਹ ਕੇ ਉਹਨਾਂ ਦੀ ਸੰਗਤਿ ਦਾ ਵਰਤਾਰਾ ਦੱਸੋ।

੧੨. ***ਪ੍ਰਸ਼ਨ*** : 'ਕਰਾਮਾਤਿ' ਅਤੇ 'ਕਰਮਾਤਿ' ਦਾ ਅਰਥ-ਭੇਦ ਸਪੱਸ਼ਟ ਕਰੋ?

੧੩. ***ਪ੍ਰਸ਼ਨ*** : ਹੇਠ ਲਿਖੀ ਤੁਕ ਦਾ ਅਰਥ-ਭਾਵ ਲਿਖੋ:

**ਏਕ ਕ੍ਰਿਸਨੰ ਸਰਬ ਦੇਵਾ ਦੇਵ ਦੇਵਾ ਤ ਆਤਮਾ॥** *(ਪੰਨਾ ੪੬੯)*

੧੪. ***ਪ੍ਰਸ਼ਨ*** : ਮ: ੨ ਦੀ ਬਾਣੀ ਵਿਚ ਆਇਆ ਸ਼ਬਦ 'ਇਆਣੇ' ਅਤੇ 'ਵਡਾਰੂ' ਕਿਸ ਕਿਸ ਕਿਸਮ ਦੇ ਮਨੁੱਖ ਦਾ ਪ੍ਰਤੀਕ ਹੈ? ਦੋਹਾਂ ਵਿੱਚੋਂ ਦੋਸਤੀ ਕਿਸ ਨਾਲ ਪਾਈਏ ਅਤੇ ਕਿਉਂ?

੧੫. ***ਪ੍ਰਸ਼ਨ :*** ਮ: ੨ ਦੀ ਬਾਣੀ ਵਿਚ ਕੰਤ-ਮਿਲਾਪ ਲਈ ਕਿਹੜੀ ਸਫਲ ਜੁਗਤਿ ਨਿਰੂਪਨ ਕੀਤੀ ਹੋਈ ਹੈ ?

੧੬. ***ਪ੍ਰਸ਼ਨ :*** ਕਿਸ ਕਾਰਨ, ਕੋਈ ਚਾਕਰ ਮਾਲਕ-ਪ੍ਰਭੂ ਦੀ ਪ੍ਰਸੰਨਤਾ ਤੋਂ ਵਿਰਵਾ ਰਹਿੰਦਾ ਹੈ ਅਤੇ ਕਿਸ ਗੁਣ ਕਰਕੇ ਮਾਨ-ਸਨਮਾਨ ਦਾ ਪਾਤਰ ਬਣਦਾ ਹੈ ?

੧੭. ***ਪ੍ਰਸ਼ਨ :*** ਮ: ੨ ਦੀ ਬਾਣੀ ਵਿਚਲੀ ਤੁਕ ਹੈ :

**ਨਕਿ ਨਥ ਖਸਮ ਹਥ ਕਿਰਤੁ ਧਕੇ ਦੇ ॥** *(ਪੰਨਾ ੬੫੩)*

(ੳ) 'ਨਥ' ਕਿਹੜੀ ਹੈ ?

(ਅ) 'ਖਸਮ' ਕੌਣ ਹੈ ?

(ੲ) 'ਕਿਰਤੁ' ਕੀ ਹੈ ?

੧੮. ***ਪ੍ਰਸ਼ਨ :*** ਮ: ੨ ਦੀ ਬਾਣੀ ਦੇ ਚਾਨਣ ਵਿਚ ਦੱਸੋ ਕਿ ਉਹ ਕਿਸ ਕਿਸਮ ਦਾ ਜੀਵਨ-ਵਰਤਾਰਾ ਹੈ, ਜਿਸ ਤੋਂ ਪਤਾ ਲੱਗੇ ਕਿ ਕਿਸੇ ਮਨੁੱਖ ਨੂੰ ਮੌਤ ਚੇਤੇ ਹੈ ?

੧੯. ***ਪ੍ਰਸ਼ਨ :*** ਮ: ੨ ਦੀ ਬਾਣੀ ਵਿਚ ਤਰਫ਼ (ਅਧਿਆਤਮਕ ਪਾਸੇ ਦੀ ਜੀਵਨ-ਬਾਜ਼ੀ) ਜਿੱਤਣ ਦੇ ਇਕ ਕਰਮ-ਕਾਂਡੀ ਅਸਫਲ ਜਤਨ ਨੂੰ ਨਕਾਰ ਕੇ ਇਸ ਪਾਸੇ ਜਿੱਤ ਪ੍ਰਾਪਤ ਕਰਨ ਦਾ ਇਕ ਸਫਲ ਜਤਨ ਦਰਸਾਇਆ ਹੋਇਆ ਹੈ। ਦੋਹਾਂ ਕਿਸਮਾਂ ਦੇ ਜਤਨਾਂ ਦਾ ਸੰਬੰਧਿਤ ਤੁਕਾਂ ਦੇ ਹਵਾਲੇ ਸਹਿਤ ਵਰਣਨ ਕਰੋ।

੨੦. ***ਪ੍ਰਸ਼ਨ :*** **ਸੋ ਕਤ ਡਰੈ ਜਿ ਖਸਮੁ ਸਮੑਾਰੈ ॥**
**ਡਰਿ ਡਰਿ ਪਚੇ ਮਨਮੁਖ ਵੇਚਾਰੇ ॥** *(ਪੰਨਾ ੬੭੭)*

ਉਪਰੋਕਤ ਗੁਰ-ਵਾਕ ਦੇ ਅਰਥ-ਭਾਵ ਨਾਲ ਮਿਲਦਾ-ਜੁਲਦਾ ਮ: ੨ ਦੀ ਬਾਣੀ ਵਿੱਚੋਂ ਹਵਾਲਾ ਦਿਓ।

੨੧. ***ਪ੍ਰਸ਼ਨ :*** ਮ: ੨ ਦੀ ਬਾਣੀ ਵਿਚਲੀ ਤੁਕ ਹੈ :

**ਜਿਨ ਗੁਣ ਪਲੈ ਨਾਨਕਾ ਮਾਣਕ ਵਣਜਹਿ ਸੇਇ ॥**

*(ਪੰਨਾ ੯੫੪)*

ਉਪਰੋਕਤ ਤੁਕ ਵਿਚ ਕਿਹੜੇ ਵਿਸ਼ੇਸ਼ ਗੁਣ ਵੱਲ ਸੰਕੇਤ ਹੈ,

ਜਿਸਦੀ ਮਾਣਕ-ਰਤਨਾਂ ਦੇ ਵਾਪਾਰ ਕਰਨ ਲਈ ਮੁੱਢਲੀ ਲੋੜ ਹੈ ?

੨੨. ***ਪ੍ਰਸ਼ਨ*** : ਆਮ ਤੌਰ 'ਤੇ ਜਿਸ ਦੀਆਂ ਅੱਖਾਂ ਵਿਚ ਲੋਅ ਨਾ ਹੋਵੇ, ਉਸ ਨੂੰ ਅੰਨ੍ਹਾ ਕਿਹਾ ਜਾਂਦਾ ਹੈ, ਪਰ ਅਧਿਆਤਮਕ ਦ੍ਰਿਸ਼ਟੀ-ਕੋਣ ਇਸ ਤੋਂ ਵਿਲੱਖਣ ਹੈ। ਮ: ੨ ਦੀ ਬਾਣੀ ਵਿੱਚੋਂ ਅਧਿਆਤਮਕ ਦ੍ਰਿਸ਼ਟੀ-ਕੋਣ ਤੋਂ ਅੰਨ੍ਹੇ ਮਨੁੱਖ ਦੇ ਦੋ ਵਿਸ਼ੇਸ਼ ਲੱਛਣਾਂ ਦਾ ਸੰਬੰਧਿਤ ਸਲੋਕਾਂ ਦੇ ਹਵਾਲੇ ਸਹਿਤ ਵਰਣਨ ਕਰੋ।

੨੩. ***ਪ੍ਰਸ਼ਨ*** : ਮ: ੨ ਦੀ ਬਾਣੀ ਵਿਚਲੀ ਤੁਕ ਹੈ :

**ਨਾਨਕ, ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ ॥** *(ਪੰਨਾ ੯੫੫)*

(ੳ) ਕਾਹਦੀ 'ਚਿੰਤਾ' ?

(ਅ) 'ਚਿੰਤਾ' ਕਿਸ ਨੂੰ ਹੈ ?

੨੪. ***ਪ੍ਰਸ਼ਨ*** : (ੳ) 'ਹਉਮੈ' ਕੀ ਹੈ ?

(ਅ) ਕਿਥੋਂ ਪੈਦਾ ਹੁੰਦੀ ਹੈ ?

(ੲ) ਕਿਹੜੀ ਜੁਗਤੀਂ ਨਾਲ ਨਿਵਿਰਤ ਹੁੰਦੀ ਹੈ ?

(ਸ) 'ਹਉਮੈ' ਰੋਗ ਵੀ ਹੈ ਅਤੇ ਦਾਰੂ ਵੀ। ਉਹ ਕਿਵੇਂ ?

੨੫. ***ਪ੍ਰਸ਼ਨ*** : 'ਆਸਕ' ਤੋਂ ਕੀ ਭਾਵ ਹੈ ? ਆਸਕ ਦੀ ਮੂਲ-ਪਛਾਣ ਕੀ ਹੈ ?

੨੬. ***ਪ੍ਰਸ਼ਨ*** : ਮ: ੨ ਦੀ ਬਾਣੀ ਦੇ ਹਵਾਲੇ ਨਾਲ ਦੱਸੋ ਕਿ ਮਨੁੱਖੀ ਮਨ ਵਿਚ ਵਿਗਾਸ ਕਿਵੇਂ ਹੋਵੇ ?

੨੭. ***ਪ੍ਰਸ਼ਨ*** : ਮ: ੨ ਦੀ ਬਾਣੀ ਦੇ ਹਵਾਲੇ ਨਾਲ ਦੱਸੋ ਕਿ ਮਨੁੱਖ ਨੂੰ ਮਰਨ ਵੇਲੇ ਪਛਤਾਵਾ ਕਿਹੜੀ ਗੱਲ ਦਾ ਹੁੰਦਾ ਹੈ ?

੨੮. ***ਪ੍ਰਸ਼ਨ*** : ਸੰਸਾਰ ਭਰ ਦੇ ਧਰਮਾਂ ਵਿਚ ਅਰਦਾਸ ਦੀ ਵੱਡੀ ਮਹੱਤਤਾ ਮੰਨੀ ਜਾਂਦੀ ਹੈ। ਮ: ੨ ਦੀ ਬਾਣੀ ਦੇ ਹਵਾਲੇ ਨਾਲ ਦੱਸੋ ਕਿ ਅਰਦਾਸ ਕਿਸ ਦੇ ਅੱਗੇ ਅਤੇ ਕਿਵੇਂ ਕਰਨੀ ਬਣਦੀ ਹੈ ?

੨੯. ***ਪ੍ਰਸ਼ਨ*** : ਮ: ੨ ਦੀ ਬਾਣੀ ਤੋਂ ਵਿੱਦਤ ਹੁੰਦਾ ਹੈ ਕਿ ਮਨੁੱਖੀ ਸਰੀਰ ਅੰਦਰ ਵੱਸਦੇ ਮਨ ਦੇ ਨਿਵਾਸ-ਅਸਥਾਨ ਨੂੰ ਜਿੰਦਰਾ ਲੱਗਾ ਹੋਇਆ ਹੈ ? ਇਹ ਜਿੰਦਰਾ ਕੀ ਹੈ ? ਇਸ ਦੀ ਕੁੰਜੀ ਕੀ ਹੈ ਅਤੇ ਕਿਸ ਦੇ ਪਾਸ ਹੈ ?

੩੦. ***ਪ੍ਰਸ਼ਨ :*** ਮ: ੨ ਦੀ ਬਾਣੀ ਤੋਂ ਸੇਧ ਮਿਲਦੀ ਹੈ ਕਿ ਸੰਸਾਰ ਵਿਚ ਮੰਦਾ ਕਿਸੇ ਨੂੰ ਨਹੀਂ ਆਖਣਾ ਚਾਹੀਦਾ। ਇਸ ਸਿਧਾਂਤ ਪਿੱਛੇ ਰਹੱਸ ਕੀ ਹੈ ?

੩੧. ***ਪ੍ਰਸ਼ਨ :*** ਪ੍ਰਭੂ ਦੀ ਨਦਰਿ ਤੋਂ ਖ਼ਾਲੀ ਤਾਂ ਕੋਈ ਵੀ ਨਹੀਂ, ਪਰ ਕਈ ਮਨੁੱਖ ਪ੍ਰਭੂ ਦੀ ਵਿਸ਼ੇਸ਼ ਨਦਰਿ ਦੇ ਪਾਤਰ ਬਣਦੇ ਹਨ। ਮ: ੨ ਦੀ ਬਾਣੀ ਦੇ ਹਵਾਲੇ ਨਾਲ ਦੱਸੋ ਕਿਹੜੇ ਗੁਣ ਕਰਕੇ ?

੩੨. ***ਪ੍ਰਸ਼ਨ :*** ਮ: ੨ ਦੀ ਬਾਣੀ ਦੇ ਹਵਾਲੇ ਨਾਲ ਦੱਸੋ ਕਿ :

(ੳ) ਅੰਮ੍ਰਿਤ ਕੀ ਹੈ ?

(ਅ) ਕਿਥੇ ਵੱਸਦਾ ਹੈ ?

(ੲ) ਕਿਵੇਂ ਪ੍ਰਾਪਤ ਹੋਵੇ ?

(ਸ) ਕਿਨ੍ਹਾਂ ਨੂੰ ਪ੍ਰਾਪਤ ਹੁੰਦਾ ਹੈ ?

੩੩. ***ਪ੍ਰਸ਼ਨ :*** ਜੀਵਨ ਵਿਚ 'ਵਡਿਆਈ' ਮਨੁੱਖੀ ਮਨ ਨੂੰ ਬਹੁਤ ਪ੍ਰਭਾਵਿਤ ਕਰਦੀ ਹੈ। ਮ: ੨ ਦੀ ਬਾਣੀ ਤੋਂ ਸੇਧ ਮਿਲਦੀ ਹੈ ਕਿ 'ਵਡਿਆਈ' 'ਵਡਿਆਈ' ਵਿਚ ਫ਼ਰਕ ਹੁੰਦਾ ਹੈ। ਇਕ ਕਿਸਮ ਦੀ ਵਡਿਆਈ ਮਨੁੱਖ ਦੇ ਵਿਕਾਸ ਅਤੇ ਵਿਗਾਸ ਵਿਚ ਸਹਾਈ ਹੁੰਦੀ ਹੈ, ਜਦ ਕਿ ਦੂਜੇ ਕਿਸਮ ਦੀ ਵਡਿਆਈ ਮਨੁੱਖ ਦੇ ਨਿਘਾਰ ਦਾ ਕਾਰਨ ਬਣਦੀ ਹੈ।

ਮ: ੨ ਦੀ ਬਾਣੀ ਦੇ ਹਵਾਲੇ ਨਾਲ ਦੋਹਾਂ ਕਿਸਮਾਂ ਦੀ ਵਡਿਆਈ ਦਾ ਪਰਸਪਰ ਟਾਕਰਾ ਕਰੋ।

੩੪. ***ਪ੍ਰਸ਼ਨ :*** ਮ: ੨ ਦੀ ਬਾਣੀ ਦੇ ਹਵਾਲੇ ਨਾਲ 'ਬੇਦ-ਬਾਣੀ' ਅਤੇ 'ਅੰਮ੍ਰਿਤ ਬਾਣੀ' ਦੀ ਆਪੋ-ਆਪਣੀ ਵਿਸ਼ੇਸ਼ਤਾ ਦਰਸਾਓ।

੩੫. ***ਪ੍ਰਸ਼ਨ :*** ਬਰਖਾ ਦਾ ਮੌਸਮ 'ਸਾਵਣ' ਕਿਸ ਲਈ ਸੁਖਦਾਈ ਅਤੇ ਕਿਸ ਲਈ ਦੁਖਦਾਈ ਹੁੰਦਾ ਹੈ ਅਤੇ ਕਿਸ ਕਾਰਨ ?

੩੬. ***ਪ੍ਰਸ਼ਨ :*** 'ਪੋਤੇਦਾਰ' ਤੋਂ ਕੀ ਭਾਵ ਹੈ ?

'ਪੋਤਹ' ਕਿਹੜਾ ?

